

# ਸ਼ਹੀਦੀ ਗਾਥਾਵਾਂ






ਡਾ. ਗੁਰਚਰਨ ਸਿੰਘ ਔਲਖ

ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਲੈ ਕੇ
ਜੁਝਾਰੂ ਸੰਤ ਜਰਨੈਲ ਸਿੰਘ ਜੀ ਭਿੰਡਰਾਂ ਵਾਲੇ ਅਤੇ ਸ਼ਹੀਦ ਬੇਅੰਤ ਸਿੰਘ,
ਸਤਵੰਤ ਸਿੰਘ, ਹਰਜਿੰਦਰ ਸਿੰਘ ਜਿੰਦਾ, ਸੁਖਦੇਵ ਸਿੰਘ ਸੁਖਾ ਤਕ।

# ਸ਼ਹੀਦੀ ਗਾਥਾਵਾਂ

(ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਲੈ ਕੇ
ਜੁਝਾਰੂ ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਅਤੇ ਸ਼ਹੀਦ ਬੇਅੰਤ ਸਿੰਘ,
ਸਤਵੰਤ ਸਿੰਘ, ਹਰਜਿੰਦਰ ਸਿੰਘ ਜਿੰਦਾ, ਸੁਖਦੇਵ ਸਿੰਘ ਸੁੱਖਾ ਤਕ)

ਡਾ. ਗੁਰਚਰਨ ਸਿੰਘ ਔਲਖ



ਪ੍ਰਕਾਸ਼ਕ :
ਭਾ. ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

ISBN : 81-7601-708-6
ਪਹਿਲੀ ਵਾਰ : ਜੁਲਾਈ 2005
ਮੁੱਲ : 200-00




ਪ੍ਰਕਾਸ਼ਕ :

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਫੋਨ /ਫੈਕਸ : 91-183-2542346, 2547974, 2557973

Email : csjs@vsnl.com, csjsexports@vsnl.com

Wrebsite : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਸਮਰਪਣ

ਕੌਮੀ ਅਣਖ ਤੇ ਗੌਰਵ ਦੇ ਰਾਖਿਆਂ,
ਮਹਾਂਪੁਰਖਾਂ, ਜੋਧਿਆਂ ਤੇ ਜੁਝਾਰੂਆਂ
ਦੀ ਸਦੀਵੀ ਯਾਦ ਨੂੰ—
"ਜਿਸ ਕੀ ਬਸਤੁ ਤਿਸੁ ਆਗੈ ਰਾਖੈ॥"

ਗਉੜੀ ਮਹਲਾ ੫, (ਪੰਨਾ ੨੬੮)

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)

— ਡਾ. ਗੁਰਚਰਨ ਸਿੰਘ ਔਲਖ

# ਲੇਖਕ ਪਰੀਚੈ

| | | |
|---|---|---|
| ਨਾਮ | : | ਗੁਰਚਰਨ ਸਿੰਘ ਔਲਖ |
| ਮਾਤਾ ਪਿਤਾ | : | ਸ੍ਰੀ ਮਤੀ ਭਗਵਾਨ ਕੌਰ, ਸ੍ਰ. ਟਹਿਲ ਸਿੰਘ ਔਲਖ |
| ਜਨਮ | : | 15 ਮਈ 1936 |
| ਜਨਮ ਸਥਾਨ | : | ਪਿੰਡ ਕੋਹਾਲਾ, ਡਾ. ਭੜਾਣਾ, ਤਹਿਸੀਲ ਜ਼ੀਰਾ |
| ਵਿਦਿਅਕ ਯੋਗਤਾ | : | ਐਮ.ਏ. (ਅੰਗਰੇਜ਼ੀ, ਇਤਿਹਾਸ, ਪੰਜਾਬੀ)<br>ਐਮ.ਐਡ., ਪੀ.ਐਚ.ਡੀ. (ਬੱਬਰ ਅਕਾਲੀ ਲਹਿਰ) |
| ਕਿੱਤਾ | : | ਸਕੂਲ ਮਾਸਟਰ 10 ਸਾਲ ਲਈ<br>ਕਾਲਜ ਲੈਕਚਰਾਰ 24 ਸਾਲ |
| ਸੰਤਾਨ | : | ਦੋ ਬੇਟੀਆਂ-ਨਵਰੂਪ ਤੇ ਨਵਪ੍ਰੀਤ ਜੋ ਕ੍ਰਮਵਾਰ ਹਰਿੰਦਰਪਾਲ ਸਿੰਘ ਸਰਾਓ ਤੇ ਕੈਪਟਨ ਰਾਜਿੰਦਰ ਸਿੰਘ ਸੰਧੂ ਦੇ ਘਰ ਦੀ ਰੂਹ ਹਨ।<br>ਇਕ ਪੁੱਤਰ ਅਮਨਦੀਪ ਸਿੰਘ ਔਲਖ 26-12-70 ਤੋਂ 3-10-92 ਜੋ "ਫੁੱਲ ਦੀ ਉਮਰ ਨ ਕੋਈ" ਪੁਸਤਕ ਦਾ ਨਾਇਕ ਹੈ ਤੇ ਜ਼ਿੰਦਗੀ ਦੀਆਂ 21 ਬਹਾਰਾਂ ਮਾਣ ਕੇ ਫੌਜੀ ਅਫਸਰ ਬਣਦਾ ਬਣਦਾ ਭਾਰਤੀ ਸੈਨਿਕ ਅਕਾਦਮੀ ਡੇਹਰਾਦੂਨ ਵਿਚ ਬਿਮਾਰ ਹੋ ਕੇ ਪ੍ਰਭੂ ਦੇ ਭਾਣੇ ਵਿਚ ਵਿਚਰ ਗਿਆ। |
| ਪਤਾ | : | 21/14, ਸੁਭਾਸ਼ ਕਾਲੋਨੀ, ਜ਼ੀਰਾ-142047<br>ਫੋਨ 01682-50714 ਮੋਬਾਇਲ : 98158-32914 |

# ਦੋ ਸ਼ਬਦ

ਸ਼ਹਾਦਤਾਂ ਦੇ ਸ਼ਿਲਾਲੇਖ (ਸ਼ਹੀਦੀ-ਗਾਥਾਵਾਂ) (ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਸੰਤ ਭਿੰਡਰਾਂ ਵਾਲੇ ਤੱਕ) ਡਾ: ਗੁਰਚਰਨ ਸਿੰਘ ਔਲਖ ਇਕ ਅਜਿਹੀ ਸ਼ਖਸੀਅਤ ਹੈ ਜਿਸਦੀ ਸਿੱਖ-ਇਤਿਹਾਸ ਤੇ ਗੁਰਮਤਿ ਬਾਰੇ ਪਹੁੰਚ ਵਿਵੇਕ ਉਪਰ ਆਧਾਰਿਤ ਹੈ। ਉਹ ਤਰਕ ਦਾ ਹਥਿਆਰ ਵੀ ਵਰਤਦਾ ਹੈ ਪਰ ਸ਼ਰਧਕ ਨੂੰ ਠੇਸ ਵੀ ਨਹੀਂ ਪਹੁੰਚਾਉਂਦਾ, ਕਿਉਂਕਿ ਉਹ ਆਪਣੇ ਮੰਤਵ ਨੂੰ ਸਪੱਸ਼ਟ ਕਰਨ ਲਈ ਥਾਂ-ਥਾਂ ਮੂਲ ਸੋਮਿਆਂ ਦੀ ਵਰਤੋਂ ਕਰਕੇ ਨਿਰਣਾ ਕਰਦਾ ਹੈ।

ਉਸ ਦੀ ਸ਼ੈਲੀ ਸਾਹਿੱਤਕ, ਸ਼ਬਦਾਵਲੀ ਸੁਖੈਨ ਤੇ ਪਹੁੰਚ ਵਿਗਿਆਨਕ ਹੈ। ਇਹੋ ਕਾਰਨ ਹੈ ਕਿ ਉਸ ਦੀਆਂ ਰਚਨਾਵਾਂ ਸਾਧਾਰਨ ਪਾਠਕ ਵਰਗ ਦੇ ਨਾਲ-ਨਾਲ ਪ੍ਰਬੁੱਧ ਵਿਦਵਾਨਾਂ ਵਲੋਂ ਦੀ ਪਸੰਦ ਕੀਤੀਆਂ ਗਈਆਂ ਹਨ।

ਇਤਿਹਾਸ ਦੇ ਖੇਤਰ ਵਿਚ ਉਸ ਦਾ ਯੋਗਦਾਨ ਵਿਸ਼ੇਸ਼ ਹੈ। ਸਿੱਖ ਜਰਨੈਲਾਂ, ਸੂਰਮਿਆਂ, ਸ਼ਹੀਦਾਂ ਬਾਰੇ ਉਸ ਦੀਆਂ ਲਗਭਗ ਇਕ ਦਰਜਨ ਪੁਸਤਕਾਂ ਹਨ। ਇਨਕਲਾਬੀ ਸ਼ਹੀਦ ਊਧਮ ਸਿੰਘ, ਵੀਰ ਨਾਇਕ ਕਰਤਾਰ ਸਿੰਘ ਸਰਾਭਾ, ਸਿਮਰੌ ਸ੍ਰੀ ਹਰਿ ਰਾਇ, ਬੈਠਿ ਖਡੂਰੇ ਜੋਤਿ ਜਗਾਈ, ਸ਼੍ਰੋਮਣੀ ਸ਼ਹੀਦ, ਸਿੱਖ ਸੂਰਮੇ ਆਦਿ ਉਸ ਦੀਆਂ ਚਰਚਿਤ ਪੁਸਤਕਾਂ ਹਨ।

ਹੱਥਲੀ ਪੁਸਤਕ ਵਿਚ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਲੈ ਕੇ ਜੁਝਾਰੂ ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਤਕ ਲਗਭਗ 5 ਦਰਜਨ ਸ਼ਹੀਦੀ ਪਰਵਾਨਿਆਂ ਦੀਆਂ ਗਾਥਾਵਾਂ ਹਨ।

ਆਸ ਹੈ, ਇਹ ਪੁਸਤਕ ਪਾਠਕਾਂ ਨੂੰ ਬਹੁਤ ਪਸੰਦ ਆਏਗੀ।

—ਅਜੀਤ ਸਿੰਘ ਔਲਖ

# ਤਤਕਰਾ

# ਸ਼ਹੀਦ ਅਤੇ ਸ਼ਹਾਦਤ

ਸ਼ਹੀਦ ਉਹ ਹੈ ਜਿਸਨੇ ਧਰਮ ਯੁੱਧ ਵਿਚ ਜੀਵਨ ਅਰਪਿਆ ਹੋਵੇ ਜਾਂ ਨਿਰਸੁਆਰਥ ਭਾਵਨਾ ਨਾਲ ਜੀਵਨ, ਦੇਸ਼ ਤੇ ਕੌਮ ਦੇ ਲੇਖੇ ਲਾਇਆ ਹੋਵੇ। ਸ਼ਹੀਦੀ, ਇਸ ਤਰ੍ਹਾਂ, ਸ਼ਹਾਦਤ ਪ੍ਰਾਪਤ ਕਰਨ ਦੀ ਕਿਰਿਆ ਹੈ ਤੇ ਇਸ ਕਿਰਿਆ ਦਾ ਨਾਇਕ ਹੀ ਸ਼ਹੀਦ ਆਖਿਆ ਜਾਂਦਾ ਹੈ।

ਸ਼ਹੀਦ ਅਰਬੀ ਭਾਸ਼ਾ ਦਾ ਸ਼ਬਦ ਹੈ। ਇਸ ਦਾ ਅਰਥ ਗਵਾਹ ਹੈ। ਸ਼ਹਾਦਤ ਗਵਾਹੀ ਦੇਣ ਨੂੰ ਕਿਹਾ ਜਾਂਦਾ ਹੈ। ਪਰ ਸ਼ਬਦ "ਸ਼ਹੀਦ" ਤੇ "ਸ਼ਹਾਦਤ" ਦਾ ਸੰਕਲਪ ਆਮ ਅਦਾਲਤਾਂ ਵਿਚ ਦਿੱਤੀ ਗਵਾਹੀ ਜਾਂ ਸ਼ਹਾਦਤ ਨਾਲੋਂ ਭਿੰਨ ਤੇ ਵਿਸ਼ਾਲ ਅਰਥਾਂ ਦਾ ਧਾਰਨੀ ਹੈ। ਸ਼ਹੀਦ ਸ਼ਬਦ ਦੀ ਅਜ਼ਮਤ ਦਾ ਇਸ ਗੱਲ ਤੋਂ ਹੀ ਅੰਦਾਜ਼ਾ ਲੱਗ ਸਕਦਾ ਹੈ ਕਿ ਕੁਰਾਨ ਸ਼ਰੀਫ ਵਿਚ ਇਸ ਦੀ ਵਰਤੋਂ ਪੈਂਤੀ ਵਾਰ ਕੀਤੀ ਗਈ ਹੈ। ਸ਼ਹੀਦ ਜਾਨ ਤਲੀ 'ਤੇ ਰੱਖ ਕੇ ਗਵਾਹੀ ਦੇਂਦਾ ਹੈ, ਅੱਲਾਹ ਦੀ ਜ਼ਾਤ ਦੀ, ਉਸ ਦੇ ਹੱਕ ਸੱਚ ਦੀ ਤੇ ਉਸ ਦੇ ਪਾਕ ਕਲਾਮ ਦੀ। ਇਸਲਾਮ ਵਿਚ ਸ਼ਹੀਦ ਨੂੰ ਬਹੁਤ ਉੱਚਾ ਦਰਜਾ ਪ੍ਰਾਪਤ ਹੈ।

ਸ਼ਹੀਦ ਤੇ ਸ਼ਹਾਦਤ ਦੋਵੇਂ ਸ਼ਬਦ ਆਪਣੇ ਡੂੰਘੇ ਭਾਵ ਸਮੇਤ ਅਰਬੀ ਭਾਸ਼ਾ ਵਿਚੋਂ ਪੰਜਾਬੀ ਭਾਸ਼ਾ ਵਿਚ ਸਮਾ ਗਏ ਹਨ। ਇਸਲਾਮ ਵੀ ਪੰਜਾਬ ਰਾਹੀਂ ਭਾਰਤ ਵਿਚ ਦਾਖਲ ਹੋਇਆ, ਇਸ ਲਈ ਸ਼ਹੀਦੀ ਸੰਕਲਪ ਦਾ ਫੁਟਾਲਾ ਪੰਜਾਬ ਵਿਚ ਹੀ ਹੋਇਆ। ਸ਼ਹੀਦੀ ਇੱਛਾ-ਰਹਿਤ ਸੰਕਲਪ ਹੈ। ਇਸ ਅਨੁਸਾਰ ਆਪਾ ਵਾਰਿਆ ਜਾਂਦਾ ਹੈ ਅਤੇ ਨਿੱਜਤਵ ਆਦਰਸ਼ ਵਿਚ ਸਮਾ ਜਾਂਦਾ ਹੈ। ਪੰਜਾਬ ਵਿਚ ਜਦੋਂ ਸ਼ਹੀਦੀ ਸਿਧਾਂਤ ਖਾਲਸਈ ਆਦਰਸ਼ ਵਿਚ ਪ੍ਰਵੇਸ਼ ਕੀਤਾ ਤਾਂ ਇਸ ਆਦਰਸ਼ ਦੇ ਸੰਚਾਲਕ ਨੇ ਆਪਣੀਆਂ ਸਾਰੀਆਂ ਮੰਗਾਂ ਨੂੰ ਕੇਵਲ ਸ਼ਹੀਦੀ ਦੀ ਇਕੋ ਇਕ ਮੰਗ ਵਿਚ ਬਦਲ ਲਿਆ।[1] ਉਹਨਾਂ ਕਿਹਾ :

*ਹੇ ਰਵਿ! ਹੇ ਸਸਿ! ਹੇ ਕਰੁਨਾਨਿਧ! ਮੇਰੀ ਅਬੈ ਬਿਨਤੀ ਸੁਨਿ ਲੀਜੈ॥*
*ਅਉਰ ਨਾ ਮਾਂਗਤ ਹਉ ਤੁਮ ਤੇ ਕਛੁ ਚਾਹਤ ਹਉ ਚਿਤ ਮੈ ਸੋਈ ਕੀਜੈ॥*
*ਸ਼ਤ੍ਰੁਨ ਸਿਉ ਅਤਿ ਹੀ ਰਨ ਭੀਤਰ ਜੂਝ ਮਰੋ ਕਹਿ ਸਾਚ ਪਤੀਜੈ॥*
*ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰਿ ਸਯਾਮ ਇਹੈ ਵਰੁ ਦੀਜੈ॥*[2]

1. *'ਸਚਿੱਤਰ ਕੌਮੀ ਏਕਤਾ' ਜੂਨ, 1976, ਪੰਨਾ 7-8 (ਗਿਆਨੀ ਲਾਲ ਸਿੰਘ ਦੇ ਲੇਖ ਸ਼ਹੀਦੀ ਸਿਧਾਂਤ ਤੇ ਗੁਰੂ ਅਰਜਨ ਬ੍ਰਿਤਾਂਤ 'ਤੇ ਆਧਾਰਿਤ)*
2. *ਸ੍ਰੀ ਗੁਰੂ ਗੋਬਿੰਦ ਸਿੰਘ, ਸ਼ਬਦਾਰਥ ਦਸਮ ਗ੍ਰੰਥ ਸਾਹਿਬ ਭਾਗ 2, ਕ੍ਰਿਸਨਾਵਤਾਰ, ਪੰਨਾ 678*

ਤੇ ਫਿਰ ਅੱਗੇ ਕਿਹਾ ਹੈ: –

*ਅਬ ਰੀਝਿ ਕੈ ਦੇਹੁ ਵਹੈ ਹਮ ਕੋ ਜੋਊ ਹਉਂ ਬਿਨਤੀ ਕਰ ਜੋਰਿ ਕਰੋਂ।*
*'ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈਂ ਤਬ ਜੂਝ ਮਰੋਂ॥'[3]*

ਸਿੱਖ ਇਤਿਹਾਸ ਵਿਚ ਸ਼ਹੀਦੀ ਦੀ ਪ੍ਰੰਪਰਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨਾਲ ਆਰੰਭ ਹੋਈ ਤੇ ਇਤਿਹਾਸ ਦੇ ਵੱਖ-ਵੱਖ ਸਮੇਂ ਇਸ ਦੇ ਸੰਕਲਪ ਵਿਚ ਨਵੇਂ ਨਵੇਂ ਪਾਸਾਰ ਹੋਏ ਤੇ ਅਯਾਮ ਜੁੜਦੇ ਗਏ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਇਸ ਗੱਲ ਦਾ ਪ੍ਰਮਾਣ ਹੈ ਕਿ ਸ਼ਹੀਦ ਆਪਣੇ ਬਲ ਦਾ ਵਿਖਾਲਾ ਨਹੀਂ ਕਰਦਾ ਅਤੇ ਸਖ਼ਤ ਤੋਂ ਸਖ਼ਤ ਅਜ਼ੀਅਤਾਂ ਸਮੇਂ ਵੀ ਸ਼ਾਂਤ ਤੇ ਅਡੋਲ ਰਹਿ ਕੇ ਸਹਿਜ ਨਾਲ ਜੋਤਿ ਵਿਚ ਜੋਤਿ ਸਮਾਉਣ ਤੇ ਸਫਲ ਤੇ ਸੰਪੂਰਨ ਹੁੰਦਾ ਹੈ। ਗੁਰੂ ਅਰਜਨ ਦੇਵ ਨੇ ਸਮੇਂ ਦੇ ਹਾਕਮ ਦੀ ਈਨ ਨਾ ਮੰਨੀ। ਨਾ ਤਾਂ ਉਹਨਾਂ ਸ਼ਾਹੀ ਜੁਰਮ ਦੇ ਅਖੌਤੀ ਇਲਜ਼ਾਮ ਬਦਲੇ ਜੁਰਮਾਨਾ ਭਰਿਆ ਤੇ ਨਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਤੁਕਾਂ ਵਿਚ ਕੋਈ ਪ੍ਰੀਵਰਤਨ ਕਰਨਾ ਮੰਨਿਆ। ਸ੍ਰੀ ਗੁਰੂ ਤੇਗ ਬਹਾਦਰ ਦੀ ਸ਼ਹਾਦਤ ਨਾਲ ਸ਼ਹਾਦਤ ਦੇ ਸੰਕਲਪ ਵਿਚ ਇਕ ਨਵਾਂ ਮੋੜ ਆਇਆ ਤੇ ਇਕ ਹੋਰ ਅਧਿਆਇ ਜੁੜਿਆ। ਇਹ ਸ਼ਹਾਦਤ ਆਪਣੇ ਲੋਕਾਂ ਤੇ ਆਪਣੇ ਧਰਮ ਲਈ ਨਹੀਂ ਸਗੋਂ ਦੂਸਰੇ ਧਰਮ ਲਈ ਕੁਰਬਾਨੀ ਸੀ। ਇਕ ਸਿਰੜ ਵਾਸਤੇ ਸੀਸ ਦੇ ਕੇ 'ਸੀ' ਨ ਉਚਾਰੀ। ਉਹਨਾਂ ਦੇ ਮਹਾਨ ਸਪੁੱਤਰ ਗੁਰੂ ਨੇ ਦਸਵੇਂ ਰੂਪ ਵਿਚ ਇਸ ਸ਼ਹਾਦਤ ਨੂੰ ਇੰਝ ਬਿਆਨ ਕੀਤਾ ਹੈ :–

*ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥*
*ਸਾਧਨਿ ਹੇਤਿ ਇਤੀ ਜਿਨਿ ਕਰੀ॥ ਸੀਸੁ ਦੀਆ ਪਰੁ ਸੀ ਨ ਉਚਰੀ॥*
*ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰੁ ਸਿਰਰੁ ਨ ਦੀਆ॥[4]*

ਇਹਨਾਂ ਸ਼ਹਾਦਤਾਂ ਨਾਲ ਸਿੱਖ ਸੰਗਤਾਂ ਵਿਚੋਂ ਮੌਤ ਦਾ ਭੈਅ ਪੂਰੀ ਤਰ੍ਹਾਂ ਨਿਕਲ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 1699 ਈ: ਦੀ ਵੈਸਾਖੀ ਵਾਲੇ ਦਿਨ ਪੰਜ ਪਿਆਰਿਆਂ ਦੀ ਸਿਰਜਣਾ ਕਰਕੇ ਤੇ ਸਿੱਖ ਸੰਗਤਾਂ ਨੂੰ ਜਾਨ ਵਾਰਨ ਦੀ ਪ੍ਰੇਰਨਾ ਦੇ ਕੇ ਮੌਤ ਦਾ ਡਰ ਸਦਾ ਲਈ ਹੀ ਸਿੱਖ ਮਾਨਸਿਕਤਾ 'ਚੋਂ ਕੱਢ ਦਿੱਤਾ।

ਸਿੱਖ ਅਰਦਾਸ ਵਿਚ ਧਰਮ ਹੇਤ ਸੀਸ ਦੇਣ ਵਾਲਿਆਂ, ਬੰਦ ਬੰਦ ਕਟਾ ਕੇ, ਖੋਪਰੀਆਂ ਲੁਹਾ ਕੇ ਸ਼ਹਾਦਤ ਦੇਣ ਵਾਲਿਆਂ, ਚਰਖੜੀਆਂ 'ਤੇ ਚੜ੍ਹਨ ਵਾਲਿਆਂ, ਆਰਿਆਂ ਨਾਲ ਸਰੀਰ ਚਿਰਾਉਣ ਵਾਲਿਆਂ ਤੇ ਕੇਸਾਂ ਸੁਆਸਾਂ ਨਾਲ ਸਿੱਖੀ ਨਿਭਾਹੁਣ ਵਾਲਿਆਂ ਦੀ ਸਦੀਵੀ ਯਾਦ ਸ਼ਹਾਦਤ ਦੀ ਮਹੱਤਤਾ ਨੂੰ ਸਿੱਖ ਮਨ ਵਿਚ ਦ੍ਰਿੜ੍ਹ ਕਰਾਉਣ ਲਈ ਰੋਜ਼ਾਨਾ ਜੀਵਨ ਦਾ ਅੰਗ ਬਣ ਗਈ ਹੈ। ਇਸ ਤਰ੍ਹਾਂ, ਜੇ ਇਤਿਹਾਸ ਦੇ ਪੰਨਿਆਂ 'ਤੇ ਝਾਤੀ ਮਾਰੀਏ, ਤਾਂ ਹਰ ਯੁੱਗ ਵਿਚ ਸ਼ਹੀਦੀ ਦਾ ਪਾਸਾਰ ਤੇ ਆਕਾਰ ਫੈਲਦਾ ਗਿਆ। ਸ੍ਰੀ ਗੁਰੂ ਅਰਜਨ ਦੇਵ ਤੇ ਸ੍ਰੀ ਗੁਰੂ

---

*3. ਉਹੀ, ਪੰਨਾ 798*

*4. ਦਸਮ ਗ੍ਰੰਥ, ਭਾਗ 1, ਪੰਨਾ 70*

ਤੇਗ ਬਹਾਦਰ ਜੀ ਦੀ ਸ਼ਾਂਤਮਈ ਰੂਪ ਦੀ ਸ਼ਹਾਦਤ, ਸ੍ਰੀ ਗੁਰੂ ਗੋਬਿੰਦ ਸਿੰਘ ਸਮੇਂ ਜੰਗਾਂ ਯੁੱਧਾਂ ਵਿਚ ਲੜਦਿਆਂ ਤੇ ਫੜੇ ਜਾਣ ਸਮੇਂ ਧਰਮ ਨਾ ਛੱਡਣਾ ਤੇ ਦੁਸ਼ਮਣ ਦੀ ਈਨ ਨਾ ਮੰਨਣੀ, ਅੰਧੇਰਗਰਦੀ ਦੇ ਜੁੱਗ ਵਿਚ ਭਾਈ ਮਨੀ ਸਿੰਘ, ਭਾਈ ਸਬੇਗ ਸਿੰਘ ਆਦਿ ਵਾਂਗ ਹਕੂਮਤ ਦੇ ਜ਼ੁਲਮ ਹੱਸ ਹੱਸ ਸਹਿਣੇ, ਹੱਕ ਸੱਚ ਦੀ ਜਬਰ ਨਾਲ ਟੱਕਰ ਦੇ ਪ੍ਰਤੀਕ ਵਜੋਂ ਉਭਰਨ ਵਾਲੇ ਗੌਰਵਸ਼ਾਲੀ ਪ੍ਰਕਰਣ ਹਨ। ਵਿਦੇਸ਼ੀਆਂ ਨਾਲ ਟੱਕਰ ਲੈਣੀ ਤੇ ਧਰਮ ਅਸਥਾਨ ਦੀ ਬੇਅਦਬੀ ਰੋਕਣ ਲਈ ਸ਼ਹਾਦਤ ਦੇਣੀ, ਸ਼ਹਾਦਤ ਨੂੰ ਇਕ ਹੋਰ ਨਵੇਂ ਕੋਣ ਤੋਂ ਪੇਸ਼ ਕਰਦੀ ਹੈ। ਬਾਬਾ ਦੀਪ ਸਿੰਘ ਜੀ ਦੀ ਅਬਦਾਲੀ ਦੇ ਨਾਲ ਟੱਕਰ ਤੇ ਵੀਹਵੀਂ ਸਦੀ ਵਿਚ ਭਾਈ ਲਛਮਣ ਸਿੰਘ ਧਾਰੋਵਾਲੀ ਦੀ ਸ਼ਹਾਦਤ ਵੱਖ-ਵੱਖ ਸਮੇਂ, ਆਪਣੇ ਆਪਣੇ ਢੰਗ ਨਾਲ ਇਕੋ ਮਨੋਰਥ ਹੇਤ ਦਿੱਤੀ ਸ਼ਹਾਦਤ ਹੈ। ਸਿੱਖ ਰਾਜ ਲਈ ਕੁਰਬਾਨੀਆਂ ਦੇਣ ਵਾਲੇ ਨਿਰਸੁਆਰਥ ਯੋਧਿਆਂ-ਅਕਾਲੀ ਫੂਲਾ ਸਿੰਘ ਤੇ ਸ਼ਾਮ ਸਿੰਘ ਅਟਾਰੀ ਨੂੰ ਸ਼ਹੀਦਾਂ ਦੀ ਲੰਮੀ ਲੜੀ ਵਿਚ ਉਹੋ ਥਾਂ ਦਿੱਤੀ ਜਾ ਸਕਦੀ ਹੈ ਜੋ ਅਕਾਲੀ ਲਹਿਰ, ਬੱਬਰ ਲਹਿਰ, ਗ਼ਦਰ ਲਹਿਰ ਤੇ ਕ੍ਰਾਂਤੀਕਾਰੀ ਲਹਿਰ ਦੇ ਜੁਝਾਰੂ ਜੋਧਿਆਂ ਨੂੰ। ਇਸ ਸੰਦਰਭ ਵਿਚ ਕਰਤਾਰ ਸਿੰਘ ਸਰਾਭਾ, ਕਿਸ਼ਨ ਸਿੰਘ ਗੜਗੱਜ, ਭਗਤ ਸਿੰਘ, ਊਧਮ ਸਿੰਘ ਸੁਨਾਮ ਤੇ ਹਰਬੰਸ ਸਿੰਘ ਸਿਰਹਾਲਾ ਤੇ ਸੈਂਕੜੇ ਹੋਰਨਾਂ ਨੂੰ ਕਿਵੇਂ ਭੁਲਾਇਆ ਜਾ ਸਕਦਾ ਹੈ ? ਅਸੀਂ ਉਹਨਾਂ ਬਹਾਦਰਾਂ ਦੀ ਸ਼ਹਾਦਤ ਦਾ ਜ਼ਿਕਰ ਕਰਨਾ ਵੀ ਅਣਉਚਿਤ ਨਹੀਂ ਸਮਝਦੇ ਜਿਹਨਾਂ ਨੇ ਸਿੱਖੀ ਤੇ ਪੰਜਾਬ ਦੇ ਗੌਰਵ ਲਈ ਬਦਲਾ-ਲਊ ਕਾਰਵਾਈਆਂ ਕੀਤੀਆਂ। ਪਰ ਇੰਝ ਕਰਨ ਨਾਲ ਇਸ ਕਾਰਜ ਦੀ ਸੀਮਾ ਮਿਥਣੀ ਮੁਸ਼ਕਿਲ ਹੋ ਸਕਦੀ ਹੈ। ਪੰਜਾਬ ਦੀ ਧਰਤੀ ਸ਼ਹੀਦਾਂ ਦੀ ਧਰਤੀ ਹੈ ਤੇ ਪੰਜਾਬ ਦੀ ਧਰਤੀ ਦੇ ਕਣ-ਕਣ ਵਿਚ ਸ਼ਹੀਦਾਂ ਦਾ ਲਹੂ ਦਿਖਾਈ ਦਿੰਦਾ ਹੈ। ਸਾਡੀ ਕੋਸ਼ਿਸ਼ ਇਹ ਰਹੀ ਹੈ ਕਿ ਮੁੱਢ ਤੋਂ ਲੈ ਕੇ 1947 ਤਕ ਦੇ ਲਗਭਗ ਸਾਰੇ ਸਿਰਕੱਢ ਸ਼ਹੀਦ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਮਾਰਗ 'ਤੇ ਅਡੋਲ ਤੁਰੇ, ਉਹਨਾਂ ਨਾਲ ਜਾਣ-ਪਹਿਚਾਣ ਕਰਵਾਈਏ। ਘੱਟੋ-ਘੱਟ ਹਰ ਉੱਘੀ ਇਤਿਹਾਸਕ ਲਹਿਰ ਦੇ ਹੀਰਿਆਂ ਦੀ ਚਮਕ ਇਤਿਹਾਸ ਤੋਂ ਅਣਜਾਣ ਪਾਠਕਾਂ ਤਕ ਨਵੀਂ ਚਿਣਗ ਦੇ ਰੂਪ ਵਿਚ ਪਹੁੰਚਾ ਦੇਈਏ। ਫਿਰ ਵੀ ਕਾਰਜ ਇਤਨਾ ਵੱਡਾ ਹੈ ਕਿ ਇਸ ਵਿਚ ਘਾਟਾਂ ਤੇ ਭੁੱਲਾਂ ਤੋਂ ਇਨਕਾਰ ਕਰਨਾ ਸੰਭਵ ਨਹੀਂ।

ਅਸੀਂ ਸ਼ਹੀਦ ਤੇ ਸ਼ਹਾਦਤ ਨੂੰ ਇਸ ਅਰਥ ਵਿਚ ਵਿਚਾਰਿਆ ਹੈ ਕਿ ਹਰ ਉਹ ਯੋਧਾ ਜੋ ਧਰਮ, ਸੱਚ, ਦੇਸ਼ ਤੇ ਇਨਸਾਫ ਦੀ ਖਾਤਰ ਨਿਰਸੁਆਰਥ ਹੋ ਕੇ ਜਾਨ ਤਲੀ 'ਤੇ ਧਰ ਮੈਦਾਨ ਵਿਚ ਆਇਆ, ਉਸਨੂੰ ਬਿਨਾਂ ਕਿਸੇ ਧਾਰਮਿਕ ਤੇ ਸਿਆਸੀ ਵੱਖਰੇਵੇਂ ਦੇ ਇਸ ਵਿਚ ਸ਼ਾਮਿਲ ਕਰੀਏ। ਹਕੀਕਤ ਇਹੋ ਹੈ ਕਿ ਸ਼ਹੀਦ ਦੀ ਮੌਤ ਲੋਕਾਂ 'ਤੇ ਹੋ ਰਹੇ ਜ਼ੁਲਮ ਤੇ ਬੇਇਨਸਾਫੀਆਂ ਦੇ ਵਿਰੁੱਧ ਲੜ ਮਰਨ ਦੀ ਮੌਤ ਹੈ। ਇਹ ਮੌਤ, ਮੌਤ ਨਹੀਂ ਸ਼ਹਾਦਤ ਅਖਵਾਉਂਦੀ ਹੈ, ਕਿਉਂਕਿ ਅਜਿਹੀ ਮੌਤ ਮਨੁੱਖਤਾ ਦੀ ਵਿਰਾਸਤ ਬਣਦੀ ਹੈ ਤੇ ਲੋਕਾਂ ਵਲੋਂ ਪਰਵਾਨ ਹੁੰਦੀ ਹੈ। ਲੋਕ-ਕਲਿਆਣ ਲਈ ਕਬੂਲ ਕੀਤੀ ਮੌਤ ਹੀ ਸ਼ਹਾਦਤ ਹੈ। ਅਜਿਹੀ ਸ਼ਹਾਦਤ ਸਬਰ ਸਿਦਕ

ਦੀ ਜਿੱਤ ਤੇ ਜਬਰ ਦੀ ਹਾਰ ਹੁੰਦੀ ਹੈ। ਭਾਈ ਗੁਰਦਾਸ ਜੀ ਲਿਖਦੇ ਹਨ :

*ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।*[5]

*(ਵਾਰ ੩, ਪਉੜੀ ੧੮)*

ਨਿੱਜੀ ਹਿੱਤਾਂ ਤੋਂ ਉੱਪਰ ਉੱਠ ਕੇ ਕੀਤੀ ਹੋਈ ਹਰ ਕੁਰਬਾਨੀ, ਕੌਮ ਦੀ ਅਣਖ ਤੇ ਪੱਗ ਦੀ ਲਾਜ ਬਚਾਉਣ ਲਈ ਕੀਤਾ ਬਲੀਦਾਨ ਵੀ ਸੱਚੀ-ਸੁੱਚੀ ਸ਼ਹਾਦਤ ਹੁੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਲੈ ਕੇ ਸੰਤ ਭਿੰਡਰਾਂ ਵਾਲੇ ਤਕ ਹੋਈ ਹਰ ਸ਼ਹੀਦੀ ਸਿੱਖੀ ਗੌਰਵ ਦੇ ਪਹਿਰੇਦਾਰਾਂ ਦੀ ਗਾਥਾ ਹੈ। ਇਹ ਸਾਰੇ ਸ਼ਹੀਦ ਸਿੱਖ ਸ਼ਕਤੀ ਦੇ ਪ੍ਰਤੀਕ ਹਨ।

ਅਸਲ ਵਿਚ ਅਜਿਹੇ ਸ਼ਹੀਦ ਹੀ ਕੌਮਾਂ ਨੂੰ ਜਿਉਂਦਾ ਰੱਖਦੇ ਹਨ। ਉਹਨਾਂ ਦੀ ਸ਼ਹਾਦਤ ਆਉਣ ਵਾਲੀਆਂ ਪੀੜ੍ਹੀਆਂ ਨੂੰ ਜ਼ਿੰਦਗੀ ਦਾ ਸੰਦੇਸ਼ ਦਿੰਦੀ ਹੈ :

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*[6]

ਇਹਨਾਂ ਸ਼ਬਦਾਂ ਨਾਲ ਅਸੀਂ ਅਮਰ ਸ਼ਹੀਦਾਂ ਨੂੰ ਪ੍ਰਣਾਮ ਕਰਦੇ ਹਾਂ।

ਉਮੀਦ ਹੈ ਪਾਠਕਾਂ ਨੂੰ ਸ਼ਹੀਦਾਂ ਦੇ ਕਾਰਨਾਮੇ ਪੜ੍ਹ ਕੇ ਨਵੀਂ ਸ਼ਕਤੀ ਮਿਲੇਗੀ ਤੇ ਸਿੱਖ ਧਰਮ ਵਿਚ ਵਿਸ਼ਵਾਸ ਹੋਰ ਪੱਕਾ ਹੋਵੇਗਾ।

*16 ਜੂਨ, 2005* *ਗੁਰਚਰਨ ਸਿੰਘ*



5. *ਵਾਰਾਂ ਭਾਈ ਗੁਰਦਾਸ, ਪੰਨਾ 42*
6. *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ 579*

# ਸ੍ਰੀ ਗੁਰੂ ਅਰਜਨ ਦੇਵ ਜੀ-
# ਪ੍ਰਥਮ ਤੇ ਸਰਵੋਤਮ ਸਿੱਖ ਸ਼ਹੀਦ

30 ਮਈ 1606 ਈ: ਨੂੰ ਲਾਹੌਰ ਵਿਚ ਮੁਗਲ ਸਮਰਾਟ ਜਹਾਂਗੀਰ ਦੇ ਹੁਕਮ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕੀਤਾ ਗਿਆ। ਭਾਵੇਂ ਹਰ ਸ਼ਹਾਦਤ ਆਪਣੇ ਆਪ ਵਿਚ ਅਦੁੱਤੀ ਹੁੰਦੀ ਹੈ ਪ੍ਰੰਤੂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦਾਂ ਦੇ ਸਿਰਤਾਜ ਆਖਿਆ ਗਿਆ ਹੈ, ਕਿਉਂਕਿ ਇਹ ਸ਼ਹਾਦਤ ਸਿੱਖ ਧਰਮ ਦੀ ਪਹਿਲੀ ਸ਼ਹਾਦਤ ਸੀ, ਪ੍ਰੰਤੂ ਇਸ ਸ਼ਹਾਦਤ ਨੂੰ ਸਰਵੋਤਮ ਕਹੇ ਜਾਣ ਦਾ ਕੋਈ ਇਹੋ ਇਕ ਕਾਰਨ ਨਹੀਂ। ਜੇ ਅਸੀਂ ਸ਼ਹਾਦਤ ਦੇ ਕਾਰਨਾਂ ਵੱਲ ਝਾਤੀ ਮਾਰੀਏ ਤਾਂ ਇਹ ਸ਼ਹਾਦਤ ਸਿੱਖ ਧਰਮ ਦੀ ਆਨ ਤੇ ਸਿੱਖੀ ਮਾਣ ਮਰਯਾਦਾ ਨੂੰ ਪਰਪੱਕ ਕਰਨ ਹਿੱਤ ਦਿੱਤੀ ਗਈ ਸ਼ਹਾਦਤ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਹ ਸ਼ਹਾਦਤ ਪਰਮਾਤਮਾ ਦਾ ਹੁਕਮ ਮੰਨ ਕੇ ਦਿੱਤੀ- *'ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥'* ਭਾਈ ਗੁਰਦਾਸ ਵਾਰ 24, ਪਉੜੀ 23 ਵਿਚ ਸੰਕੇਤ ਕਰਦੇ ਹੋਏ ਲਿਖਦੇ ਹਨ :-

*ਰਹਿੰਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ।*
*ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ।*
*ਸਬਦੁ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਗੁਨਿ ਆਣੀ।*
*..........ਗੁਰੂ ਅਰਜਨ ਵਿਟਹੁ ਕੁਰਬਾਣੀ॥ ੨੩॥*

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਮਾਂ ਇਸਲਾਮ ਧਰਮ ਲਈ ਵੰਗਾਰ ਦਾ ਸਮਾਂ ਸੀ। ਭਾਵੇਂ ਭਾਰਤ ਵਿਚ ਮੁਗਲ ਰਾਜ ਦੀ ਸਿਖਰ ਦੁਪਹਿਰ ਸੀ, ਪਰ ਪਰਛਾਵੇਂ ਢਲਦੇ ਜਾ ਰਹੇ ਸਨ। ਉਧਰ ਸਿੱਖ ਮੱਤ ਗੁਰੂ ਨਾਨਕ ਦੇਵ ਜੀ ਦੇ ਲਾਏ ਬੂਟੇ ਦੇ ਰੂਪ ਵਿਚ ਹੁਣ ਇਕ ਬਗੀਚਾ ਬਣ ਰਿਹਾ ਸੀ, ਤੇ ਉਸ ਦੀ ਮਹਿਕ ਫੈਲਾਉਣ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਦੇਣ ਅਦੁੱਤੀ ਸੀ। ਉਹ ਕੱਟੜ ਮੁਸਲਮਾਨਾਂ, ਅਸਹਿਣਸ਼ੀਲ ਸਮਰਾਟ, ਤੰਗਦਿਲ ਹਿੰਦੂ ਅਹਿਲਕਾਰਾਂ ਤੇ ਗੁਰੂ ਪਰਿਵਾਰ ਵਿਚ ਪੈਦਾ ਹੋਏ ਦੋਖੀਆਂ ਦੀਆਂ ਨਜ਼ਰਾਂ ਵਿਚ ਇਕ ਵੱਡੀ ਵੰਗਾਰ ਬਣ ਗਏ ਸਨ। ਹਰ ਪਾਸੇ ਤੋਂ ਗੁਰੂ ਜੀ ਉਪਰ ਵਾਰ ਕੀਤੇ ਗਏ, ਪਰ ਗੁਰੂ ਜੀ ਆਪਣੇ ਮਾਰਗ 'ਤੇ ਅਰੋਕ ਚਲਦੇ ਰਹੇ ਤੇ ਸਿੱਖ ਧਰਮ ਨੂੰ ਇਕ ਪੂਰੇ ਧਰਮ ਦੀ ਨੁਹਾਰ ਦੇ ਕੇ ਪੂਰਨਤਾ ਬਖਸ਼ ਦਿੱਤੀ। ਹੁਣ ਸਿੱਖਾਂ ਪਾਸ ਸ੍ਰੀ ਗੁਰੂ ਗ੍ਰੰਥ ਤੇ ਗੁਰ-ਅਸਥਾਨ ਦੇ ਰੂਪ ਵਿਚ ਸਾਰੀਆਂ ਹੀ ਉਹ ਆਧਾਰ-ਸ਼ਿਲਾਵਾਂ ਸਨ ਜੋ ਕਿਸੇ ਧਰਮ ਲਈ ਜ਼ਰੂਰੀ ਹੁੰਦੀਆਂ ਹਨ।

ਗੁਰੂ ਸਾਹਿਬ ਦੀ ਸ਼ਹਾਦਤ ਦੀ ਗੱਲ ਕਰਨ ਤੋਂ ਪਹਿਲਾਂ ਉਹਨਾਂ ਦੇ ਜੀਵਨ-ਚੋਜਾਂ 'ਤੇ ਝਾਤੀ ਮਾਰਨੀ ਜ਼ਰੂਰੀ ਹੈ। ਉਹਨਾਂ ਦਾ ਜਨਮ ਅਪ੍ਰੈਲ 15 (ਵੈਸਾਖ ਵਦੀ ਸੱਤ) 1563 ਈ: ਨੂੰ ਗੋਇੰਦਵਾਲ ਵਿਖੇ ਗੁਰੂ ਰਾਮਦਾਸ ਤੇ ਬੀਬੀ ਭਾਨੀ ਦੇ ਘਰ ਵਿਖੇ ਹੋਇਆ। ਗੁਰੂ ਸਾਹਿਬ ਦੀ ਸ਼ਾਂਤ-ਚਿਤ ਬਿਰਤੀ, ਆਗਿਆਕਾਰੀ ਸੁਭਾਅ ਤੇ ਸ਼ਬਦ ਦੀ ਸੋਝੀ ਕਾਰਨ ਸ੍ਰੀ ਗੁਰੂ ਰਾਮਦਾਸ ਨੇ ਗੁਰਗੱਦੀ ਸਭ ਤੋਂ ਛੋਟੇ ਲੜਕੇ ਅਰਜਨ ਦੇਵ ਨੂੰ ਦੇਣੀ ਯੋਗ ਸਮਝੀ। ਪ੍ਰਿਥੀਚੰਦ ਜੋ ਗੁਰੂ ਰਾਮਦਾਸ ਦਾ ਵੱਡਾ ਲੜਕਾ ਸੀ, ਉਹ ਗੱਦੀ ਨੂੰ ਜੱਫਾ ਮਾਰਨਾ ਚਾਹੁੰਦਾ ਸੀ ਪ੍ਰੰਤੂ ਗੁਰੂ ਰਾਮਦਾਸ ਜੀ ਨੇ 1581 ਈ: ਵਿਚ ਗੁਰਗੱਦੀ ਅਰਜਨ ਦੇਵ ਨੂੰ ਹੀ ਦਿੱਤੀ। ਪ੍ਰਿਥੀਚੰਦ ਦਾ ਲੜਕਾ ਮਿਹਰਬਾਨ, "ਗੋਸਟਿ ਸ੍ਰੀ ਮਿਹਰਵਾਨ ਜੀ ਕੀ" ਵਿਚ ਖੁਦ ਸਵੀਕਾਰ ਕਰਦਾ ਹੈ : ਤਬ ਗੁਰੂ ਰਾਮਦਾਸ ਸੰਮਤ 1638 ਭਾਦਉ ਸੁਦੀ 3 (ਤਿੰਨ), 'ਸ਼ਬਦ ਦੀ ਥਾਪਨਾ' ਗੁਰੂ ਅਰਜਨ ਕਉ ਦੇ ਕਰਿ ਸਚੇ ਖੰਡ ਕਉ ਸਿਧਾਰੇ।[2]

ਜਦੋਂ ਰਿਸ਼ਤੇਦਾਰਾਂ ਵਲੋਂ ਪੱਗਾਂ ਦਿੱਤੀਆਂ ਗਈਆਂ ਤਾਂ ਮਰਨੇ ਦੀ ਪੱਗ ਵੱਡਾ ਹੋਣ ਕਾਰਨ ਪ੍ਰਿਥੀ ਚੰਦ ਨੂੰ ਦਿੱਤੀ ਗਈ, ਪਰ ਗੁਰਿਆਈ ਦੀ ਪੱਗ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਹੀ ਦਿੱਤੀ ਗਈ। ਕੇਸਰ ਸਿੰਘ ਛਿੱਬਰ ਲਿਖਦਾ ਹੈ :

*ਸਿਰੀਚੰਦ ਸਾਹਿਬ ਜੀ ਪਗ ਭਿਜਵਾਈ। ਇਕ ਪ੍ਰਿਥੀਏ ਨੂੰ ਇਕ ਅਰਜਨ ਨੂੰ ਆਈ।*
*ਮਰਨੇ ਦੀ ਪਗ ਪ੍ਰਿਥੀਏ ਬਧੀ। ਗੁਰਿਆਈ ਪਗ ਅਰਜਨ ਲਧੀ॥ ੩੯॥*[3]

ਸ੍ਰੀ ਗੁਰੂ ਅਰਜਨ ਨੂੰ ਦਿੱਤੀ ਗੁਰਗੱਦੀ ਪ੍ਰਿਥੀਚੰਦ ਲਈ ਸਦਾ ਸੂਲ ਬਣੀ ਰਹੀ ਤੇ ਉਹ ਸਦਾ ਹੀ ਗੁਰੂ ਘਰ ਦਾ ਦੋਖੀ ਬਣਿਆ ਰਿਹਾ। ਅਕਬਰ ਦੇ ਸਮੇਂ ਤਾਂ ਉਹਦੀ ਪੇਸ਼ ਨਾ ਗਈ ਪ੍ਰੰਤੂ ਉਸ ਨੇ ਪੈਰ ਪੈਰ 'ਤੇ ਕੰਡੇ ਬੀਜੇ। ਗੁਰੂ ਹਰਿਗੋਬਿੰਦ ਨੂੰ ਖਤਮ ਕਰਨ ਦੇ ਹੀਲੇ, ਛੋਟੇ ਮੋਟੇ ਅਹਿਲਕਾਰਾਂ ਜਿਵੇਂ ਸੁਲਹੀ ਖਾਂ ਤੇ ਸੁਲਭੀ ਖਾਂ ਨੂੰ ਗੁਰੂ ਜੀ ਵਿਰੁੱਧ ਚੜ੍ਹਾ ਕੇ ਲਿਆਉਣਾ ਤੇ ਫਿਰ ਚੰਦੂ ਸ਼ਾਹ ਨਾਲ ਮਿਲ ਕੇ ਗੁਰੂ ਵਿਰੁੱਧ ਗੋਂਦਾਂ ਗੁੰਦਣੀਆਂ, ਪ੍ਰਿਥੀਚੰਦ ਨੂੰ ਬੁੱਕਲ ਦੇ ਸੱਪ ਦੇ ਰੂਪ ਵਿਚ ਪੇਸ਼ ਕਰਦਾ ਹੈ। ਜ਼ੋਰਦਾਰ ਤੇ ਸਰਬ-ਪ੍ਰਵਾਣਿਤ ਸਿੱਖ ਰਵਾਇਤ ਅਨੁਸਾਰ ਗੁਰੂ ਜੀ ਵਿਰੁਧ ਸਾਜ਼ਿਸ਼ਾਂ ਵਿਚ ਪ੍ਰਿਥੀ ਚੰਦ ਤੇ ਚੰਦੂ ਸ਼ਾਹ ਦੇ ਕੋਝੇ ਕੁਕਰਮਾਂ ਨੂੰ ਐਂਵੇਂ ਰੱਦ ਕਰ ਛੱਡਣਾ ਇਤਿਹਾਸ ਨਾਲ ਅਨਿਆਂ ਹੋਵੇਗਾ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕਾਂ ਇਤਿਹਾਸਕ ਹਵਾਲੇ ਮਿਲਦੇ ਹਨ ਜੋ ਪ੍ਰਿਥੀਚੰਦ ਦੇ ਕੁਕਰਮਾਂ ਨੂੰ ਦਰਸਾਉਂਦੇ ਹਨ। ਗੁਰੂ ਜੀ ਵਿਰੁੱਧ ਕਾਜ਼ੀ ਕੋਲ 'ਮਾਹਜਰ' ਲੈ ਕੇ ਜਾਣ ਵਾਲੇ ਦਾ ਅੰਤ ਬੁਰਾ ਹੋਇਆ।

*ਗਰੀਬਾ ਉਪਰਿ ਜਿ ਖਿੰਜੈ ਦਾੜੀ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥ ੧॥*
*ਪੂਰਾ ਨਿਆਉ ਕਰੇ ਕਰਤਾਰੁ॥ ਅਪੁਨੇ ਦਾਸ ਕਉ ਰਾਖਨਹਾਰੁ॥*[4]

ਫਿਰ ਸੁਲਹੀ ਖਾਂ ਪ੍ਰਿਥੀਚੰਦ ਦੀ ਚੁੱਕ 'ਚ ਆ ਕੇ ਗੁਰੂ ਜੀ ਵਿਰੁੱਧ ਚੜ੍ਹ ਆਇਆ ਤਾਂ ਉਹ ਪ੍ਰਿਥੀਚੰਦ ਦੇ ਪਿੰਡ ਹੇਅਰਾਂ ਵਾਲੇ ਭੱਠੇ 'ਚ ਸੜ ਕੇ ਮਰ ਗਿਆ :



ਸ੍ਰੀ ਗੁਰੂ ਅਰਜਨ ਦੇਵ ਜੀ- ਪ੍ਰਥਮ ਤੇ ਸਰਵੋਤਮ ਸਿੱਖ ਸ਼ਹੀਦ



ਸ੍ਰੀ ਗੁਰੂ ਤੇਗ ਬਹਾਦਰ ਜੀ



ਸ਼ਹੀਦ ਬੇਅੰਤ ਸਿੰਘ



ਸ਼ਹੀਦ ਬੇਅੰਤ ਸਿੰਘ



ਸਾਹਿਬਜ਼ਾਦਾ ਅਜੀਤ ਸਿੰਘ ਜੀ



ਸਾਹਿਬਜ਼ਾਦਾ ਜੁਝਾਰ ਸਿੰਘ ਜੀ



ਸਾਹਿਬਜ਼ਾਦਾ ਜੋਰਾਵਰ ਸਿੰਘ ਜੀ, ਸਾਹਿਬਜ਼ਾਦਾ ਫਤਹਿ ਸਿੰਘ ਜੀ



ਬਾਬਾ ਬੰਦਾ ਸਿੰਘ ਬਹਾਦਰ ਜੀ



ਸ਼੍ਰੋਮਣੀ ਸ਼ਹੀਦ ਭਾਈ ਮਨੀ ਸਿੰਘ ਜੀ

*ਸੁਲਹੀ ਤੇ ਨਾਰਾਇਣ ਰਾਖੁ॥ ਸੁਲਹੀ ਕਾ ਹਾਥੁ ਕਹੀ ਨ ਪਹੁਚੈ*
*ਸੁਲਹੀ ਹੋਇ ਮੂਆ ਨਾਪਾਕੁ॥*[5]

ਤੇ ਜੇ ਬ੍ਰਾਹਮਣ ਨੂੰ ਸਿਖਾ ਕੇ ਭੇਜਿਆ ਗਿਆ ਕਿ ਹਰਿਗੋਬਿੰਦ ਨੂੰ ਮਾਰ ਮੁਕਾਵੇ ਤਾਂ ਉਸ ਦਾ ਵੀ ਅੰਤ ਭੈੜਾ ਹੀ ਹੋਇਆ :

*ਲੇਪੁ ਨ ਲਾਗੋ ਤਿਲ ਕਾ ਮੂਲਿ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ॥ ੮॥*[6]

ਇਹਨਾਂ ਵਿਰੋਧੀ ਕਾਰਵਾਈਆਂ ਦੇ ਬਾਵਜੂਦ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਮਾਂ ਸਿੱਖ ਧਰਮ ਦਾ ਸੁਨਹਿਰੀ ਸਮਾਂ ਸੀ। ਸਿੱਖੀ ਦਾ ਪ੍ਰਚਾਰ ਦੇਸ਼ ਦੇ ਕੋਨੇ-ਕੋਨੇ ਵਿਚ ਹੋਇਆ। ਸਿੱਖ ਸੰਗਤਾਂ ਰਾਮਦਾਸਪੁਰ ਵੱਲ ਵਹੀਰਾਂ ਘੱਤ ਆਉਂਦੀਆਂ ਰਹੀਆਂ ਤੇ ਪ੍ਰਿਥੀਚੰਦ ਨੂੰ ਕਿਸੇ ਪਛਾਣਿ... ਵੀ ਨਾ।

ਭ... ਗੁਰਦਾਸ ਜੀ ਲਿਖਦੇ ਹਨ :

*ਚਾਰੇ ਚਕ ਨਿਵਾਇਓਨੁ ਸਿਖ ਸੰਗਤਿ ਆਵੈ ਅਗਣਤਾ।*
*ਲੰਗਰੁ ਚਲੈ ਗੁਰ ਸਬਦਿ ਪੂਰੇ ਪੂਰੀ ਬਣੀ ਬਣਤਾ।*
*ਗੁਰਮੁਖਿ ਛੱਤੂ ਨਿਰੰਜਨੀ ਪੂਰਨ ਬ੍ਰਹਮ ਪਰਮਪਦ ਪਤਾ।*[7]

*(ਵਾਰ ੨੪, ਪਉੜੀ ੨੦)*

ਗੁਰੂ ਅਰਜਨ ਦੇਵ ਜੀ ਦੇ ਸਮੇਂ ਮਸੰਦ ਪ੍ਰਥਾ ਦੀ ਵਿਉਂਤਬੰਦੀ ਨੇ ਗੁਰੂ ਘਰ ਲਈ ਮਾਇਆ ਦੀ ਘਾਟ ਨਾ ਰਹਿਣ ਦਿੱਤੀ। ਮਸੰਦਾਂ ਰਾਹੀਂ ਨਿਰੰਤਰ ਸਿੱਖ ਦਸਵੰਧ ਭੇਜਦੇ ਰਹੇ ... ਕਾਰਨ ਗੁਰੂ ਅਰਜਨ ਦੇਵ ਜੀ ਰਾਮਦਾਸ ਪੁਰ ਨੂੰ ਆਪਣਾ ਪੱਕਾ ਅਸਥਾਨ ਬਣਾ ਕੇ ... ਧਰਮ ਦੇ ਵਿਕਾਸ ਅਰ ਉਸਾਰੀ ਦੇ ਕਾਰਜਾਂ 'ਚ ਜੁੱਟ ਗਏ। ਪ੍ਰਿਥੀ ਚੰਦ ਦੀ ਵਿਰੋਧਤਾ ਦੱਬ ਕੇ ਰਹਿ ਗਈ। ਗੁਰੂ ਜੀ ਨੇ 1589 ਈ: ਵਿਚ ਸਾਈਂ ਮੀਆਂ ਮੀਰ ਤੋਂ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਈ। ਅੰਮ੍ਰਿਤਸਰ ਦੇ ਤਾਲ ਦੀ ਆਰੰਭੀ ਸੇਵਾ ਪੂਰੀ ਕਰਵਾਈ। 1590 ਈ: ਵਿਚ ਤਰਨ ਤਾਰਨ ਨਗਰ ਵਸਾਇਆ ਤੇ ਉਥੇ ਸਰੋਵਰ ਤੇ ਹਰਿਮੰਦਰ ਵੀ ਬਣਵਾਇਆ। 1594 ਈ: ਵਿਚ ਕਰਤਾਰਪੁਰ (ਜਲੰਧਰ ਨੇੜੇ) ਵਸਾਇਆ ਤੇ ਹਰਿਗੋਬਿੰਦ ਜੀ ਦੇ ਜਨਮ ਦੀ ਖੁਸ਼ੀ ਵਿਚ 1595 ਈ: ਨੂੰ ਹਰਿਗੋਬਿੰਦ ਪੁਰ ਨਗਰ ਵਸਾਇਆ। 1599 ਈ: ਵਿਚ ਲਾਹੌਰ ਡੱਬੀ ਬਾਜ਼ਾਰ ਵਿਚ ਬਾਉਲੀ ਤਿਆਰ ਕਰਵਾਈ। ਇਸ ਤੋਂ ਸਾਫ ਜ਼ਾਹਿਰ ਹੁੰਦਾ ਹੈ ਕਿ ਦੁਆਬਾ ਬਿਸਤ ਜਲੰਧਰ ਤੇ ਬਾਰੀ ਦੁਆਬ ਵਿਚ ਸਿੱਖਾਂ ਦੀ ਗਿਣਤੀ ਵੱਧ ਰਹੀ ਸੀ। ਪ੍ਰੰਤੂ ਇਹ ਗੁਰੂ ਅਰਜਨ ਦੇਵ ਜੀ ਦੇ ਕੰਮਾਂ ਦਾ ਇਕ ਪੱਖ ਹੀ ਸੀ। ਅਸਲੀਅਤ ਤਾਂ ਇਹ ਸੀ ਕਿ ਗੁਰੂ ਘਰ ਦੀ ਵਡਿਆਈ ਹਰ ਤਰਫ ਫੈਲ ਚੁਕੀ ਸੀ:

*ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ॥*
*ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ॥*[8]

ਅਤੇ *"ਸੋਭਾ ਮੇਰੀ ਸਭ ਜੁਗ ਅੰਤਰਿ॥ ਬਾਜ ਹਮਾਰੀ ਥਾਨ ਥਨੰਤਰਿ॥*

*ਕੀਰਤਿ ਹਮਰੀ ਘਰਿ ਘਰਿ ਹੋਈ॥ ਭਗਤਿ ਹਮਾਰੀ ਸਭਨੀ ਲੋਈ॥ ੩॥*[9]

ਪਰ ਗੁਰੂ ਅਰਜਨ ਦੇਵ ਜੀ ਦਾ ਸਭ ਤੋਂ ਵੱਡਾ ਤੇ ਸਦੀਵੀ ਕਾਰਜ ਸੰਸਾਰ ਦੀ ਪਵਿੱਤਰ ਧਰਮ ਪੁਸਤਕ "ਆਦਿ ਗ੍ਰੰਥ" ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ 1604 ਈ: ਵਿਚ ਸੰਪਾਦਨਾ ਸੀ ਜਿਸ ਵਿਚ ਉਹਨਾਂ ਨੇ ਆਪਣੇ ਤੋਂ ਪਹਿਲਾਂ ਹੋਏ ਚਾਰ ਗੁਰੂ ਸਾਹਿਬਾਨ, 15 ਹਿੰਦੂ-ਮੁਸਲਮਾਨ ਭਗਤਾਂ, 15 ਹੀ ਭੱਟਾਂ ਤੇ ਗੁਰੂ ਘਰ ਦੇ ਚਾਰ ਨਿਕਟ-ਵਰਤੀਆਂ ਦੀ ਬਾਣੀ ਸ਼ਾਮਿਲ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮੀ ਬੀੜ ਵਿਚ ਨੌਵੇਂ ਪਾਤਸ਼ਾਹ ਦੀ ਬਾਣੀ ਸ਼ਾਮਿਲ ਕਰਕੇ ਇਸ ਨੂੰ ਵਰਤਮਾਨ ਸਰੂਪ ਦਿੱਤਾ। ਇੰਝ ਗੁਰੂ ਅਰਜਨ ਦੇਵ ਜੀ ਦਾ ਇਹ ਕਾਰਜ ਰਚਨਾ ਤੇ ਸੰਪਾਦਨ ਪੱਖੋਂ ਅਦੁੱਤੀ ਹੈ, ਕਿਉਂ ਜੋ ਇਸ ਵਿਚ ਲਗਭਗ ਅੱਧੀ ਬਾਣੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ 5871 ਸ਼ਬਦਾਂ ਵਿਚੋਂ 2218 ਗੁਰੂ ਅਰਜਨ ਦੇਵ ਜੀ ਦੇ ਰਚੇ ਹੋਏ ਹਨ, ਜਿਸ ਵਿਚ ਉਹਨਾਂ ਦੀ ਰਚਨਾ 'ਸੁਖਮਨੀ ਸਾਹਿਬ' ਤੇ 'ਬਾਰਾ ਮਾਂਹ' ਵੀ ਸ਼ਾਮਿਲ ਹਨ। ਇਹ ਗ੍ਰੰਥ ਮਨੁੱਖਤਾ ਦੇ ਹਿਰਦੇ ਵਿਚ ਪਰਮਾਤਮਾ ਦੀ ਮਹਾਨਤਾ, ਸੰਸਾਰਕ ਜੀਵਨ ਦੀ ਵਿਸ਼ੇਸ਼ਤਾ ਅਤੇ ਮਨੁੱਖੀ ਹੋਣੀ ਦੀ ਸੰਭਾਵਨਾ ਮੁੜ ਸਥਾਪਿਤ ਕਰਦਾ ਹੈ।[10]

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਸਿੱਖੀ ਦਾ ਵਿਕਾਸ ਧਾਰਮਿਕ ਸਹਿਣਸ਼ੀਲਤਾ ਦੇ ਸੁਆਮੀ ਮਹਾਨ ਅਕਬਰ ਨੂੰ ਤਾਂ ਸੁਖਾਵਾਂ ਜਾਪਿਆ, ਪ੍ਰੰਤੂ ਉਸਦੇ ਉੱਤਰਅਧਿਕਾਰੀ ਜਹਾਂਗੀਰ ਨੂੰ ਇਹ ਵਿਕਾਸ ਇਸਲਾਮ ਲਈ ਖਤਰਾ ਜਾਪਿਆ। ਉਸਨੂੰ ਧਾਰਮਿਕ ਕਠੋਰਤਾ ਦਾ ਵਾਰ ਕਰਨ ਦਾ ਮੌਕਾ ਉਹਦੇ ਲੜਕੇ ਖੁਸਰੋ ਦੀ ਬਗਾਵਤ ਨੇ ਦਿੱਤਾ। ਸ਼ੇਖ ਅਹਿਮਦ ਸਰਹੰਦੀ, ਪ੍ਰਿਥੀਚੰਦ ਤੇ ਚੰਦੂ ਸ਼ਾਹ ਵਰਗੇ ਆਪਣੇ ਨਿੱਜੀ ਹਿੱਤਾਂ ਦੀ ਖਾਤਿਰ ਜਹਾਂਗੀਰ ਲਈ ਹੱਥ-ਠੋਕਾ ਬਣੇ। ਇਹ ਸਭ ਲੋਕ ਅੱਗ ਨੂੰ ਹਵਾ ਦੇਣ ਵਾਲੇ ਕਾਰਨ ਹੀ ਕਹੇ ਜਾ ਸਕਦੇ ਹਨ, ਪ੍ਰੰਤੂ ਧਾਰਮਿਕ ਕੱਟੜਤਾ ਦੀ ਅਗਨੀ 'ਚ ਸੜ ਰਿਹਾ ਜਹਾਂਗੀਰ ਸਿੱਖੀ ਦੇ ਵਿਕਾਸ ਨੂੰ ਜਰ ਨਹੀਂ ਸਕਦਾ ਸੀ। ਇਹ ਕਠੋਰ ਧਾਰਮਿਕ ਨੀਤੀ ਹੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਮੁੱਖ ਕਾਰਨ ਮੰਨੀ ਜਾ ਸਕਦੀ ਹੈ। ਜਹਾਂਗੀਰ ਨੇ "ਤੋਜ਼ਕੇ ਜਹਾਂਗੀਰੀ" ਵਿਚ ਲਿਖਿਆ ਹੈ :

"ਬਿਆਸ ਦਰਿਆ ਕੰਢੇ ਗੋਇੰਦਵਾਲ ਨਗਰ ਵਿਚ ਇਕ ਪੀਰ ਬਜ਼ੁਰਗਾਂ ਦੇ ਭੇਸ ਵਿਚ ਅਰਜਨ ਨਾਮ ਦਾ ਹਿੰਦੂ ਸੀ। ਉਸਨੇ ਬਹੁਤ ਸਾਰੇ ਭੋਲੇ ਭਾਲੇ ਹਿੰਦੂਆਂ ਅਤੇ ਬੇਸਮਝ ਮੂਰਖ ਮੁਸਲਮਾਨਾਂ ਨੂੰ ਆਪਣੇ ਧਰਮ ਕਰਮ ਦਾ ਸ਼ਰਧਾਲੂ ਬਣਾ ਕੇ ਆਪਣੀ ਪੀਰੀ ਦਾ ਢੋਲ ਵਜਾਇਆ ਹੋਇਆ ਸੀ, ਲੋਕ ਉਸਨੂੰ ਗੁਰੂ ਆਖਦੇ ਸਨ। ਇਧਰ ਉਧਰ ਦੇ ਅਣਜਾਣ ਤੇ ਦੰਭ ਦੇ ਪੁਜਾਰੀ ਲੋਕ ਆ ਕੇ ਉਸ ਉਤੇ ਅਤੁੱਟ ਇਤਕਾਦ ਜ਼ਾਹਿਰ ਕਰਦੇ ਸਨ। ਤਿੰਨ ਚਾਰ ਪੀੜ੍ਹੀਆਂ ਤੋਂ ਉਨ੍ਹਾਂ ਦੀ ਇਹ ਦੁਕਾਨ ਚਲ ਰਹੀ ਸੀ, ਚਿਰਾਂ ਤੋਂ ਮੇਰੇ ਦਿਲ ਵਿਚ ਇਹ ਖਿਆਲ ਆ ਰਿਹਾ ਸੀ ਕਿ ਇਸ ਝੂਠ ਦੇ ਵਪਾਰ ਨੂੰ ਬੰਦ ਕਰ ਦਿਆਂ ਜਾਂ ਉਸਨੂੰ (ਗੁਰੂ ਅਰਜਨ) ਨੂੰ ਇਸਲਾਮ ਵਿਚ ਲੈ ਆਵਾਂ।

ਇਨ੍ਹਾਂ ਦਿਨਾਂ ਵਿਚ ਹੀ ਖੁਸਰੋ ਇਥੋਂ ਦੀ ਲੰਘਿਆ। ਉਸ ਜਾਹਲ ਤੇ ਹਕੀਰ ਆਦਮੀ ਨੇ ਇਹ ਧਾਰੀ ਕਿ ਉਸ ਨੂੰ ਮਿਲਿਆ ਜਾਵੇ ਤੇ ਉਸ ਨੇ ਉਸ ਗੁਰੂ ਦੇ ਡੇਰੇ ਵਿਚ ਪੜਾਉ ਕੀਤਾ ਤੇ ਮਿਲਿਆ। ਕਈ ਪਹਿਲੋਂ ਮਿਥੀਆਂ ਹੋਈਆਂ ਗੱਲਾਂ ਕੀਤੀਆਂ ਤੇ ਨਾਲੇ ਆਪਣੀ ਉਂਗਲੀ ਨਾਲ ਖੁਸਰੋ ਦੇ ਮੱਥੇ 'ਤੇ (ਤਿਲਕ) ਕੇਸਰ ਦਾ ਟਿਕਾ ਲਾਇਆ, ਜਿਸਨੂੰ ਹਿੰਦੂ ਇਕ ਚੰਗਾ ਸ਼ਗਨ ਮੰਨਦੇ ਹਨ। ਜਦ ਇਹ ਗੱਲ ਮੇਰੇ ਕੰਨੀਂ ਪਈ, ਅੱਗੇ ਹੀ ਮੈਂ ਇਸ ਦੇ ਝੂਠੇ ਅਡੰਬਰ ਤੋਂ ਜਾਣੂ ਸਾਂ। ਮੈਂ ਹੁਕਮ ਕੀਤਾ ਕਿ ਉਸ ਨੂੰ (ਗੁਰੂ) ਹਾਜ਼ਰ ਕੀਤਾ ਜਾਵੇ। ਉਸ ਦਾ ਘਰ ਘਾਟ ਤੇ ਬੱਚੇ ਮੁਰਤਜ਼ਾਂ ਖਾਂ ਦੇ ਹਵਾਲੇ ਕੀਤੇ ਅਤੇ ਉਸ ਦਾ ਮਾਲ ਅਸਬਾਬ ਜ਼ਬਤ ਕਰ ਲਿਆ। ਮੈਂ ਹੁਕਮ ਦਿੱਤਾ ਕਿ ਉਸਨੂੰ ਤਸੀਹੇ ਦੇ ਕੇ ਮਾਰ ਮੁਕਾ ਦਿੱਤਾ ਜਾਵੇ।"[11]

ਇਹ ਤਾਂ ਜਹਾਂਗੀਰ ਦਾ ਹਲਫੀਆ ਬਿਆਨ ਹੀ ਮੰਨਣਾ ਚਾਹੀਦਾ ਹੈ ਕਿ ਉਸ ਨੇ ਗੁਰੂ ਜੀ ਨੂੰ ਧਾਰਮਿਕ ਕੱਟੜਤਾ ਵੱਸ ਹੀ ਮਾਰ ਮੁਕਾਇਆ, ਕਿਉਂਕਿ ਉਹ ਗੁਰੂ ਅਰਜਨ ਦੇਵ ਜੀ ਦੇ ਸਮੇਂ ਸਿੱਖੀ ਦੇ ਵਿਕਾਸ ਨੂੰ ਜਰ ਨਹੀਂ ਸਕਿਆ ਸੀ ਤੇ ਉਸਨੂੰ ਅਜਿਹਾ ਕੁਕਰਮ ਕਰਨ ਦੀ ਪ੍ਰੇਰਣਾ ਦੇਣ ਵਿਚ ਨਕਸ਼ਬੰਦੀ ਸਿਲਸਿਲੇ ਦੇ ਸ਼ੇਖ ਅਹਿਮਦ ਸਰਹਿੰਦੀ (ਮੁਜਦੱਦ ਅਲਿਫ ਸ਼ਾਨੀ) ਦੀ ਮੁੱਖ ਭੂਮਿਕਾ ਸੀ। ਉਹ ਹੀ ਗੁਰੂ ਜੀ ਦੀ ਸ਼ਹਾਦਤ ਉਪਰ ਆਪਣੇ ਇਕ ਖਤ ਵਿਚ ਸ਼ੇਖ ਫਰੀਦ ਬੁਖਾਰੀ (ਮੁਰਤਜ਼ਾ ਖਾਂ) ਸੂਬੇਦਾਰ ਲਾਹੌਰ ਨੂੰ ਲਿਖਦਾ ਹੈ: ਇਸ ਸਮੇਂ ਗੋਇੰਦਵਾਲ ਦੇ ਕਾਫਰ ਮਰਦੂਦ ਦਾ ਮਾਰਿਆ ਜਾਣਾ ਇਸਲਾਮ ਦੇ ਪੈਰੋਕਾਰਾਂ ਲਈ ਬਹੁਤ ਚੰਗੀ ਗੱਲ ਹੈ, ਇਸ ਦਾ ਮਨੋਰਥ ਭਾਵੇਂ ਕੋਈ ਵੀ ਹੋਵੇ।[12]

ਜਹਾਂਗੀਰ ਨੇ ਗੁਰੂ ਜੀ ਦੀ ਸ਼ਹਾਦਤ 'ਯਾਸਾ' ਦੇ ਕਾਨੂੰਨ ਅਨੁਸਾਰ ਕੀਤੀ। ਮੁਗਲਾਂ ਦਾ ਵਿਸ਼ਵਾਸ ਸੀ ਕਿ ਉਹਨਾਂ ਦੇ ਧਰਮ ਪ੍ਰੋਹਤ 'ਬਿੱਕੀ' ਮ੍ਰਿਤੂ ਪਿਛੋਂ ਪ੍ਰੇਤ ਰੂਹਾਂ ਦੇ ਰੂਪ ਵਿਚ ਮੰਗੋਲ ਕਬੀਲਿਆਂ ਦੀ ਰੱਖਿਆ ਕਰਦੇ ਹਨ। ਜੇ ਕਿਸੇ 'ਬਿੱਕੀ' ਦਾ ਲਹੂ ਡੁਲ੍ਹ ਜਾਵੇ ਤਾਂ ਉਸ ਬਿੱਕੀ ਦੀ ਰੂਹ ਮੁਗਲਾਂ ਲਈ ਬੜੀ ਹਾਨੀਕਾਰਕ ਮੰਨੀ ਜਾਂਦੀ ਸੀ। ਚੰਗੇਜ਼ ਖਾਂ ਤੇ ਉਹਦੇ ਇਕ ਜਰਨੈਲ ਮੁਖਾਲੀ ਦੇ ਜੀਵਨ ਵਿਚ "ਬਿਕੀਆਂ" ਨੂੰ ਕਿਸੇ ਕਾਰਨ ਮੌਤ ਦਾ ਦੰਡ ਦੇਣਾ ਪਿਆ ਸੀ। ਇਕ ਬਿੱਕੀ ਨੂੰ ਗਰਮ ਪਾਣੀ ਵਿਚ ਉਬਾਲ ਕੇ ਮਾਰ ਦਿੱਤਾ ਗਿਆ ਸੀ ਤੇ ਦੂਜੇ ਦੇ ਹੱਥ ਪੈਰ ਬੰਨ੍ਹ ਕੇ ਦਰਿਆ ਵਿਚ ਰੁੜ੍ਹਵਾ ਕੇ ਮਾਰ ਦਿੱਤਾ ਸੀ, ਤਾਂ ਜੋ ਉਹਨਾਂ ਦੀ ਰੂਹ ਪ੍ਰੇਤ ਬਣ ਕੇ ਮੰਗੋਲ ਕਬੀਲਿਆਂ ਨੂੰ ਦੁੱਖ ਨ ਦੇਵੇ।

ਨਿਰਸੰਦੇਹ 'ਯਾਸਾ' ਇਕ ਅਜਿਹਾ ਕਾਨੂੰਨ ਸੀ ਜਿਸ ਅਨੁਸਾਰ ਧਾਰਮਿਕ ਆਗੂਆਂ ਤੇ ਰੂਹਾਨੀ ਪ੍ਰਤਿਭਾ ਵਾਲੇ ਪੁਰਸ਼ਾਂ ਦਾ ਲਹੂ ਨਹੀਂ ਸੀ ਡੋਲ੍ਹਿਆ ਜਾਂਦਾ। ਗੁਰੂ ਅਰਜਨ ਦੇਵ ਜੀ ਵੀ ਧਾਰਮਿਕ ਵਿਅਕਤੀ ਸਨ ਪ੍ਰੰਤੂ ਜਹਾਂਗੀਰ ਅਨੁਸਾਰ ਉਨ੍ਹਾਂ ਦਾ ਅਪਰਾਧ ਰਾਜਸੀ ਸੀ ਤੇ ਉਹਨਾਂ ਦੇ ਜੀਵਤ ਰਹਿਣ ਨਾਲ ਮੁਗਲ ਹਕੂਮਤ ਦੇ ਨਸ਼ਟ ਹੋਣ ਦਾ ਤੌਖਲਾ ਬਣਿਆ ਰਹਿਣਾ ਸੀ। ਇਸੇ ਲਈ ਗੁਰੂ ਜੀ ਦੀ ਸਜ਼ਾ ਉਬਲਦੀ ਦੇਗ ਵਿਚ ਪਾ ਕੇ ਤੇ ਫਿਰ ਦਰਿਆ ਵਿਚ ਰੋੜ੍ਹ ਕੇ 'ਯਾਸਾ' ਅਨੁਸਾਰ ਹੀ ਕੀਤੀ ਗਈ।[13]

ਸਰਦਾਰ ਕਪੂਰ ਸਿੰਘ ਭਾਵੇਂ ਇਹ ਸਿੱਧ ਕਰਨ ਦੀ ਕੋਸ਼ਿਸ਼ ਕਰਦੇ ਹਨ ਕਿ ਸਿਆਸੀ ਕਾਰਨਾਂ ਕਰਕੇ ਹੀ ਗੁਰੂ ਜੀ ਨੂੰ 'ਯਾਸਾ' ਦੀ ਸਜ਼ਾ ਦਿੱਤੀ ਗਈ ਪਰ ਅਸਲੀ ਮਨੋਰਥ ਤਾਂ ਗੁਰੂ ਜੀ ਨੂੰ ਲਾਂਭੇ ਕਰਨਾ ਸੀ, ਕਿਉਂਕਿ ਉਹਨਾਂ ਦੀ ਅਗਵਾਈ ਵਿਚ ਸਿੱਖ ਧਰਮ ਇਕ ਵਿਸ਼ੇਸ਼ ਤਾਕਤ ਪਕੜ ਰਿਹਾ ਸੀ। ਗੁਰੂ 'ਸੱਚਾ ਪਾਤਸ਼ਾਹ' ਬਣ ਰਿਹਾ ਸੀ। 'ਦਸਵੰਧ' ਨੂੰ ਮੁਗਲ ਇਕ ਟੈਕਸ ਦੇ ਰੂਪ ਵਿਚ ਤੇ ਮਸੰਦਾਂ ਦੀ ਨਿਯੁਕਤੀ ਨੂੰ "ਰਾਜ ਅੰਦਰ ਇਕ ਹੋਰ ਰਾਜ" ਦੇ ਰੂਪ ਵਿਚ ਵੇਖ ਰਹੇ ਸਨ। ਸ਼ੇਖ ਅਹਿਮਦ ਸਰਹੰਦੀ ਇਸ ਕਾਰਨ ਗੁਰੂ ਜੀ ਦੀ ਸ਼ਹੀਦੀ ਨੂੰ ਇਸਲਾਮ ਲਈ ਇਕ ਨੇਕ ਸਗਨ ਮੰਨਦਾ ਹੈ।

ਅਸਲ ਵਿਚ ਖੁਸਰੋ ਦੀ ਬਗਾਵਤ ਨਾਲ ਗੁਰੂ ਜੀ ਦਾ ਸੰਬੰਧ ਜੋੜਨਾ ਮਹਿਜ਼ ਇਕ ਚਾਲ ਸੀ। ਜਹਾਂਗੀਰ ਖੁਸਰੋ ਦੇ ਪਿੱਛੇ-ਪਿੱਛੇ 15 ਅਪ੍ਰੈਲ 1606 ਈ. ਵਿਚ ਗੋਇੰਦਵਾਲ ਦੇ ਪੱਤਣ ਨੂੰ ਪਾਰ ਕਰਕੇ ਮਾਝੇ 'ਚ ਆਇਆ। ਉੱਥੇ ਉਸਨੂੰ ਖੁਸਰੋ ਦੀ ਗ੍ਰਿਫਤਾਰੀ ਦਾ ਪਤਾ ਲੱਗ ਗਿਆ। ਜਹਾਂਗੀਰ 12 ਦਿਨ ਮਾਝੇ 'ਚ ਘੁੰਮਦਾ ਰਿਹਾ ਤੇ 27 ਅਪ੍ਰੈਲ ਨੂੰ ਲਾਹੌਰ ਪਹੁੰਚਿਆ। ਖੁਸਰੋ ਨੂੰ ਉਹਦੇ ਕੋਲ 1 ਮਈ ਨੂੰ ਪੇਸ਼ ਕੀਤਾ ਗਿਆ। 7 ਮਈ ਤਕ ਖੁਸਰੋ ਦੇ 700 ਹਮਾਇਤੀਆਂ ਨੂੰ ਕਠੋਰ ਸਜ਼ਾਵਾਂ ਦਿੰਦਾ ਰਿਹਾ। ਇਕ ਪੰਦਰਵਾੜਾ ਹੋਰ ਬੀਤ ਜਾਣ 'ਤੇ ਵੀ ਗੁਰੂ ਜੀ ਬਾਰੇ ਕੋਈ ਗੱਲ ਨਾ ਕਹੀ ਗਈ। ਪ੍ਰੰਤੂ 20 ਮਈ ਨੂੰ ਗੁਰੂ ਅਰਜਨ ਦੇਵ ਜੀ ਬਾਰੇ ਕਿਸੇ ਨੇ ਜਹਾਂਗੀਰ ਦੇ ਕੰਨ 'ਚ ਕੋਈ ਗੱਲ ਪਾਈ ਤੇ ਫਲਸਰੂਪ ਉਹਨਾਂ ਨੂੰ 30 ਮਈ ਨੂੰ ਮੌਤ ਦੇ ਘਾਟ ਉਤਾਰਨ ਦਾ ਹੁਕਮ ਦਿੱਤਾ ਗਿਆ।[14] ਜਹਾਂਗੀਰ 7 ਮਈ 1606 ਤੋਂ 26 ਮਾਰਚ 1707 ਈ: ਤੱਕ ਲਾਹੌਰ ਰਿਹਾ ਤੇ ਇਹ ਸ਼ਹਾਦਤ ਉਹਦੀ ਹਾਜ਼ਰੀ ਵਿਚ ਹੀ ਹੋਈ। 19 ਜੂਨ 1606 ਈ: ਨੂੰ ਜਹਾਂਗੀਰ ਗੁਰੂ ਜੀ ਦੇ ਕੰਮਾਂ ਬਾਰੇ ਆਪਣੀ 'ਤੋਜ਼ਕ' ਵਿਚ ਨੋਟ ਲਿਖਦਾ ਹੈ।[15] ਨਿਸਚੇ ਹੀ ਇਹ ਸ਼ਹਾਦਤ ਧਾਰਮਿਕ ਕਾਰਨਾਂ ਕਰਕੇ ਸੀ ਨਾ ਕਿ ਰਾਜਸੀ ਕਾਰਨਾਂ ਕਰਕੇ।

ਖੁਸਰੋ ਦੀ ਬਗਾਵਤ ਤੇ ਜਹਾਂਗੀਰ ਦੀ ਕੱਟੜਤਾ ਦਾ ਨਿਸਚੇ ਹੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨਾਲ ਸੰਬੰਧ ਹੈ, ਪ੍ਰੰਤੂ ਸਿੱਖ ਰਿਵਾਇਤ ਵਿਚ ਪ੍ਰਿਥੀ ਚੰਦ ਤੇ ਚੰਦੂਸ਼ਾਹ ਦਾ ਨਾਮ ਵੀ ਸ਼ਹਾਦਤ ਨਾਲ ਜੁੜਿਆ ਹੋਇਆ ਹੈ ਭਾਵੇਂ ਇਹਨਾਂ ਦਾ ਹਿੱਸਾ ਕਿਤਨਾ ਹੀ ਨਿਗੂਣਾਂ ਕਿਉਂ ਨਾ ਹੋਵੇ। ਪ੍ਰਿਥੀ ਚੰਦ ਦੀਆਂ ਸਾਜ਼ਿਸ਼ਾਂ ਦਾ ਪਹਿਲਾਂ ਜ਼ਿਕਰ ਆ ਚੁਕਿਆ ਹੈ। ਚੰਦੂ ਸ਼ਾਹ ਦਾ ਗੁਰੂ ਹਰਿਗੋਬਿੰਦ ਸਾਹਿਬ ਨਾਲ ਲੜਕੀ ਮੰਗਣ ਦਾ ਵਿਵਾਦ 16ਵੀਂ ਸਦੀ ਦੇ ਅੰਤ ਅਤੇ 17ਵੀਂ ਸਦੀ ਦੇ ਆਰੰਭ 'ਚ ਹੀ ਹੋ ਸਕਦਾ ਹੈ। ਚੰਦੂ ਸ਼ਾਹ ਲਾਹੌਰ ਦਰਬਾਰ 'ਚ ਛੋਟਾ ਅਹਿਲਕਾਰ ਸੀ ਜਿਸ ਨੇ ਦੌਲਤ ਦੇ ਨਸ਼ੇ 'ਚ ਆਪਣੀ ਲੜਕੀ ਦਾ ਗੁਰੂ ਹਰਿਗੋਬਿੰਦ ਸਾਹਿਬ ਲਈ ਰਿਸ਼ਤਾ ਪਰਵਾਨ ਕੀਤੇ ਜਾਣ ਨੂੰ 'ਚੁਬਾਰੇ ਦੀ ਇੱਟ' 'ਮੋਰੀ' ਨੂੰ ਲਾਉਣ ਦੀ ਗੱਲ ਆਖੀ ਸੀ। ਸਿੱਖਾਂ ਦੇ ਕਹਿਣ 'ਤੇ ਗੁਰੂ ਜੀ ਨੇ ਹੰਕਾਰੀ ਚੰਦੂ ਦਾ ਸਾਕ ਮੋੜ ਦਿੱਤਾ। ਉਸਨੇ ਇਸ ਦਾ ਬਦਲਾ ਲੈਣ ਲਈ ਜਹਾਂਗੀਰ ਨੂੰ 2 ਲੱਖ ਰੁਪਏ ਦੇਣੇ ਕਰਕੇ ਗੁਰੂ ਜੀ ਨੂੰ ਆਪਣੇ ਕਾਬੂ ਕਰ ਲਿਆ ਪਰ ਤਸੀਹੇ 'ਯਾਸਾ' ਅਨੁਸਾਰ ਹੀ ਜਹਾਂਗੀਰ ਦੇ ਹੁਕਮ ਨੂੰ ਧਿਆਨ 'ਚ ਰੱਖ ਕੇ ਦਿੱਤੇ ਗਏ।

ਜਹਾਂਗੀਰ ਵਲੋਂ 'ਤੁਜ਼ਕ' ਵਿਚ ਦੋ ਲੱਖ ਜੁਰਮਾਨੇ ਦਾ ਕਿਧਰੇ ਜ਼ਿਕਰ ਨਹੀਂ ਪ੍ਰੰਤੂ ਪਾਦਰੀ ਫਰਡੀਨੰਦ ਗੁਆਰੇਰੋ ਜੋ 1617 ਈ: ਵਿਚ ਮਰ ਗਿਆ, ਲਿਜ਼ਬਨ ਵਿਚ 1609 ਈ: ਨੂੰ ਛਪੇ ਇਕ ਖੱਤ ਵਿਚ ਲਿਖਦਾ ਹੈ ਕਿ ਖੁਸਰੋ ਵਿਦਰੋਹ ਸਮੇਂ ਗੋਇੰਦਵਾਲ ਆਇਆ ਤੇ ਗੁਰੂ ਜੀ ਤੋਂ ਉਸਨੇ ਸਹਾਇਤਾ ਮੰਗੀ ਤੇ ਗੁਰੂ ਜੀ ਨੇ ਉਸ ਦੇ ਮੱਥੇ 'ਤੇ ਟਿੱਕਾ ਲਾਇਆ। .......ਜਦੋਂ ਸਮਰਾਟ ਨੇ ਰਾਜ ਕੁਮਾਰ ਨੂੰ ਗ੍ਰਿਫਤਾਰ ਕਰ ਲਿਆ ਤਾਂ ਉਸਨੇ ਗੁਰੂ ਨੂੰ ਵੀ ਗ੍ਰਿਫਤਾਰ ਕਰਕੇ ਮੰਗਵਾ ਲਿਆ। ਕਿਸੇ ਹਿੰਦੂ ਨੇ ਗੁਰੂ ਜੀ ਦਾ ਪੱਖ ਲਿਆ। ਗੁਰੂ ਉਪਰ 1, 00, 000 (ਕਰੂਜ਼ਾਡੋਸ-ਪੁਰਤਗਾਲੀ ਸਿੱਕਾ ਜੋ ਦੋ ਰੁਪਏ ਬਰਾਬਰ ਸੀ) ਜ਼ੁਰਮਾਨਾ ਕੀਤਾ ਗਿਆ। ਉਸ ਹਿੰਦੂ ਨੇ ਰੁਪਿਆ ਦੇਣ ਦੀ ਜ਼ਾਮਨੀ ਭਰੀ ਤੇ ਬਾਦਸ਼ਾਹ ਨੇ ਗੁਰੂ ਜੀ ਨੂੰ ਉਸ ਅਮੀਰ ਹਿੰਦੂ ਦੇ ਹਵਾਲੇ ਕਰ ਦਿੱਤਾ।.......ਉਸ ਹਿੰਦੂ ਨੇ ਹਰ ਰੋਜ਼ ਗੁਰੂ ਜੀ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ। ਇਹਨਾਂ ਤਸੀਹਿਆਂ ਕਾਰਨ ਹੀ ਉਸ ਪਵਿੱਤਰ ਗੁਰੂ ਜੀ ਨੇ ਪ੍ਰਾਣ ਤਿਆਗ ਦਿੱਤੇ।[16]......ਸੰਭਵ ਹੈ ਇਹ ਅਮੀਰ ਹਿੰਦੂ ਚੰਦੂ ਹੀ ਹੋਵੇ।

ਚੰਦੂ ਸ਼ਾਹ ਬਾਰੇ 18ਵੀਂ ਸਦੀ ਦੇ ਸਿੱਖ ਲੇਖਕਾਂ 'ਚ ਜ਼ਿਕਰ ਸਪੱਸ਼ਟ ਹੈ। "ਮਹਿਮਾ ਪ੍ਰਕਾਸ਼" ਦਾ ਕਰਤਾ ਸਰੂਪ ਦਾਸ ਭੱਲਾ ਲਿਖਦਾ ਹੈ :

*ਇਕ ਦੁਸ਼ਟ ਖਤ੍ਰੀ ਚੰਦੂ ਸ਼ਾਹੀ। ਤਿਨ ਬਾਦਸ਼ਾਹ ਪੈ ਚੁਗਲੀ ਲਾਈ।*
*ਵਹੁ ਜਹਾਂਗੀਰ ਕਾ ਚਾਕਰ ਰਹਾ। ਬਾਦਸ਼ਾਹ ਸੋ ਐਸੇ ਕਹਾ।*
*ਗੁਰੂ ਅਰਜਨ ਜਗ ਗੁਰੂ ਕਹਾਵੈ। ਬਹੁਤ ਖਜ਼ਾਨਾ ਤਿਨ ਕੋ ਆਵੈ।*[17]

ਚੁਗਲੀ ਕਿਸ ਗੱਲ ਦੀ ਖਾਧੀ ? ਮਹਿਮਾ ਪ੍ਰਕਾਸ਼ ਦਾ ਕਰਤਾ ਲਿਖਦਾ ਹੈ :

*ਤਹਾ ਭਾਗਾ ਆਇਆ ਏਕ ਸਹਜ਼ਾਦਾ। ਕਛੁ ਬਾਦਸ਼ਾਹ ਸੋ ਭਇਆ ਬਿਬਾਦਾ।*
*ਉਹਾ ਆਨ ਡੇਰਾ ਤਿਨ ਲੀਨਾ। ਸਤਿਗੁਰ ਸੋ ਭੇਟ ਤਿਨ ਕੀਨਾ।*
*ਸੋ ਬਡਾ ਦੁਖੀ ਤਾ ਪਰ ਭਈ ਆਫਤ। ਦੇਖ ਦਿਆਲ ਗੁਰ ਕਰੀ ਜ਼ਿਆਫਤ।*[18]

ਕੇਸਰ ਸਿੰਘ ਛਿੱਬਰ ਨੇ ਵੀ ਚੰਦੂ ਉਪਰ ਉਂਗਲੀ ਉਠਾਈ ਹੈ :

*ਦੋਖੀ ਖਤ੍ਰੀ ਤਿਨ ਬਾਦ ਉਠਾਇਆ।ਖਖੇ ਦਾ ਖੱਖਾ ਵੈਰੀ ਹੋਂਦਾ ਆਇਆ।*[19]
*ਹਿੰਦੂਆਂ ਫੁਟ ਫੁਟ ਕੇ ਤੁਰਕਾਂ ਦਾ ਪੰਥ ਵਧਾਇਆ।*

ਇਸ ਵਿਚ ਕੋਈ ਸੰਦੇਹ ਨਹੀਂ ਕਿ ਪ੍ਰਿਥੀ ਚੰਦ ਦੀ ਈਰਖਾ, ਚੰਦੂ ਦਾ ਵਿਰੋਧ ਤੇ ਜਹਾਂਗੀਰ ਦੇ ਲੜਕੇ ਖੁਸਰੋ ਦਾ ਗੁਰੂ ਅਰਜਨ ਨੂੰ ਮਿਲਣਾ ਕੁਝ ਹੱਦ ਤਕ ਜਹਾਂਗੀਰ ਦੇ ਕਰੋਧ ਤੇ ਕਰੋਪੀ ਦਾ ਕਾਰਨ ਸਨ, ਪ੍ਰੰਤੂ ਮੁੱਖ ਕਾਰਨ ਸਿੱਖ ਧਰਮ ਦਾ ਗੁਰੂ ਅਰਜਨ ਦੇਵ ਜੀ ਦੇ ਸਮੇਂ ਨਿਰੰਤਰ ਵਿਕਾਸ ਸੀ ਜੋ ਜਹਾਂਗੀਰ ਤੇ ਉਹਦੇ ਚਾਪਲੂਸਾਂ ਦੀ ਕਠੋਰ ਧਾਰਮਿਕ ਨੀਤੀ ਨੂੰ ਰਾਸ ਨਹੀਂ ਆ ਸਕਦਾ ਸੀ। ਜਹਾਂਗੀਰ ਦੀ ਕੱਟੜ ਧਾਰਮਿਕ ਨੀਤੀ ਦਾ ਸਭ ਤੋਂ ਪਹਿਲਾ ਸ਼ਿਕਾਰ ਸਿੱਖ ਹੀ ਹੋਏ, ਕਿਉਂਕਿ ਗੁਰੂ ਅਰਜਨ ਦੇਵ ਜੀ ਦੀ ਗੁਰਿਆਈ ਸਮੇਂ ਸਿੱਖੀ ਦਾ ਨਿੱਤ ਵਧਦਾ ਪ੍ਰਭਾਵ ਉਸ ਦੀਆਂ ਅੱਖਾਂ 'ਚ ਰੜਕਾਂ ਪਾ ਰਿਹਾ ਸੀ। ਸਿੱਖ ਧਰਮ ਦਾ ਸਰਵ-ਸਾਂਝਾ ਸੰਦੇਸ਼

ਇਸਲਾਮ ਦੇ ਫੈਲਾਅ 'ਚ ਵੱਡੀ ਰੁਕਾਵਟ ਸੀ। ਜਹਾਂਗੀਰ ਇਹ ਸਹਾਰ ਨ ਸਕਿਆ।

ਇਸ ਅਦੁੱਤੀ ਸ਼ਹਾਦਤ ਨੇ ਸਿੱਖ ਧਰਮ ਦੇ ਵਿਕਾਸ ਤੇ ਪੰਜਾਬ ਦੇ ਇਤਿਹਾਸ ਉਪਰ ਦੂਰ-ਰਸ ਪ੍ਰਭਾਵ ਪਾਏ।

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸ੍ਰੀ ਗੁਰੂ ਨਾਨਕ ਦੇ ਧਾਰਮਿਕ ਤੇ ਸਦਾਚਾਰਕ ਹੁਕਮਾਂ ਦੀ ਪੂਰਤੀ ਸੀ। ਪਵਿੱਤਰ ਆਤਮਾ ਵਿਚ ਅਸੀਮ ਹੌਂਸਲਾ ਵੀ ਹੋਣਾ ਜ਼ਰੂਰੀ ਹੈ। ਆਪਣੇ ਵਿਸ਼ਵਾਸ ਖਾਤਰ ਤਸੀਹੇ ਜਰਨੇ ਕਿਸੇ ਵੀ ਧਰਮ ਲਈ ਜ਼ਰੂਰੀ ਹਨ। ਗੁਰੂ ਅਰਜਨ ਦੇਵ ਜੀ ਦਾ ਜੀਵਨ ਇਸ ਸਿਧਾਂਤ ਦੀ ਗਵਾਹੀ ਹੈ।[20]

ਲਤੀਫ ਠੀਕ ਹੀ ਲਿਖਦਾ ਹੈ ਕਿ ਇਸ ਸ਼ਹਾਦਤ ਨੇ ਸਿੱਖ ਧਰਮ 'ਚ ਨਵਾਂ ਮੋੜ ਲੈ ਆਂਦਾ। ਇਸ ਸ਼ਹਾਦਤ ਨੇ ਸਿੱਖਾਂ ਦੇ ਧਾਰਮਿਕ ਜਜ਼ਬਿਆਂ ਨੂੰ ਲਾਂਬੂ ਲਾ ਦਿੱਤਾ ਤੇ ਇਸ ਸਮੇਂ ਤੋਂ ਸਿੱਖਾਂ ਤੇ ਮੁਸਲਮਾਨਾਂ ਵਿਚ ਆਪਸੀ ਘਿਰਣਾ ਦੇ ਬੀਜ ਬੀਜੇ ਗਏ।[21]

ਇਹ ਸ਼ਹਾਦਤ ਉਸ ਬਿਖੜੇ ਦੌਰ ਦਾ ਆਰੰਭ ਸੀ ਜਿਸ ਦਾ ਅੰਤ ਮੁਗਲ ਰਾਜ ਦੀ ਸਮਾਪਤੀ ਨਾਲ ਹੀ ਹੋਇਆ। ਇਹ ਸ਼ਹੀਦੀ ਸਿੱਖ ਇਤਿਹਾਸ, ਸਿੱਖ ਧਰਮ, ਪੰਜਾਬ ਤੇ ਭਾਰਤ, ਗੱਲ ਕੀ ਹਰ ਇਕ ਨੂੰ ਪ੍ਰਭਾਵਿਤ ਕਰਨ ਵਾਲੀ ਸੀ। ਭਗਤੀ ਦੇ ਨਾਲ ਨਾਲ ਸ਼ਕਤੀ, ਮੀਰੀ ਨਾਲ ਪੀਰੀ, ਮਾਲਾ ਨਾਲ ਤਲਵਾਰ, ਦੀ ਨੀਤੀ ਦਾ ਮੁੱਢ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨਾਲ ਹੀ ਬੱਝਦਾ ਹੈ। ਇਥੇ ਇਸ ਸ਼ਹਾਦਤ ਦੇ ਪ੍ਰਭਾਵਾਂ ਦੀ ਵਿਸਥਾਰ ਨਾਲ ਚਰਚਾ ਕਰਨੀ ਸੰਭਵ ਨਹੀਂ ਪ੍ਰੰਤੂ 30 ਮਈ 1606 ਈ: ਨੂੰ ਹੋਏ ਇਸ ਕੁਰਬਾਨੀ ਦੇ ਸਾਕੇ ਦਾ ਸਿੱਖੀ ਦੀ ਰਾਖੀ ਕਰਨ ਦਾ ਮਨੋਰਥ ਸਾਫ ਝਲਕਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਦਾ ਇਹ ਕਥਨ ਠੀਕ ਹੈ ਕਿ ਗੁਰੂ ਜੀ ਨੇ ਇਹ ਸ਼ਹਾਦਤ ਗੁਰਮਤ ਦੇ ਨਿਯਮਾਂ ਦੀ ਰਾਖੀ ਕਰਦੇ ਹੋਏ ਅਤੇ ਸਤਯ ਪ੍ਰਤਿਗਯਾ ਦੀ ਕਸੌਟੀ ਉਤੇ ਸਿੱਖਾਂ ਨੂੰ ਅਚਲ ਰਹਿਣ ਦੀ ਸਿੱਖਿਆ ਗ੍ਰਹਿਣ ਕਰਨ ਲਈ ਹੀ ਦਿੱਤੀ।[22]

---

*ਸੰਕੇਤ ਤੇ ਹਵਾਲੇ*


1. *ਗਿਆਨ ਰਤਨਾਵਲੀ ਭਾਈ ਗੁਰਦਾਸ, (ਸੰਪਾਦਕ ਅਮਰ ਸਿੰਘ ਚਾਕਰ) ਸ਼੍ਰੋ. ਗੁ: ਪ੍ਰ. ਕਮੇਟੀ, ਪੰਨਾ 265*
2. *ਗੋਸ਼ਟਿ ਸ੍ਰੀ ਮਿਹਰਵਾਨ ਜੀ ਦੀ*
3. *ਕੇਸਰ ਸਿੰਘ ਛਿੱਬਰ, ਬੰਸਾਵਲੀ ਨਾਮਾ ਦਸਾਂ ਪਾਤਸਾਹੀਆ ਕਾ, ਪੰਨਾ 41*
4. *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 199*
5. *ਉਹੀ ਪੰਨਾ 825*
6. *ਉਹੀ ਪੰਨਾ 1137-38*
7. *ਗਿਆਨ ਰਤਨਾਵਲੀ, ਭਾਈ ਗੁਰਦਾਸ, ਪੰਨਾ 264*
8. *ਆਦਿ ਗ੍ਰੰਥ, ਪੰਨਾ 611*
9. *ਉਹੀ ਪੰਨਾ 1141*
10. *ਗੁਰੂ ਗ੍ਰੰਥ ਰਤਨਾਵਲੀ, ਪੰਜਾਬੀ ਯੂਨੀਵਰਸਿਟੀ, ਪੰਨਾ 11*

11. ਤੁਜ਼ਕੇ ਜਹਾਂਗੀਰੀ, ਪੰਨਾ 35
12. ਮਕਤੂਬਾਤ-ਇ-ਇਮਾਮ ਰਬਾਨੀ, ਭਾਗ 3, ਜਿਲਦ ਪਹਿਲੀ, ਪੱਤਰ ਨੰ: 193
13. ਸਿਰਦਾਰ ਕਪੂਰ ਸਿੰਘ, ਗੁਰਮਤਿ ਪ੍ਰਕਾਸ਼, (ਯਾਸਾ ਅਤੇ ਗੁਰੂ ਅਰਜਨ ਸਾਹਿਬ), ਪੰਨਾ 27-28
14. DR. Gopal Singh, A History of the Sikh People, P.193
15. ਪਿਆਰਾ ਸਿੰਘ ਪਦਮ, ਸੰਖੇਪ ਸਿੱਖ ਇਤਿਹਾਸ, ਪੰਨਾ 42
16. Fatter Ferdinand guerreiro S.J. in his letter from Lahore on 25 Sept. 1606, published in 1609 in Lisbon in the Annual Relations 1606-1607 Part IV, Book III, Ch.V of 138-151 reprinted in Coimbra in 1931 vol II pp-366-370 reproduced by Dr. Gopal Singh, A History of the Sikh people, P. 194-95.
17. ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਪੰਨਾ 411
18. ਉਹੀ, ਪੰਨਾ 410
19. ਕੇਸਰ ਸਿੰਘ ਛਿੱਬਰ, ਬੰਸਾਵਲੀ ਨਾਮਾ 10 ਪਾਤਸਾਹੀਆ ਕਾ, ਪੰਨਾ 55
20. Encyclopaedia of Sikhism, P. 193
21. Latif, History of the Panjab, P. 254
22. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 80



# ਸ੍ਰੀ ਗੁਰੂ ਤੇਗ ਬਹਾਦਰ ਜੀ

ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ 'ਹਿੰਦ ਦੀ ਚਾਦਰ' ਕਿਹਾ ਗਿਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਪਿਛੋਂ ਇਹ ਸਿੱਖ ਗੁਰੂਆਂ ਵੱਲੋਂ ਹਿੰਦੂ ਧਰਮ ਤੇ ਜ਼ਮੀਰ ਦੀ ਸੁਤੰਤਰਤਾ ਲਈ ਦੂਸਰੀ ਕੁਰਬਾਨੀ ਸੀ। ਜਹਾਂਗੀਰ ਨੇ ਗੁਰੂ ਅਰਜਨ ਦੇਵ ਜੀ ਨੂੰ ਤਸੀਹੇ ਦੇ ਕੇ ਮਰਵਾਇਆ ਤਾਂ ਉਸ ਦੇ ਪੋਤਰੇ ਔਰੰਗਜ਼ੇਬ ਨੇ ਗੁਰੂ ਅਰਜਨ ਦੇਵ ਜੀ ਦੇ ਪੋਤਰੇ ਨੌਵੇਂ ਗੁਰੂ ਤੇਗ ਬਹਾਦਰ ਜੀ ਨੂੰ ਕਤਲ ਕਰਵਾਇਆ। 1606 ਈ: ਵਿਚ ਗੁਰੂ ਅਰਜਨ ਦੇਵ ਜੀ ਨੂੰ ਇਸਲਾਮ ਕਬੂਲ ਕਰਨ ਲਈ ਕਿਹਾ ਗਿਆ ਸੀ, ਨਹੀਂ ਤਾਂ ਦੋ ਲੱਖ ਜੁਰਮਾਨਾ ਭਰਨ ਦਾ ਪ੍ਰਬੰਧ ਕਰਨ ਲਈ ਆਖਿਆ ਗਿਆ। ਗੁਰੂ ਜੀ ਨੇ ਇਹ ਹੁਕਮ ਅਨਿਆਂ ਪੂਰਨ ਤੇ ਜ਼ਮੀਰ ਦੀ ਸੁਤੰਤਰਤਾ ਵਿਰੁੱਧ ਸਮਝਿਆ ਸੀ। ਉਹ ਰਾਜ ਦੇ ਬਾਗੀ ਨਹੀਂ ਸਨ। ਗੁਰੂ ਤੇਗ ਬਹਾਦਰ ਜੀ ਨੂੰ 1675 ਈ: ਵਿਚ ਔਰੰਗਜ਼ੇਬ ਵਲੋਂ ਜਾਂ ਤਾਂ ਇਸਲਾਮ ਕਬੂਲ ਕਰਨ ਲਈ ਕਿਹਾ ਗਿਆ ਜਾਂ ਫਿਰ ਕਰਾਮਾਤ ਵਿਖਾਉਣ ਲਈ। ਇਸ ਵਾਰ ਗੁਰੂ ਜੀ 'ਤੇ ਜ਼ਬਰਦਸਤੀ ਹਿੰਦੂਆਂ ਤੋਂ ਮੁਸਲਮਾਨ ਬਣਾਏ ਜਾ ਰਹੇ ਭਾਰਤੀਆਂ ਦਾ ਸਾਥ ਦੇਣ ਲਈ ਇਹ ਜ਼ੁਲਮ ਕੀਤਾ ਗਿਆ। ਗੁਰੂ ਜੀ ਨੇ ਕਸ਼ਮੀਰੀ ਬ੍ਰਾਹਮਣਾਂ ਲਈ ਇਹ ਸ਼ਹਾਦਤ ਦਿੱਤੀ। ਰਤਨ ਸਿੰਘ ਭੰਗੂ ਲਿਖਦਾ ਹੈ :

*ਤੇਗ ਬਹਾਦਰ ਫਿਰ ਗੁਰ ਭਯੋ। ਪਰਸ੍ਵਾਰਥ ਹਿਤ ਸਿਰ ਦਯੋ।*
*ਕਲਜੁਗ ਮੇਂ ਬਡ ਸਾਕਾ ਕੀਯੋ। ਧਰਮ ਕਰਮ ਰੱਖ ਹਿੰਦੂਅਨ ਲੀਯੋ। ੭।*[1]

ਗੁਰੂ ਤੇਗ ਬਹਾਦਰ ਜੀ ਦੇ ਸਪੁੱਤਰ ਤੇ ਦਸਵੇਂ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਸ਼ਹਾਦਤ ਦੇ ਕਾਰਨਾਂ ਬਾਰੇ ਬਹੁਤ ਸਪਸ਼ਟ ਹਨ। ਉਹਨਾਂ ਅਨੁਸਾਰ ਗੁਰੂ ਜੀ ਨੇ ਇਹ ਸ਼ਹਾਦਤ ਤਿਲਕ ਜੰਞੂ ਦੀ ਰਾਖੀ ਲਈ ਕੀਤੀ। ਭਾਵੇਂ ਗੁਰੂ ਜੀ ਤਿਲਕ ਜੰਞੂ ਦੇ ਨਾਲ ਕਿਸੇ ਤਰ੍ਹਾਂ ਵੀ ਸੰਬੰਧਿਤ ਨਹੀਂ ਸਨ ਫਿਰ ਵੀ ਉਹ ਕਿਸੇ ਦੇ ਧਰਮ ਵਿਚ ਦਖਲ ਦੇਣ ਦੇ ਵਿਰੁੱਧ ਸਨ ਤੇ ਉਹ ਮਜ਼ਲੂਮਾਂ ਦੀ ਢਾਲ ਬਣ ਕੇ ਅੱਗੇ ਆਏ। ਕਰਾਮਾਤ ਦਿਖਾਉਣ ਤੋਂ ਵੀ ਨਾਂਹ ਕਰ ਦਿੱਤੀ, ਪਰ ਸ਼ਹਾਦਤ ਦੇ ਦਿੱਤੀ :

*ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥*
*ਸਾਧਨਿ ਹੇਤਿ ਇਤਿ ਜਿਨਿ ਕਰੀ॥ ਸੀਸੁ ਦੀਯਾ ਪਰੁ ਸੀ ਨ ਉਚਰੀ॥ ੧੩॥*
*ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰੁ ਸਿਰਰੁ ਨ ਦੀਆ॥*

1. *ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 34*

*ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ॥ ੧੪॥*

*ਦੋਹਰਾ॥ ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਆ ਪਯਾਨ॥*[2]

*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥ ੧੫॥*

ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਸੈਨਾਪਤਿ ਨੇ ਲਿਖਿਆ ਹੈ :

*ਪ੍ਰਗਟ ਭਏ ਗੁਰ ਤੇਗ ਬਹਾਦਰ॥ ਸਗਲ ਸ੍ਰਿਸਟਿ ਪੈ ਢਾਪੀ ਚਾਦਰ॥*

*ਕਰਮ ਧਰਮ ਕੀ ਜਿਨਿ ਪਤਿ ਰਾਖੀ॥ ਅਟਲ ਕਰੀ ਕਲਜੁਗ ਮੈਂ ਸਾਖੀ॥ ੧੪॥*[3]

ਇਸ ਤੱਥ 'ਤੇ ਕੋਈ ਕਿੰਤੂ ਪ੍ਰੰਤੂ ਨਹੀਂ ਹੋ ਸਕਦਾ ਕਿ ਗੁਰੂ ਤੇਗ ਬਹਾਦਰ ਜੀ ਨੇ ਹਿੰਦੂਆਂ ਦੀ ਸਹਾਇਤਾ ਕਰਨ ਬਦਲੇ ਸ਼ਹਾਦਤ ਦਿੱਤੀ। ਇਹੋ ਕਾਰਨ ਹੈ ਕਿ "ਚਾਂਦ ਭੱਟ" ਨੇ ਵੀ ਗੁਰੂ ਜੀ ਦੀ ਉਪਮਾ ਵਿਚ ਲਿਖਿਆ ਤੇ ਉਹਨਾਂ ਦੇ ਯੋਗਦਾਨ ਦਾ ਮਹੱਤਵ ਦ੍ਰਿੜ੍ਹ ਕਰਵਾਇਆ:

*ਚਿਤ ਚਰਨ ਕਮਲ ਕਾ ਆਸਰਾ ਚਿਤ ਚਰਨ ਕਮਲ ਸੰਗ ਜੋੜੀਐ॥*

*ਮਨ ਲੋਚੇ ਬੁਰਿਆਈਆਂ ਗੁਰ ਸ਼ਬਦੀ ਇਹ ਮਨ ਹੋੜੀਐ॥*

*ਬਾਂਹ ਜਿਨ੍ਹਾਂ ਦੀ ਪਕੜੀਐ ਸਿਰ ਦੀਜੈ ਬਾਂਹਿ ਨ ਛੋੜੀਐ॥*

*ਤੇਗ ਬਹਾਦਰ ਬੋਲਿਆ ਧਰ ਪਈਐ ਧਰਮ ਨ ਛੋੜੀਐ॥*[4]

ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦੀ ਮਹੱਤਤਾ ਨੂੰ ਸਮਝਣ ਲਈ ਉਸ ਸਮੇਂ ਦੀ ਰਾਜਸੀ ਤੇ ਧਾਰਮਿਕ ਦਸ਼ਾ ਤੋਂ ਛੁੱਟ ਸਿੱਖ ਧਰਮ ਵਿਚ ਵਿਰੋਧੀਆਂ ਦੇ ਉਭਾਰ ਦੀ ਸਥਿਤੀ ਸਮਝਣੀ ਵੀ ਜ਼ਰੂਰੀ ਹੈ। ਗੁਰੂ ਹਰਿਗੋਬਿੰਦ ਸਾਹਿਬ ਦਾ ਵਿਰੋਧ ਮੀਣੇ (ਪ੍ਰਿਥੀ ਚੰਦ ਤੇ ਮਿਹਰਵਾਨ) ਕਰਦੇ ਰਹੇ। ਆਖਰੀ ਸਾਲਾਂ ਵਿਚ ਉਹਨਾਂ ਦਾ ਪੋਤਰਾ ਧੀਰਮਲ ਵੀ ਸ਼ਾਹ ਜਹਾਨ ਦੇ ਨਾਲ ਸੁਲਹ ਸਫਾਈ ਦਾ ਇੱਛਕ ਬਣਿਆ ਤੇ ਗੁਰਗੱਦੀ ਦਾ ਦਾਅਵੇਦਾਰ ਬਣ ਕੇ ਸੱਤਵੇਂ ਗੁਰੂ ਹਰਿ ਰਾਏ ਜੀ ਦੇ ਲਈ ਮੁਸ਼ਕਿਲਾਂ ਪੈਦਾ ਕਰਦਾ ਰਿਹਾ। ਮੁਗਲ ਸਮਰਾਟ ਨੂੰ ਭਰਾਵਾਂ ਦੀ ਟੱਕਰ ਵਿਚੋਂ ਲਾਭ ਹੀ ਲਾਭ ਸੀ। ਗੁਰੂ ਹਰਿ ਰਾਏ ਨੂੰ ਸ਼ਾਹਜਹਾਂ ਦੇ ਉਤਰਾਧਿਕਾਰੀ ਮੁਗਲ ਸਮਰਾਟਾਂ 'ਚੋਂ ਸਭ ਤੋਂ ਵੱਧ ਕੱਟੜ ਸਮਰਾਟ ਔਰੰਗਜ਼ੇਬ ਨੇ ਵਿਰੋਧੀਆਂ ਦੀਆਂ ਸਾਜ਼ਿਸ਼ਾਂ ਅਧੀਨ ਦਿੱਲੀ ਬੁਲਾ ਲਿਆ। ਗੁਰੂ ਜੀ ਨੇ ਆਪਣੇ ਲੜਕੇ ਰਾਮ ਰਾਇ ਨੂੰ ਭੇਜਿਆ ਪਰ ਉਹ ਔਰੰਗਜ਼ੇਬ ਦਾ ਚਾਪਲੂਸ ਬਣ ਗਿਆ। ਗੁਰੂ ਹਰਿ ਰਾਏ ਜੀ ਨੇ ਗੁਰਗੱਦੀ ਆਪਣੇ ਛੋਟੇ ਲੜਕੇ ਹਰਿ ਕ੍ਰਿਸ਼ਨ ਜੀ ਨੂੰ ਛੇ ਅਕਤੂਬਰ 1661 ਈ: ਨੂੰ ਦਿੱਤੀ। 30 ਮਾਰਚ, 1664 ਈ: ਨੂੰ ਉਹ ਜੋਤੀ ਜੋਤ ਸਮਾ ਗਏ। ਗੁਰੂ ਹਰਿਗੋਬਿੰਦ ਸਾਹਿਬ ਦੇ ਸਭ ਤੋਂ ਛੋਟੇ ਸਪੁੱਤਰ ਤੇਗ ਬਹਾਦਰ ਜੀ ਨੂੰ ਗੱਦੀ ਦਿੱਤੀ ਗਈ। ਕਈ ਲੋਕ ਗੁਰਗੱਦੀ ਦੇ ਦਾਵੇਦਾਰ ਬਣ ਬੈਠੇ ਤੇ ਮਸੰਦਾਂ ਨੇ ਧੀਰਮਲ ਜਿਹਿਆਂ ਦਾ ਸਾਥ ਦਿੱਤਾ। ਪਰ

---

*2. ਸ਼ਬਦਾਰਥ ਦਸਮ ਗ੍ਰੰਥ, ਪੋਥੀ ਪਹਿਲੀ (ਭਾਈ ਰਣਧੀਰ ਸਿੰਘ) ਪੰਨਾ 70*

*3. ਸੈਨਾਪਤਿ, ਸ੍ਰੀ ਗੁਰ ਸੋਭਾ, ਪੰਨਾ 65*

*4. ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ, ਪੋਥੀ ਸਤਵੀਂ ਪੰਨਾ 3421*

ਸੱਚ ਦੇ ਸੂਰਜ ਨੂੰ ਝੂਠ ਦੇ ਬੱਦਲ ਕਿਤਨਾ ਕੁ ਚਿਰ ਲੁਕਾ ਸਕਦੇ ਹਨ ?

ਗੁਰੂ ਤੇਗ ਬਹਾਦਰ ਦੀ ਗੁਰਿਆਈ ਦੇ 11 ਸਾਲਾਂ ਦਾ ਸਮਾਂ (1664 ਤੋਂ 1675) ਸਿੱਖ ਪੰਥ ਦੇ ਇਤਿਹਾਸ ਵਿਚ ਬੜਾ ਨਾਜ਼ਕ ਸਮਾਂ ਸੀ। ਡਾ: ਜੇ. ਐਸ. ਗਰੇਵਾਲ ਠੀਕ ਹੀ ਲਿਖਦੇ ਹਨ ਕਿ ਸਿੱਖ ਪੰਥ ਦੀ ਕਿਸਮਤ ਦਾ ਸਿਤਾਰਾ ਉਦੋਂ ਢਲਿਆ ਜਾਪ ਰਿਹਾ ਸੀ।[5] ਧੀਰਮਲ ਤੇ ਰਾਮਰਾਇ ਨੂੰ ਕਈ ਮਸੰਦਾਂ ਦੀ ਹਮਾਇਤ ਹਾਸਿਲ ਸੀ ਅਤੇ ਉਹ ਔਰੰਗਜ਼ੇਬ ਦੇ ਵਫਾਦਾਰ ਵੀ ਸਨ। ਗੁਰੂ ਤੇਗ ਬਹਾਦਰ ਜੀ ਦਾ ਗੱਦੀ ਸੰਭਾਲਣਾ, ਦੱਖਣੀ ਪੰਜਾਬ ਅਤੇ ਪੂਰਬੀ ਭਾਰਤ ਤਕ ਲੰਮੇ ਪ੍ਰਚਾਰ ਦੌਰੇ ਕਰਨੇ, ਮਾਖੋਵਾਲ (ਆਨੰਦਪੁਰ) ਚੱਕ ਨਾਨਕੀ 1665 ਈ: ਨੂੰ ਵਸਾਉਣਾ ਤੇ ਫਿਰ ਕਸ਼ਮੀਰੀ ਪੰਡਿਤਾਂ ਦੀ ਬਾਂਹ ਫੜਨੀ ਔਰੰਗਜ਼ੇਬ ਕਿਵੇਂ ਬਰਦਾਸ਼ਿਤ ਕਰ ਸਕਦਾ ਸੀ ? ਉਸ ਦਾ ਸੁਪਨਾ ਤਾਂ "ਦਾਰਉਲ-ਹਰਬ" ਨੂੰ "ਦਾਰ-ਉਲ-ਇਸਲਾਮ" 'ਚ ਤਬਦੀਲ ਕਰਨਾ ਸੀ।

ਗੁਰੂ ਤੇਗ ਬਹਾਦਰ ਜੀ ਦਾ ਪੂਰਬ ਦਾ ਦੌਰਾ 1665 ਈ: ਤੋਂ 1670 ਈ: ਤਕ ਦਾ ਸੀ। ਇਸ ਦੌਰੇ 'ਤੇ ਜਾਣ ਸਮੇਂ ਵੀ ਔਰੰਗਜ਼ੇਬ ਵਲੋਂ ਆਪ ਨੂੰ ਗ੍ਰਿਫਤਾਰ ਕੀਤਾ ਗਿਆ ਸੀ। "ਗੁਰੂ ਕੀਆਂ ਸਾਖੀਆਂ" ਵਿਚ ਲਿਖਿਆ ਹੈ: ਗੁਰੂ ਤੇਗ ਬਹਾਦਰ ਜੀ ਮਹਲ ਨਾਮਾਂ ਕੋ ਗਾਮ ਧਮਧਾਨ ਪਰਗਨਾਂ ਬਾਂਗਰ ਸੇ ਆਲਮ ਖਾਨ ਰੁਹੇਲਾ ਸ਼ਾਹੀ ਹੁਕਮ ਗੈਲ ਦਿਹਲੀ ਕੋ ਲੈ ਕੇ ਆਇਆ। ਸਾਲ ਸਤਰਾਂ ਸੈ ਬਾਈਸ ਕਾਰਤਕ ਮਾਸੇ ਸ਼ੁਕਲਾ ਪੱਖ ਗਿਆਰਸ ਕੋ।......ਗੁਰੂ ਜੀ ਦੋ ਮਾਸ ਤੀਨ ਦਿਹੁੰ ਬੰਦੀਵਾਨ ਰਹਿ ਕੇ ਬੰਦੀਖਾਨੇ ਸੇ ਬਾਹਰ ਰਾਣੀ ਪੁਸ਼ਪਾ ਦੇਵੀ ਕੇ ਗ੍ਰਿਹਿ ਮੇਂ ਆਏ।[6]

ਔਰੰਗਜ਼ੇਬ ਦੀ ਕੈਦ 'ਚੋਂ ਰਿਹਾਈ: ਗੁਰੂ ਤੇਗ ਬਹਾਦਰ ਜੀ ਨੂੰ ਰਾਜਾ ਰਾਮ ਸਿੰਘ ਕਛਵਾਹਾ ਸਪੁੱਤਰ ਰਾਜਾ ਜੈ ਸਿੰਘ ਦੀ ਜ਼ਾਮਨੀ 'ਤੇ ਮਿਲੀ। ਗੁਰੂ ਜੀ ਪੂਰਬ ਨੂੰ ਚਲ ਪਏ। 22 ਦਸੰਬਰ 1666 ਈ: ਨੂੰ ਪਟਨੇ ਵਿਚ ਗੋਬਿੰਦ ਦਾਸ ਦਾ ਜਨਮ ਹੋਇਆ। ਗੁਰੂ ਤੇਗ ਬਹਾਦਰ ਜੀ ਪਰਿਵਾਰ ਨੂੰ ਪਟਨੇ ਛੱਡ ਕੇ ਪਹਿਲਾਂ ਹੀ ਢਾਕੇ ਵੱਲ ਨਿਕਲ ਗਏ ਸਨ। ਗੁਰੂ ਜੀ ਨੂੰ ਦਿੱਲੀ ਤੋਂ ਆਇਆਂ "ਦੋ ਕੁ ਬਰਖ ਕਾ ਸਮਾਂ ਬਤੀਤ ਹੋਇ ਗਿਆ ਥਾ ਕਿ ਰਾਜਾ ਰਾਮ ਸਿੰਘ ਬਾਦਸ਼ਾਹੀ ਹੁਕਮ ਸੇ ਆਸਾਮ ਕੀ ਮੁਹਿੰਮ ਤੇ ਜਾਤਾ ਰਾਸਤੇ ਮੇਂ ਪਟਨਾ ਨਗਰੀ ਮੇਂ ਆਇ ਠਹਿਰਾ। ...ਰਾਜਾ ਰਾਮ ਸਿੰਘ ਕੁਝ ਦਿਵਸ ਪਟਨਾ ਨਗਰੀ ਮੇਂ ਠਹਿਰ ਆਗੇ ਕੀ ਤਰਫ ਚਲਾ ਗਿਆ। ਰਾਸਤੇ ਮੇਂ ਗੁਰੂ ਜੀ ਕਾ ਜਾਇ ਦਰਸ਼ਨ ਪਾਇਆ। ...ਰਾਜਾ ਰਾਮ ਸਿੰਘ ਦਾ ਆਸਾਮੀਆਂ ਸੇ ਕਈ ਮਾਸ ਘੋਰ ਯੁੱਧ ਹੂਆ। ਚੜ੍ਹਦੇ ਸਾਲ 1726 (1669 ਈ:) ਨੂੰ ਰਾਜਾ ਜੀ ਕੀ ਫਤਹਿ ਹੋਈ। ਅਸਾਮੀ ਰਾਜਾ ਨੇ ਈਨ ਮਾਨ ਲੀ। ਸਤਿਗੁਰਾਂ ਦੋਹਾਂ ਧਿਰਾਂ ਕਾ ਮੇਲ ਕਰਾਇ ਦੀਆ।[7]

---

*5. ਪ੍ਰੀਤ ਲੜੀ ਦਸੰਬਰ 1975 (ਲੇਖ-ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦਾ ਮਹੱਤਵ - ਡਾ: ਜੇ. ਐਸ. ਗਰੇਵਾਲ, ਪੰਨਾ 23)*

*6. ਸਰੂਪ ਸਿੰਘ ਕੌਸਿਸ਼, ਗੁਰੂ ਕੀਆਂ ਸਾਖੀਆਂ, ਪੰਨਾ 74*

*7. ਉਹੀ, ਪੰਨਾ 74-75*

1670 ਈ: ਵਿਚ ਗੁਰੂ ਜੀ ਪੰਜਾਬ ਵੱਲ ਆਏ ਤੇ ਫਿਰ ਮਾਲਵੇ ਤੇ ਬਾਂਗਰ ਵਿਚ ਪ੍ਰਚਾਰ ਦੌਰਾ ਕੀਤਾ। ਔਰੰਗਜ਼ੇਬ ਕੋਲ ਗੁਰੂ ਜੀ ਬਾਰੇ ਝੂਠੀਆਂ ਤੇ ਮਨਘੜਤ ਖਬਰਾਂ ਪਹੁੰਚਾਈਆਂ ਜਾ ਰਹੀਆਂ ਸਨ। ਪ੍ਰਚਾਰ ਦੌਰਿਆਂ ਨੂੰ ਬਗਾਵਤ ਦਾ ਨਾਮ ਦਿੱਤਾ ਜਾ ਰਿਹਾ ਸੀ। ਉਹ ਇਕ ਕੱਟੜ ਮੁਸਲਮਾਨ ਸਮਰਾਟ ਸੀ, ਉਹ ਕਿਸੇ ਧਰਮ ਦਾ ਵਿਕਾਸ ਜਰ ਨਹੀਂ ਸਕਦਾ ਸੀ। ਔਰੰਗਜ਼ੇਬ ਸਰਹੰਦ ਦੇ ਨਕਸ਼ਬੰਦੀਆਂ ਦੇ ਪ੍ਰਭਾਵ ਹੇਠ ਵੀ ਸੀ। ਉਹ 1658 ਈ: ਤੋਂ ਗੈਰ ਮੁਸਲਮਾਨਾਂ ਵਿਰੁੱਧ ਜਬਰ ਦਾ ਝੱਖੜ ਝੁਲਾ ਰਿਹਾ ਸੀ। ਸ਼ਾਹੀ ਹੁਕਮਾਂ ਅਧੀਨ 1666 ਈ: ਵਿਚ ਮਥਰਾ ਦੇ ਪ੍ਰਸਿੱਧ ਕੇਸਵ ਰਾਏ ਮੰਦਰ ਦਾ ਜੰਗਲਾ ਢਾਹ ਦਿੱਤਾ ਗਿਆ ਸੀ। 1669 ਈ: ਵਿਚ ਹਿੰਦੂਆਂ ਦੇ ਮੰਦਰ ਤੇ ਪਾਠਸ਼ਾਲਾਂ ਢਹਿ-ਢੇਰੀ ਕਰਨ ਦੇ ਆਦੇਸ਼ ਜਾਰੀ ਹੋ ਗਏ ਸਨ। ਅਗਸਤ 1669 ਈ. ਨੂੰ ਬਨਾਰਸ ਦਾ ਵਿਸ਼ਵਨਾਥ ਮੰਦਰ ਤਬਾਹ ਕਰ ਦਿੱਤਾ ਗਿਆ। ਬਨਾਰਸ ਵਿਚ ਗੋਪੀਨਾਥ ਮੰਦਰ ਵੀ ਤਬਾਹ ਕੀਤਾ ਗਿਆ। ਫਿਰ ਮਥਰਾ ਦਾ ਕੇਸਵ[8] ਮੰਦਰ ਵੀ ਤਬਾਹ ਕਰਕੇ ਉਥੇ ਮਸਜਿਦ ਬਣਾਉਣ ਦੇ ਹੁਕਮ ਜਾਰੀ ਕਰ ਦਿੱਤੇ ਗਏ।

ਬੂੜੀਆ ਵਿਚ ਸਿੱਖ ਗੁਰਦੁਆਰਾ ਵੀ ਢਾਹ ਦਿੱਤਾ ਗਿਆ। ਇਹ ਹੁਕਮ ਵੀ ਜਾਰੀ ਕਰ ਦਿੱਤੇ ਗਏ ਕਿ ਦਸਵੰਧ ਇਕੱਠਾ ਕਰਨ ਵਾਲੇ ਗੁਰੂ ਜੀ ਦੇ ਮਸੰਦਾਂ ਨੂੰ ਸ਼ਹਿਰਾਂ 'ਚੋਂ ਕੱਢ ਦਿੱਤਾ ਜਾਵੇ।[9]

ਪਰ ਕਸ਼ਮੀਰੀ ਪੰਡਿਤਾਂ 'ਤੇ ਜਦੋਂ ਵੱਡੀ ਗਿਣਤੀ 'ਚ ਮੁਸਲਮਾਨ ਬਣਨ ਲਈ ਕਸ਼ਮੀਰ ਦੇ ਸੂਬੇਦਾਰ ਵਲੋਂ ਦਬਾਅ ਪਾਇਆ ਗਿਆ ਤਾਂ ਉਹ ਪੰਡਿਤ ਕਿਰਪਾ ਰਾਮ ਦੀ ਅਗਵਾਈ ਵਿਚ 25 ਮਈ 1675 ਨੂੰ ਗੁਰੂ ਜੀ ਪਾਸ ਆਏ। ਸੇਵਾ ਸਿੰਘ ਲਿਖਦਾ ਹੈ ਕਿ ਗੁਰੂ ਜੀ ਨੇ ਬਚਨ ਕੀਤਾ :

*ਤਬ ਸਤਿਗੁਰ ਇਵ ਮਨ ਠਹਿਰਾਈ॥ ਬਿਨ ਸਿਰ ਦੀਏ ਜਗਤ ਦੁਖ ਪਾਈ॥*[10]

ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਕਸ਼ਮੀਰ ਦਾ ਹਾਕਮ ਇਫਤਖਾਰ ਖਾਂ ਔਰੰਗਜ਼ੇਬ ਨਾਲੋਂ ਵੀ ਵਧੇਰੇ ਕੱਟੜ ਸੀ। ਉਹ ਜ਼ਬਰਦਸਤੀ ਪੰਡਿਤਾਂ ਨੂੰ ਮੁਸਲਮਾਨ ਬਣਾ ਰਿਹਾ ਸੀ। ਕੁਇਰ ਸਿੰਘ ਲਿਖਦਾ ਹੈ ਕਿ ਕਸ਼ਮੀਰੀ ਪੰਡਿਤਾਂ ਨੇ ਗੁਰੂ ਜੀ ਪਾਸ ਪੁਕਾਰ ਕੀਤੀ :

*ਸਵਾ ਮਣ ਤੂਟਤ ਜਨੇਊ ਏਕ ਦਿਨਸੁ ਮੰਝਾਰ।*
*ਗਣਤੀ ਭਈ ਮਹਾਰਾਜ ਜੂ ਸਭ ਦੁਖਤ ਜਰੈ ਅਪਾਰ॥*[11]

ਗੁਰੂ ਜੀ ਉਪਰ ਬ੍ਰਾਹਮਣਾਂ ਦੀ ਪੁਕਾਰ ਦਾ ਬੜਾ ਪ੍ਰਭਾਵ ਪਿਆ। ਉਹਨਾਂ ਨੇ ਬ੍ਰਾਹਮਣਾਂ ਨੂੰ ਹੌਂਸਲਾ ਦਿੱਤਾ ਕਿ ਉਹ ਹਾਕਮ ਨੂੰ ਜਾ ਕੇ ਕਹਿਣ ਕਿ ਜੇ ਗੁਰੂ ਤੇਗ ਬਹਾਦਰ ਇਸਲਾਮ

8. *Dr. Fauja Singh, Guru Tegh Bahadur, p. 68-69.*
9. *ਖਾਫੀ ਖਾਂ, ਮੁੰਤਖਿਬ-ਉਤ-ਤਵਾਰੀਖ, ਪੰਨਾ 652*
*ਜਾਦੂ ਨਾਥ ਸਰਕਾਰ, ਹਿਸਟਰੀ ਆਫ ਔਰੰਗਜ਼ੈਬ, ਪੰਨਾ 212*
10. *ਸੇਵਾ ਸਿੰਘ, ਸ਼ਹੀਦ ਬਿਲਾਸ।*
11. *ਕੁਇਰ ਸਿੰਘ, ਗੁਰਬਿਲਾਸ ਪਾਤਸਾਹੀ 10, ਪੰਨਾ 48*

ਧਾਰ ਲੈਣਗੇ ਤਾਂ ਉਹ ਭੀ ਮੁਸਲਮਾਨ ਬਣ ਜਾਣਗੇ।

ਗੁਰੂ ਜੀ ਔਰੰਗਜ਼ੇਬ ਦੇ ਦਰਬਾਰ ਵੱਲ 11 ਜੁਲਾਈ, 1675 ਨੂੰ ਚਲ ਪਏ ਸਨ। ਉਹਨਾਂ ਦੇ ਨਾਲ ਭਾਈ ਦਿਆਲਾ, ਸਤੀਦਾਸ ਤੇ ਮਤੀਦਾਸ ਵੀ ਸਨ। ਉਹਨਾਂ ਦਾ ਮਨੋਰਥ ਦਿੱਲੀ ਜਾ ਕੇ ਬ੍ਰਾਹਮਣਾਂ ਬਾਰੇ ਗੱਲ ਕਰਨਾ ਸੀ। ਪ੍ਰੰਤੂ ਉਹਨਾਂ ਨੂੰ ਰਾਹ ਵਿਚ ਹੀ ਗ੍ਰਿਫ਼ਤਾਰ ਕਰ ਲਿਆ ਗਿਆ। "ਗੁਰੂ ਕੀਆਂ ਸਾਖੀਆਂ" ਵਿਚ ਲਿਖਿਆ ਹੈ: "ਹਾਕਮ ਸਰਹੰਦ ਕੋ ਪਤਾ ਚਲਾ ਕਿ ਗੁਰੂ ਤੇਗ ਬਹਾਦਰ ਕਸ਼ਮੀਰੀ ਬ੍ਰਾਹਮਣਾਂ ਦੀ ਫਰਿਆਦ ਲੈ ਕੇ ਦਿੱਲੀ ਜਾ ਰਿਹਾ ਹੈ, ਇਨ੍ਹੈ ਹਰਾਸਤ ਮੇਂ ਲੈ ਲੇਣਾ ਜ਼ਰੂਰੀ ਹੈ। ਨਾਜ਼ਮ ਸਰਹੰਦ ਨੇ ਚਉਕੀ ਸਰਦਾਰ ਰੋਪਰ ਸੇ ਲਿਖਾ ਕਿ ਉਸੇ ਬਮੈ ਹਮਰਾਹੀ ਸਿੱਖਾਂ ਗ੍ਰਿਫ਼ਤਾਰ ਕਰਕੇ ਮੇਰੇ ਰੋਬਰੂ ਸਰਹੰਦ ਮੇਂ ਲਾਏ ਕੇ ਪੇਸ਼ ਕੀਆ ਜਾਏ। ਉਧਰ ਗੁਰੂ ਜੀ ਬਮੈ ਤੀਨ ਸਿੱਖੋਂ ਕੇ ਨਦੀ ਸਰਸਾ ਪਾਰ ਹੋਇ ਕੇ ਮਲਕਪੁਰ ਰੰਘੜਾ ਭਾਈ ਨਗਾਹੀਏ ਸਿੱਖ ਕੇ ਗ੍ਰਿਹਿ ਮੇਂ ਆਇ ਨਿਵਾਸ ਕੀਆ।[12]

ਭੱਟ ਵਹੀ ਮੁਲਤਾਨੀ ਸਿੰਧੀ ਵਿਚ ਵੀ ਲਿਖਿਆ ਹੈ: ਗੁਰੂ ਤੇਗ ਬਹਾਦਰ ਮਹਲਾ ਨਾਮਾਂ ਕੋ ਨੂਰ ਮੁਹੰਮਦ ਖਾਨ ਮਿਰਜ਼ਾ ਚਉਂਕੀ ਰੋਪਰ ਵਾਲੇ ਨੇ ਸਾਲ ਸਤਰਾਂ ਸੈ ਬਤੀਸ ਸਾਵਨ ਪ੍ਰਵਿਸ਼ਟੇ ਬਾਰਾਂ ਕੇ ਦਿਹੁੰ ਗਾਮ ਮਲਕਪੁਰ ਰੰਘੜਾ, ਪਰਗਣਾ ਘਨੌਲਾ ਸੇ ਪਕੜ ਕੇ ਸਰਹੰਦ ਮੇਂ ਪਹੁੰਚਾਇਆ।[13]

ਗੁਰੂ ਜੀ ਤਿੰਨ ਮਹੀਨੇ ਬਸੀ ਪਠਾਣਾਂ ਦੇ ਬੰਦੀਖਾਨੇ ਰਖੇ ਗਏ। ਦੁਸ਼ਟਾਂ ਸਰੀਰ ਨੂੰ ਬੜਾ ਕਸ਼ਟ ਦਿੱਤਾ। ਤੀਨ ਮਾਸ ਬਾਦ ਦਿੱਲੀ ਸੇ ਪਰਵਾਨਾ ਆਨੇ ਸੇ ਗੁਰੂ ਜੀ ਕੋ ਲੋਹੇ ਕੇ ਪਿੰਜਰੇ ਮੇਂ ਬੰਦ ਕਰਕੇ ਦਿਹਲੀ ਤਰਫ ਰਵਾਨਾ ਕੀਆ ਗਿਆ। ਸੰਮਤ ਸਤਰਾਂ ਸੈ ਬਤੀਸ ਮੰਗਸਰ (ਮੱਘਰ) ਵਦੀ ਤ੍ਰੋਦਸੀ ਵੀਰਵਾਰ ਕੇ ਦਿਹੁੰ ਗੁਰੂ ਜੀ ਕੋ ਦਿਲਹੀ ਮੇਂ ਪੁਚਾਇ ਦੀਆ।[14]

ਕੇਸਰ ਸਿੰਘ ਵੀ ਲਿਖਦਾ ਹੈ:

*ਸੋ ਪਿੰਜਰਾ ਲੋਹੇ ਕਾ ਕਰ ਲਿਆਇ। ਸਾਹਿਬ ਤਿਸ ਵਿਚ ਲੀਤੇ ਪਾਇ।*
*ਚਉਥੇ ਮਹੀਨੇ ਸਾਹਿਬ ਦਿੱਲੀ ਜਾਏ ਪਹੁਤੇ। ਵਿਚ ਮਾਰਗ ਦੁਖ ਪਾਏ ਬਹੁਤੇ।*[15]

ਗੁਰੂ ਸਾਹਿਬ ਨੇ ਦਿੱਲੀ ਵਿਚ ਨਾ ਤਾਂ ਕਰਾਮਾਤ ਦਿਖਾਈ ਤੇ ਨਾ ਹੀ ਇਸਲਾਮ ਧਰਮ ਪਰਵਾਨ ਕੀਤਾ। ਫਲਸਰੂਪ ਗੁਰੂ ਜੀ ਤੇ ਉਹਨਾਂ ਦੇ ਸਾਥੀਆਂ ਨੂੰ 11 ਨਵੰਬਰ 1675 ਈ: ਨੂੰ ਸ਼ਹੀਦ ਕਰ ਦਿੱਤਾ ਗਿਆ। ਜਿਸ ਥਾਂ ਉਹਨਾਂ ਦਾ ਸੀਸ ਉਤਾਰਿਆ ਗਿਆ ਉਥੇ ਅੱਜ-ਕੱਲ੍ਹ ਗੁਰਦੁਆਰਾ ਸੀਸ ਗੰਜ ਹੈ। ਭਾਈ ਜੈਤਾ ਤੇ ਨਾਨੂੰ ਗੁਰੂ ਜੀ ਦਾ ਸੀਸ ਆਨੰਦਪੁਰ ਲੈ ਗਏ।

ਉਹ ਦਿੱਲੀ ਤੋਂ 13 ਨਵੰਬਰ ਨੂੰ ਤੁਰੇ ਤੇ 15 ਨਵੰਬਰ ਨੂੰ ਕੀਰਤਪੁਰ ਪਹੁੰਚੇ ਅਤੇ ਪਵਿੱਤਰ

12. ਸਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰਨਾ 80
13. ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਜਲ੍ਹਾਨੇ ਬਲਉੱਤੋਂ ਕਾ।
14. ਸਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰਨਾ 81
15. ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਦਸਾਂ ਪਾਤਸਾਹੀਆ ਕਾ, ਪੰਨਾ 89

ਸੀਸ ਗੁਰੂ ਗੋਬਿੰਦ ਸਿੰਘ ਦੀ ਭੇਂਟ ਕਰ ਦਿੱਤਾ। ਉਹਨਾਂ ਇਹ ਸੀਸ 16 ਨਵੰਬਰ ਨੂੰ ਆਨੰਦਪੁਰ 'ਚ ਲਿਜਾ ਕੇ ਅਗਨ ਭੇਂਟ ਕਰ ਦਿੱਤਾ। ਭਾਈ ਲੱਖੀ, ਨਗਾਹੀਆ ਤੇ ਹੋਰ ਸਾਥੀਆਂ ਨੇ ਗੁਰੂ ਜੀ ਦਾ ਧੜ ਚੂਨੇ ਦੇ ਗੱਡਿਆਂ ਵਿਚ ਲੁਕੋ ਕੇ ਆਪਣੇ ਘਰ ਨੂੰ ਅੱਗ ਲਾ ਕੇ ਅਗਨ ਭੇਂਟ ਕਰ ਦਿੱਤਾ। ਉਸ ਥਾਂ ਅੱਜ-ਕੱਲ੍ਹ ਦਿੱਲੀ ਵਿਚ ਗੁਰਦੁਆਰਾ ਰਕਾਬਗੰਜ ਹੈ।[16]

ਉਪਰੋਕਤ ਚਰਚਾ ਤੋਂ ਇਹ ਗੱਲ ਭਲੀਭਾਂਤ ਸਪੱਸ਼ਟ ਹੁੰਦੀ ਹੈ ਕਿ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦਾ ਮੁੱਖ ਕਾਰਨ ਔਰੰਗਜ਼ੇਬ ਦੀ ਧਾਰਮਿਕ ਕੱਟੜਤਾ ਸੀ ਤੇ ਗੁਰੂ ਜੀ ਦਾ ਇਸ ਨੀਤੀ ਦੇ ਵਿਰੋਧ ਵਿਚ ਕਸ਼ਮੀਰੀ ਪੰਡਿਤਾਂ ਦੀ ਹਮਾਇਤ ਵਿਚ ਡਟਣਾ ਸੀ। ਔਰੰਗਜ਼ੇਬ ਉਸ ਸਮੇਂ ਦਿੱਲੀ ਤੋਂ ਜੇ ਬਾਹਰ ਵੀ ਸਾਬਿਤ ਹੁੰਦਾ ਹੋਵੇ ਤਦ ਵੀ ਸਾਰੀ ਕਾਨੂੰਨੀ ਤੇ ਇਖ਼ਲਾਕੀ ਜ਼ਿੰਮੇਵਾਰੀ ਉਸੇ ਦੀ ਹੈ। ਮੁਨਸ਼ੀ ਸੁਜਾਨ ਰਾਇ ਲਿਖਦਾ ਹੈ ਕਿ ਔਰੰਗਜ਼ੇਬ ਦਾ ਹੁਕਮ ਆਉਣ 'ਤੇ ਹੀ ਗੁਰੂ ਜੀ ਨੂੰ ਸ਼ਹੀਦ ਕੀਤਾ ਗਿਆ।

*ਹਸਬ ਉਲ ਹੁਕਮ ਆਲਮਗੀਰ ਬਾਦਸ਼ਾਹ ਦਰ ਸ਼ਾਹਜਹਾਨਾਬਾਦ ਕੁਸ਼ਤਾ ਸ਼ੁਦ।*

ਇਸ ਸ਼ਹਾਦਤ ਦਾ ਸਿੱਖਾਂ ਵਿਚ ਰੋਸ ਹੋਣਾ ਕੁਦਰਤੀ ਹੀ ਸੀ। "ਮਾਅਸਰੇ ਆਲਮਗੀਰੀ" ਨੇ ਲਿਖਿਆ ਹੈ ਇਕ ਸਿੱਖ ਨੇ ਜਾਮਯ ਮਸਜਦ ਜੁਮੇ ਦੀ ਨਮਾਜ਼ ਪੜ੍ਹਨ ਉਪਰੰਤ ਜਿਸ ਵੇਲੇ ਔਰੰਗਜ਼ੇਬ ਬੇੜੀ ਤੋਂ ਤਖਤੇ-ਰਵਾਂ 'ਤੇ ਸਵਾਰ ਹੋਣ ਲੱਗਾ ਸੀ, ਦੋ ਇੱਟਾਂ ਮਾਰੀਆਂ। ਬਾਦਸ਼ਾਹੀ ਅੰਗ-ਰੱਖਿਅਕਾਂ ਨੇ ਉਸ ਸਿੱਖ ਨੂੰ ਪਕੜ ਲਿਆ। ਇਹ ਘਟਨਾ ਮਾਅਸਰੇ ਆਲਮਗੀਰੀ ਨੇ 30 ਅਕਤੂਬਰ 1676 ਦੇ ਸਾਲ ਹੇਠਾਂ ਦਰਜ ਕੀਤੀ ਹੈ।[17]

ਇਤਿਹਾਸਕਾਰ ਗਾਰਡਨ ਨੇ ਲਿਖਿਆ ਹੈ ਕਿ ਇਸ ਸ਼ਹਾਦਤ ਨਾਲ ਤਿੱਖੀਆਂ ਸੂਲਾਂ ਬੀਜੀਆਂ ਗਈਆਂ ਜੋ ਛੇਤੀ ਹੀ ਖਾਲਸਾ ਪੰਥ ਦੇ ਰੂਪ ਵਿਚ ਪ੍ਰਗਟ ਹੋ ਗਈਆਂ।

ਲਤੀਫ ਲਿਖਦਾ ਹੈ ਕਿ ਇਸ ਸ਼ਹਾਦਤ ਨਾਲ ਸਿੱਖ ਪੰਥ ਵਿਚ ਨਵਾਂ ਕਾਂਡ ਆਰੰਭ ਹੁੰਦਾ ਹੈ। ਇਸ ਸਮੇਂ ਤੋਂ ਸਿੱਖ ਕੱਟੜ ਹਕੂਮਤ ਦੀਆਂ ਜ਼ਿਆਦਤੀਆਂ ਵਿਰੁੱਧ ਲਾਮਬੰਦ ਹੋ ਗਏ ਤੇ ਆਪਣੇ ਆਪ ਨੂੰ ਬੀਰਤਾ ਤੇ ਦੇਸ਼-ਭਗਤੀ ਦੇ ਕਾਰਨਾਮਿਆਂ ਨਾਲ ਸੰਸਾਰ ਵਿਚ ਉਜਾਗਰ ਕਰਨ ਲੱਗੇ ਜਿਹਨਾਂ ਕਰਕੇ ਕੌਮਾਂ ਮਹਾਨ ਤੇ ਸ਼ਾਨਦਾਰ ਬਣਦੀਆਂ ਹਨ।[18]

ਗੋਕਲ ਚੰਦ ਨਾਰੰਗ ਠੀਕ ਹੀ ਲਿਖਦਾ ਹੈ ਕਿ ਨੌਵੇਂ ਗੁਰੂ ਜੀ ਨੇ ਸਿੱਖੀ ਦੀ ਸ਼ਾਨ ਮੁੜ ਬਹਾਲ ਕਰ ਦਿੱਤੀ ਤੇ ਉਹ 1664 ਤੋਂ 1675 ਤਕ ਪੰਜਾਬ ਦੇ ਹਿੰਦੂਆਂ ਦੇ ਆਗੂ ਬਣ ਚੁਕੇ ਸਨ। ਪ੍ਰੰਤੂ ਉਹਨਾਂ ਹਕੂਮਤ ਦੀਆਂ ਸ਼ਰਤਾਂ ਮੰਨਣ ਤੋਂ ਨਾਂਹ ਕਰਕੇ ਜ਼ਿੰਦਗੀ ਭਰ ਦੇ ਮਹਾਨ ਕਾਰਜਾਂ ਨਾਲੋਂ ਵੀ ਸ਼ਹਾਦਤ ਦੇ ਕੇ ਵੱਡਾ ਕਾਰਜ ਕਰ ਦਿਖਾਇਆ।

---

*16. ਭੱਟ ਵਹੀ ਜਾਦੋ ਬੰਸੀਆਂ ਕੀ, ਖਾਤਾ ਬੜਤੀਏ ਕਨਾਉਂਤੋਂ ਕਾ।*

*17. ਸਤਿਬੀਰ ਸਿੰਘ, ਇਤਿ ਜਿਨਿ ਕਰੀ, ਪੰਨਾ 164*

*18. ਸੱਯਦ ਮੁਹੰਮਦ ਲਤੀਫ, ਹਿਸਟਰੀ ਆਫ ਦੀ ਪੰਜਾਬ, ਪੰਨਾ 260-61*

ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਹਰ ਸੋਚਵਾਨ ਲਈ ਸ਼ੋਕ ਦਾ ਕਾਰਨ ਸੀ। ਹੁਣ ਸਭ ਲੋਕਾਂ ਨੂੰ ਸਿੱਖ ਮੱਤ ਨਾਲ ਹਮਦਰਦੀ ਹੋਈ ਤੇ ਮੁਗਲਾਂ ਵਿਰੁੱਧ ਘ੍ਰਿਣਾ ਦਾ ਲਾਵਾ ਫੁੱਟਣ ਲੱਗਾ। ਇਸ ਸ਼ਹਾਦਤ ਦੇ ਮਹੱਤਵ ਦਾ ਇਸ ਤੋਂ ਹੀ ਪਤਾ ਲੱਗਦਾ ਹੈ ਕਿ ਸ਼ਸਤਰਧਾਰੀ ਸਿੱਖ ਇਕ ਦਹਾਕੇ ਦੇ ਅੰਦਰ ਹੀ ਮੁਗਲਾਂ ਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਨਾਲ ਟੱਕਰ ਲੈਣ ਲੱਗੇ। ਇਸ ਸ਼ਹਾਦਤ ਨੇ ਇਹ ਵੀ ਸਿੱਧ ਕਰ ਦਿੱਤਾ ਕਿ ਗੁਰੂ ਜੀ ਆਪਣੀ ਬਾਣੀ ਅਨੁਸਾਰ "ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ" ਦੇ ਅਨੁਸਾਰ ਅਮਲ ਕਰਨ ਲਈ ਸਮਰੱਥ ਸਨ। ਗੁਰੂ ਜੀ ਨੇ ਸਾਬਤ ਕਰ ਦਿੱਤਾ ਕਿ ਉਹ ਸ਼ਾਹੀ ਦਬਾਅ ਹੇਠ ਆ ਕੇ ਕੋਈ ਕਰਾਮਾਤ ਵਿਖਾਉਣ ਦਾ ਕੁਕਾਜ ਨਹੀਂ ਕਰ ਸਕਦੇ। ਸਭ ਤੋਂ ਵੱਡੀ ਕਰਾਮਾਤ ਤਾਂ ਸ਼ਹਾਦਤ ਹੀ ਹੈ। ਇਸ ਸ਼ਹਾਦਤ ਨੇ ਹੀ ਕੌਮ ਨੂੰ ਅਣਖ ਦੀ ਜ਼ਿੰਦਗੀ ਦੀ ਬਖਸ਼ਿਸ਼ ਕੀਤੀ। ਦੂਸਰੇ ਧਰਮ ਪ੍ਰਤੀ ਸ਼ਹਾਦਤ ਦੇਣ ਕਾਰਨ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ :

*ਤੇਗ ਬਹਾਦਰ ਸਿਮਰੀਐ ਘਰਿ ਨੌ ਨਿਧਿ ਆਵੈ ਧਾਇ॥*[19]



*19. ਸ਼ਬਦਾਰਥ ਦਸਮ ਗ੍ਰੰਥ, ਪੋਥੀ ਪਹਿਲੀ, ਪੰ: 154*

# ਭਾਈ ਦਿਆਲ ਦਾਸ

ਭਾਈ ਦਿਆਲ ਦਾਸ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ 11 ਨਵੰਬਰ 1675 ਈ: ਨੂੰ ਦਿੱਲੀ ਵਿਚ ਸ਼ਹੀਦ ਹੋਣ ਵਾਲੇ ਪ੍ਰਮੁੱਖ ਸਿੱਖਾਂ ਵਿਚੋਂ ਇਕ ਸਨ। ਦੂਸਰੇ ਦੋ, ਸ਼ਹਾਦਤ ਦਾ ਜਾਮ ਪੀਣ ਵਾਲੇ ਸਨ, ਭਾਈ ਸਤੀ ਦਾਸ ਤੇ ਭਾਈ ਮਤੀ ਦਾਸ।

ਭਾਈ ਦਿਆਲ ਦਾਸ ਜਾਂ ਭਾਈ ਦਿਆਲਾ ਦਾ ਜ਼ਿਕਰ ਸਿੱਖ ਯਾਦ ਵਿਚ ਅਜਿਹੇ ਅਨਿਨ ਸਿੱਖ ਵਜੋਂ ਸਾਂਭਿਆ ਹੋਇਆ ਹੈ ਜਿਸ ਨੂੰ ਉਬਲਦੇ ਪਾਣੀ ਦੀ ਦੇਗ ਵਿਚ ਸੁੱਟ ਕੇ ਸ਼ਹੀਦ ਕੀਤਾ ਗਿਆ ਸੀ। ਭਾਈ ਦਿਆਲ ਦਾਸ ਮਾਈ ਦਾਸ ਦੇ 12 ਪੁੱਤਰਾਂ ਵਿਚੋਂ ਦੂਸਰੇ ਨੰਬਰ 'ਤੇ ਸੀ। ਉਹਨਾਂ ਤੋਂ ਵੱਡਾ ਜੇਠਾ ਸੀ ਤੇ ਛੋਟਾ ਮਨੀ ਰਾਮ ਜੋ ਸ਼ਹੀਦ ਮਨੀ ਸਿੰਘ ਕਰਕੇ ਪ੍ਰਸਿੱਧ ਹਨ।

ਭਾਈ ਦਿਆਲ ਦਾਸ ਨੂੰ ਉਹਨਾਂ ਦੇ ਪਿਤਾ ਮਾਈ ਦਾਸ ਨੇ ਸਤਵੇਂ ਗੁਰੂ ਸ੍ਰੀ ਗੁਰੂ ਹਰਿ ਰਾਏ ਜੀ ਦੇ ਚਰਨਾਂ ਵਿਚ 1657 ਈ: ਨੂੰ ਭੇਟ ਕੀਤਾ। ਉਹ ਪਹਿਲਾਂ ਗੁਰੂ ਹਰਿ ਰਾਏ ਤੇ ਫਿਰ ਗੁਰੂ ਹਰਿਕ੍ਰਿਸ਼ਨ ਜੀ ਦੀ ਸੇਵਾ ਕਰਦੇ ਰਹੇ। ਗੁਰੂ ਤੇਗ ਬਹਾਦਰ ਜੀ ਦੇ ਗੁਰਿਆਈ ਕਾਲ ਵਿਚ ਭਾਈ ਦਿਆਲ ਦਾਸ ਨੂੰ 'ਘਰਬਾਰੀ ਦੀਵਾਨ' ਥਾਪਿਆ ਗਿਆ। ਗੁਰੂ ਜੀ ਦੇ ਉਹ ਅਤਿ ਵਿਸ਼ਵਾਸ ਪਾਤਰ ਸਨ। ਜਦੋਂ ਗੁਰੂ ਤੇਗ ਬਹਾਦਰ 1665 ਈ: ਤੋਂ ਪਿਛੋਂ ਪੂਰਬ ਦੀ ਯਾਤਰਾਂ 'ਤੇ ਗਏ ਸਨ ਤਾਂ ਉਹ ਪਰਿਵਾਰ ਨੂੰ ਪਟਨੇ ਛੱਡ ਕੇ ਅੱਗੇ ਜੈਪੁਰ ਦੇ ਰਾਜਾ ਰਾਮ ਸਿੰਘ ਦੀ ਸਹਾਇਤਾ ਲਈ ਪਹੁੰਚੇ ਸਨ ਤਾਂ ਪਰਿਵਾਰ ਦੀ ਸਾਰੀ ਜ਼ਿੰਮੇਵਾਰੀ ਭਾਈ ਦਿਆਲ ਦਾਸ ਦੀ ਹੀ ਸੀ। ਹੁਕਮਨਾਮਿਆਂ ਵਿਚੋਂ ਇਹ ਸਪੱਸ਼ਟ ਹੁੰਦਾ ਹੈ ਕਿ ਭਾਈ ਦਿਆਲ ਦਾਸ ਗੁਰੂ ਜੀ ਦੇ ਮੁਹਤਬਰ ਸਿੱਖ ਸਨ। ਲਿਖਿਆ ਹੈ: "ਭਾਈ ਦਿਆਲ ਦਾਸ ਗੁਰੂ ਦਾ ਪੁਤ ਹੈ........"[1] ਤੇ ਫਿਰ ਪਟਨੇ ਦੀ ਸੰਗਤਿ ਨੂੰ ਲਿਖਿਆ : "ਭਾਈ ਦਿਆਲ ਦਾਸ ਕਹੈ ਸੰਗਤ ਗੁਰੂ ਕਾ ਹੁਕਮ ਕਰਿ ਮੰਨਣਾ।" ਅਨੇਕਾਂ ਹੁਕਮਨਾਮਿਆਂ ਵਿਚ ਭਾਈ ਦਿਆਲ ਦਾਸ ਦਾ ਹੀ ਮੁੱਖੀ ਦੇ ਰੂਪ ਵਿਚ ਜ਼ਿਕਰ ਮਿਲਦਾ ਹੈ। ਇਕ ਹੁਕਮਨਾਮੇ ਵਿਚ ਲਿਖਿਆ ਹੈ: ੧ਓ ਗੁਰੂ ਸਤਿ ॥[2]

*ਭਾਈ ਦਿਆਲ ਦਾਸ ਭਾਈ ਰਾਮ ਰਾਇ ਭਾਈ ਦਰਬਾਰੀ*
*ਭਾਈ ਡੇਡ ਮਲ/ਸਰਬਤਿ ਸੰਗਤਿ ਗੁਰੂ ਰਖੈਗਾ।*

1. *ਨੀਸਾਣ ਤੇ ਹੁਕਮਨਾਮੇ, ਸ਼੍ਰੋ: ਗੁ: ਪ੍ਰ: ਕਮੇਟੀ, ਅੰਮ੍ਰਿਤਸਰ, ਪੰਨਾ 33*
2. *ਉਹੀ, ਪੰਨਾ 37*

*ਕੂਚ ਕੀਏ ਹਮ ਕੋ ਚਾਰ ਦਿਨ ਹੋਏ ਹਹਿ*
*ਰਾਜੇ ਜੀ ਕੇ ਕੂਚ ਕੀਏ ਸਤ ਰੋਜ਼, ਹੋਏ ਹੈ।*
*ਤੁਮਾਰੇ ਵਾਸਤੇ ਹਮੋ ਨੋ ਮੁਕਾਮ ਕੀਏ ਹੈ*
*ਰਾਤ ਰਾਤ ਕਰਿ ਕੈ ਬਹੁਤ ਸਿਤਾਬੀ ਸਾਥ ਹਮਾਰੇ ਪਾਸ ਆਇ ਪਹੁੰਚਣਾ।*
*ਦਉੜਨ ਵਾਲਾ ਕੋਸਾ (ਛੋਟੀ ਤੇਜ਼ ਕਿਸ਼ਤੀ) ਕਰਿਕੇ ਆਠ ਪਹਰ ਮੋ ਆਇ*
*ਪਹੁੰਚਣਾ ਢੀਲ ਪਾਉ ਘੜੀ ਕੀ ਨਾਹੀ ਕਰਣੀ।*
*ਹਮ ਤੁਮਾਰਾ ਬੈਠੇ ਰਾਹੁ ਦੇਖਦੇ ਹੈ ਬਹੁਤ ਸਿਤਾਬ ਆਵਣਾ।*
*ਗੁਰੂ ਸੰਗਤਿ ਕੀ ਬਾਹੁੜੀ ਕਰੇਗਾ।*[3]

ਬਨਾਰਸ ਕੀ ਸੰਗਤਿ ਨੂੰ ਲਿਖੇ ਹੁਕਮਨਾਮਿਆਂ ਵਿਚ ਭਾਈ ਦਿਆਲ ਦਾਸ ਦਾ ਨਾਮ ਵਾਰ ਵਾਰ ਆਇਆ ਹੈ :...............ਸਰਬਤ ਸੰਗਤ ਬਨਾਰਸ ਦੀ ਗੁਰੂ ਗੁਰੂ ਜਪਣਾ, ਜਨਮ ਸਉਰੇ ਸੰਗਤ ਕੇ ਮਨੋਰਥ ਗੁਰੂ ਪੂਰੇ ਕਰੇਗਾ, ਕਾਰ ਸੰਗਤ ਦੀ ਏਕ ਸਉ ਛਿਆਸਠ ਰੁਪਯੇ ਸੰਗਤ ਨੇ ਭਾਈ ਦਿਆਲ ਦਾਸ ਪਾਸਿ ਭੇਜੇ ਥੇ ਸੋ ਹਜ਼ੂਰ ਆਏ ਸੰਗਤ ਕੀ ਬਾਹੁੜੀ ਹੋਈ ਆਗੇ ਕਾਰ ਭੇਟ ਮੰਨਤ ਸਭ ਭਾਈ ਦਿਆਲ ਦਾਸੁ ਕੋ ਸੰਗਤ ਨੇ ਲੋਚ ਕੇ ਦੇਣਾ ਸੰਗਤ ਕਾ ਰਿਜਕ ਵਧੇਗਾ ਮਨੋਰਥ ਪੂਰੇ ਗੁਰੂ ਕਰੇਗਾ.........."[4] ਫਿਰ ਇਕ ਹੋਰ ਹੁਕਮਨਾਮੇ ਵਿਚ ਵੀ ਲਿਖਿਆ ਹੈ......"ਭਾਈ ਦਿਆਲ ਦਾਸ ਕਹੇ ਸੰਗਤਿ ਗੁਰੂ ਕਾ ਹੁਕਮੁ ਕਰਿ ਮੰਨਣਾ ਸੰਗਤਿ ਕੇ ਮਨੋਰਥੁ ਗੁਰੂ ਪੂਰੇ ਕਰੇਗਾ........"[5]

ਇਹ ਸਪੱਸ਼ਟ ਹੁੰਦਾ ਹੈ ਕਿ ਭਾਈ ਦਿਆਲ ਦਾਸ ਨੂੰ ਉਸ ਖੇਤਰ ਦਾ ਗੁਰੂ ਜੀ ਵਲੋਂ ਮਸੰਦ ਵੀ ਥਾਪਿਆ ਗਿਆ ਸੀ। ਇਹ ਹੁਕਮਨਾਮਾ ਤਾਂ ਸ਼ੁਰੂ ਹੀ ਇੰਞ ਹੁੰਦਾ ਹੈ :

ੴ ਗੁਰੂ ਸਤਿ
ਭਾਈ ਦਿਆਲਦਾਸ ਸਤੀ ਦਾਸ........ਗੁਰੂ ਦਾ ਪੁਤ ਹੈ।"[6]

ਔਰੰਗਜ਼ੇਬ ਨਾਲ ਗੁਰੂ ਤੇਗ ਬਹਾਦਰ ਦੀਆਂ ਹੋਈਆਂ ਪਹਿਲੀਆਂ ਦੋ ਮੁਲਾਕਾਤਾਂ ਵਿਚ ਭਾਈ ਦਿਆਲ ਦਾਸ ਵੀ ਨਾਲ ਹੀ ਸਨ। ਦਿੱਲੀ ਵਿਚ ਜਦੋਂ ਭਾਈ ਮਤੀ ਦਾਸ ਤੇ ਸਤੀ ਦਾਸ ਨੂੰ ਸ਼ਹੀਦ ਕੀਤਾ ਗਿਆ ਤਾਂ ਭਾਈ ਦਿਆਲ ਦਾਸ ਜੀ ਨੂੰ ਉਬਲਦੀ ਦੇਗ ਵਿਚ ਬਿਠਾਕੇ ਸ਼ਹੀਦ ਕੀਤਾ ਗਿਆ। ਆਪ ਨੂੰ ਇਸਲਾਮ ਧਰਮ ਕਬੂਲ ਕਰਨ ਲਈ ਆਖਿਆ ਗਿਆ ਪਰ ਆਪ ਨੇ ਧਰਮ ਤੋਂ ਆਪਣੀ ਜਾਨ ਕੁਰਬਾਨ ਕਰ ਦਿੱਤੀ। ਸਿੱਖ ਇਤਿਹਾਸ ਦੇ ਸਿਰਮੌਰ ਸ਼ਹੀਦਾਂ ਵਿਚ ਭਾਈ ਦਿਆਲ ਦਾਸ ਦਾ ਨਾਮ ਸਦਾ ਅਮਰ ਰਹੇਗਾ।

---

*3. ਉਹੀ, ਪੰਨਾ 40*
*4. ਉਹੀ, ਪੰਨਾ 44*
*5. ਉਹੀ, ਪੰਨਾ 45, 46, 47, 48*
*6. ਉਹੀ, ਪੰਨਾ 33*

ਭਾਈ ਦਿਆਲ ਦਾਸ ਜੀ 1657 ਈ: ਤੋਂ ਲੈ ਕੇ 1675 ਈ: ਤਕ ਗੁਰੂ ਘਰ ਨਾਲ ਤਨ, ਮਨ, ਧਨ ਦੀ ਸੇਵਾ ਕਰਕੇ ਜੁੜੇ ਰਹੇ। ਸ੍ਰੀ ਗੁਰੂ ਹਰ ਰਾਇ, ਗੁਰੂ ਹਰਿਕ੍ਰਿਸ਼ਨ ਤੇ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਦਿੱਲੀ ਦੇ ਸਮਰਾਟ ਔਰੰਗਜ਼ੇਬ ਦੀ ਜੋ ਕਰੋਪੀ ਗੈਰ-ਮੁਸਲਮਾਨਾਂ ਉਪਰ ਹੋਈ ਉਸ ਤੋਂ ਸਿੱਖ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਸਿੱਖ ਵੀ ਨਹੀਂ ਬਚੇ। ਜਦੋਂ ਭਾਈ ਦਿਆਲਾ ਜੀ, ਗੁਰੂ ਤੇਗ ਬਹਾਦਰ ਜੀ ਨਾਲ ਪੂਰਬ ਦੀ ਯਾਤਰਾ ਲਈ ਚਲ ਪਏ ਤਾਂ ਗੁਰੂ ਸਾਹਿਬ ਨੂੰ 8 ਨਵੰਬਰ 1665 ਈ: ਨੂੰ ਆਲਿਮ ਖਾਂ ਰੋਹੇਲੇ ਵਲੋਂ ਧਮਧਾਨ ਸਾਹਿਬ ਵਿਚ ਗ੍ਰਿਫ਼ਤਾਰ ਕਰ ਲਿਆ ਗਿਆ ਸੀ।[7] ਉਹਨਾਂ ਨੂੰ ਦਿੱਲੀ ਲਿਜਾਇਆ ਗਿਆ ਪ੍ਰੰਤੂ ਅੰਬੇਰਪਤੀ ਰਾਜਾ ਰਾਮ ਸਿੰਘ ਨੇ ਆਪਣੀ ਜ਼ਿੰਮੇਵਾਰੀ ਤੇ ਜ਼ਾਮਨੀ ਦੇ ਕੇ ਉਹਨਾਂ ਨੂੰ ਔਰੰਗਜ਼ੇਬ ਦੇ ਜਬਰ ਤੋਂ ਦੂਰ ਰੱਖਿਆ।

ਪੂਰਬ ਦੀ ਯਾਤਰਾ ਸਮੇਂ ਉਹ ਹੀ ਗੁਰੂ ਜੀ ਦੇ ਪਰਿਵਾਰ ਦੀ ਦੇਖ-ਭਾਲ ਦਾ ਹਰ ਤਰ੍ਹਾਂ ਨਾਲ ਜ਼ਿੰਮੇਵਾਰ ਸੀ। ਬਨਾਰਸ ਤੇ ਪਟਨੇ ਦੀ ਸੰਗਤ ਤੋਂ ਕਾਰ ਭੇਂਟ ਲੈਣੀ ਤੇ ਗੁਰੂ ਤੇਗ ਬਹਾਦਰ ਜੀ ਵਲੋਂ ਆਏ ਹੁਕਮਾਂ ਦੀ ਪਾਲਣਾ ਕਰਨੀ ਉਸ ਦੀ ਹੀ ਜ਼ਿੰਮੇਵਾਰੀ ਸੀ। ਜਦੋਂ ਗੁਰੂ ਜੀ 1673 ਈ: ਵਿਚ ਪੰਜਾਬ ਮੁੜ ਆਏ ਤਦੋਂ ਦਿਆਲ ਦਾਸ ਨਾਲ ਹੀ ਆਏ ਸਨ। ਜਦੋਂ ਗੁਰੂ ਜੀ ਨੂੰ ਆਖਰੀ ਵਾਰ ਮਲਕਪੁਰ ਰੰਘੜਾਂ ਕੋਲੋਂ 8 ਜੁਲਾਈ 1675 ਈ: ਨੂੰ ਗ੍ਰਿਫ਼ਤਾਰ ਕੀਤਾ ਗਿਆ ਤਾਂ ਭਾਈ ਦਿਆਲ ਦਾਸ ਜੀ ਨਾਲ ਹੀ ਸਨ। ਦਿੱਲੀ ਵਿਖੇ ਸ਼ਾਹੀ ਹੁਕਮਾਂ ਨਾਲ ਉਬਲਦੇ ਦੇਗੇ ਵਿਚ 11 ਨਵੰਬਰ, 1675 ਈ: ਨੂੰ ਪਾ ਕੇ ਦਿਆਲ ਦਾਸ ਜੀ ਨੂੰ ਵੀ ਸ਼ਹੀਦ ਕਰ ਦਿੱਤਾ ਗਿਆ।[8] ਭਾਈ ਸਤੀ ਦਾਸ, ਭਾਈ ਮਤੀ ਦਾਸ ਤੇ ਗੁਰੂ ਤੇਗ ਬਹਾਦਰ ਜੀ ਵੀ ਇਸ ਸਮੇਂ ਔਰੰਗਜ਼ੇਬ ਦੇ ਜ਼ੁਲਮ ਦਾ ਸ਼ਿਕਾਰ ਹੋਏ।

ਗੁਰੂ ਤੇਗ ਬਹਾਦਰ ਜੀ ਨੂੰ ਡਰਾਉਣ ਲਈ ਜੋ ਗੁਰੂ ਜੀ ਦੇ ਸਾਥੀਆਂ ਨੂੰ ਤਸੀਹੇ ਦਿੱਤੇ ਗਏ, ਉਹਦਾ ਵੇਰਵਾ "ਗੁਰੂ ਕੀਆ ਸਾਖੀਆਂ" ਵਿਚ ਇਉਂ ਹੈ :

"ਸ਼ਾਹੀ ਕਾਜ਼ੀ ਨੇ ਪ੍ਰਿਥਮੇਂ ਇਨ ਤੀਨ ਸਿਖੋਂ ਕੋ ਫਤਵਾ ਦੀਆ, ਕਹਾ-ਇਹ ਤੀਨੋਂ ਏਸ ਕੇ ਸਾਥੀ ਏਸ ਕੇ ਸਾਹਵੇਂ ਮਾਰ ਦੀਏ ਜਾਏਂ।.....ਅਵਲ ਦਿਆਲ ਦਾਸ ਕੋ ਏਕ ਰੀਝਤੇ ਦੇਗੇ ਮੇਂ ਬੰਦ ਕਰਕੇ ਮਾਰਾ........।"[9]



7. *ਭੱਟ ਵਹੀ ਜਾਦੋਬੰਸੀ ਪੰਨਾ 44*

8. ***Encyclopaedia of Sikhism , P. 582***

9. *ਸਰੂਪ ਸਿੰਘ ਕੌਸਿਸ਼, ਗੁਰੂ ਕੀਆਂ ਸਾਖੀਆਂ, ਪੰਨਾ 83*

# ਭਾਈ ਮਤੀ ਦਾਸ ਤੇ ਭਾਈ ਸਤੀ ਦਾਸ

ਗੁਰੂ ਤੇਗ ਬਹਾਦਰ ਜੀ ਨਾਲ 11 ਨਵੰਬਰ, 1675 ਈ: ਨੂੰ ਸ਼ਹੀਦ ਹੋਣ ਵਾਲੇ ਤਿੰਨ ਸਿੱਖਾਂ ਵਿਚ ਭਾਈ ਦਿਆਲ ਦਾਸ, ਭਾਈ ਮਤੀ ਦਾਸ ਤੇ ਭਾਈ ਸਤੀ ਦਾਸ ਦਾ ਜ਼ਿਕਰ ਆਉਂਦਾ ਹੈ। ਭੱਟ ਵਹੀ ਤਲਉਂਢਾ, ਪਰਗਣਾ ਜੀਂਦ ਵਿਚ ਦਰਜ ਹੈ :

"ਦਿਆਲਦਾਸ ਬੇਟਾ ਮਾਈਦਾਸ ਕਾ, ਪੋਤਾ ਬਲੂ ਰਾਉ ਕਾ......ਗੁਰੂ ਤੇਗ ਬਹਾਦਰ ਗੈਲੋਂ ਸਾਲ ਸਤਰਾਂ ਸੈ ਬਤੀਸ ਮਗਸਰ ਸੁਦੀ ਪੰਚਮੀ ਵੀਰਵਾਰ ਕੇ ਦਿਹੁੰ ਦਿਲੀ ਚਾਂਦਨੀ ਚੌਕ ਕੇ ਮਲ੍ਹਾਨ ਸਾਹੀ ਹੁਕਮ ਗੈਲ ਮਾਰਾ ਗਿਆ। ਸਾਥ ਮਤੀਦਾਸ, ਸਤੀਦਾਸ ਬੇਟੇ ਹੀਰਾ ਮੱਲ ਕੇ ਪੋਤੇ ਦਵਾਰਕਾ ਦਾਸ ਕੇ ਭਾਰਗਵ ਗੋਤਰੇ ਛਿੱਬਰ ਬ੍ਰਾਹਮਣ ਮਾਰੇ ਗਏ।"[1]

ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਪਹਿਲਾਂ ਇਹ ਤਿੰਨੋਂ ਸ਼ਹੀਦ ਕੀਤੇ ਗਏ। 'ਗੁਰੂ ਕੀਆਂ ਸਾਖੀਆਂ' ਵਿਚ ਲਿਖਿਆ ਹੈ; "ਸ਼ਾਹੀ ਕਾਜ਼ੀ ਨੇ ਪ੍ਰਿਥਮੇਂ ਇਨ ਤੀਨ ਸਿਖੋਂ ਕੋ ਫਤਵਾ ਦੀਆਂ, ਕਹਾ-ਇਹ ਤੀਨੋ ਏਸ ਕੇ ਸਾਥੀ ਏਸ ਕੇ ਸਾਹਵੇਂ ਮਾਰ ਦੀਏ ਜਾਏਂ। ਅਗਰ ਫਿਰ ਵੀ ਨਾ ਮਾਨਾ ਤਾਂ ਇਸੇ ਵੀ ਅਗਲੇ ਜਹੱਨਮ ਤੋਰ ਦੀਆ ਜਾਏ। ਅੱਵਲ ਦਿਆਲ ਦਾਸ ਕੋ ਏਕ ਰੀਝਤੇ ਦੇਗੇ ਮੇਂ ਬੰਦ ਕਰਕੇ ਮਾਰਾ। ਇਸਕੇ ਬਾਦ ਮਤੀਦਾਸ ਕੋ ਆਰੇ ਗੈਲ ਚੀਰਾ ਗਿਆ। ਉਪ੍ਰੰਤ ਗੁਰੂ ਜੀ ਕੇ ਤੀਜੇ ਸਾਥੀ ਸਤੀਦਾਸ ਕੋ ਰੂਈ ਮੇਂ ਵਲ੍ਹੇਟ ਜ਼ਿੰਦਾ ਜਲਾਇ ਦੀਆ।"[2]

ਭਾਈ ਮਤੀ ਦਾਸ ਪਿੰਡ ਕਰਿਆਲਾ, ਜ਼ਿਲਾ ਜਿਹਲਮ (ਹੁਣ ਪਾਕਿਸਤਾਨ) ਦੇ ਰਹਿਣ ਵਾਲੇ ਸਨ। ਪਿਤਾ ਦਾ ਨਾਮ ਭਾਈ ਹੀਰਾਨੰਦ ਤੇ ਦਾਦੇ ਦਾ ਨਾਮ ਦਵਾਰਕਾ ਦਾਸ ਸੀ ਤੇ ਪੜਦਾਦੇ ਦਾ ਨਾਮ ਪਿਰਾਗਾ ਸੀ।[3] ਇਹ ਪਿੰਡ ਧਨੀ ਪੋਠੋਹਾਰ ਦਾ ਉੱਘਾ ਪਿੰਡ ਸੀ ਤੇ ਚਕਵਾਲ

---

*1. ਸਰੂਪ ਸਿੰਘ ਕੌਸਿਸ਼, ਗੁਰੂ ਕੀਆਂ ਸਾਖੀਆਂ, ਪੰਨਾ 19, ਸੰਪਾਦਕ ਪਿਆਰਾ ਸਿੰਘ ਪਦਮ ਵਲੋਂ ਭੂਮਿਕਾ ਵਿਚ ਹਵਾਲਾ ਦਿੱਤਾ ਗਿਆ ਹੈ।* *2. ਉਹੀ, ਪੰਨਾ 83*

*3. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 944 'ਤੇ ਮਤੀਦਾਸ ਨੂੰ ਭਾਈ ਪਿਰਾਗਾ ਦਾ ਜੇਠਾ ਪੁੱਤਰ ਲਿਖਿਆ ਹੈ। ਭਾਈ ਮਤੀ ਦਾਸ ਪਿਰਾਗਾ ਦਾ ਪੜੋਤਾ ਸੀ ਨਾ ਕਿ ਪੁੱਤਰ। ਭਾਈ ਕਾਨ੍ਹ ਸਿੰਘ ਦਾ ਇਹ ਲਿਖਣਾ ਠੀਕ ਨਹੀਂ। ਭੱਟ ਵਹੀ ਮੁਲਤਾਨੀ ਸਿੰਧੀ ਵਿਚ ਵੇਰਵਾ ਵਧੇਰੇ ਭਰੋਸੇਯੋਗ ਹੈ ਤੇ ਪੰਡਾ ਵਹੀ ਪੰਡਿਤ ਗੋਇੰਦ ਰਾਮ ਛਿੱਬਰ ਬ੍ਰਾਹਮਣ ਅਹਾਤਾ ਜੰਦਾਲ ਹਰਦੁਆਰ ਨੇ ਲਿਖਿਆ ਹੈ : ਪ੍ਰਾਗ ਦਾਸ ਬੇਟੇ ਗੌਤਮ ਕੇ..........ਬਾਵਾ ਦਵਾਰਕਾ ਦਾਸ ਬੇਟਾ ਬਾਵਾ ਪ੍ਰਾਗ ਦਾਸ ਕਾ.......ਬਾਵਾ ਹੀਰਾ ਮਲ ਬੇਟਾ ਦਵਾਰਕਾ ਦਾਸ ਕਾ........ਦੀਵਾਨ ਮਤੀ ਦਾਸ ਸਤੀ ਦਾਸ ਬੇਟੇ ਹੀਰਾ ਮੱਲ ਕੇ....."*

*(ਗੁਰੂ ਕੀਆਂ ਸਾਖੀਆਂ, ਪੰਨਾ 8-19)*

ਤੋਂ ਕਟਾਸਰਾਜ ਨੂੰ ਜਾਣ ਵਾਲੀ ਸੜਕ ਉੱਪਰ ਚਕਵਾਲ ਤੋਂ 10 ਕਿਲੋਮੀਟਰ ਦੀ ਦੂਰੀ 'ਤੇ ਹੈ। ਇਹ ਪਿੰਡ ਬਾਬਾ ਪਰਾਗਾ ਨੇ 1526 ਈ: ਵਿਚ ਬੰਨ੍ਹਿਆ ਸੀ। ਭਾਈ ਮਤੀ ਦਾਸ ਦੇ ਦਾਦਾ ਭਾਈ ਪਰਾਗਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਸਿੱਖ ਧਰਮ ਵਿਚ ਆਏ। ਇਹਨਾਂ ਨੇ ਆਪਣੇ ਪੁੱਤਰ ਹੀਰਾ ਨੰਦ ਤੇ ਚਾਰੇ ਪੋਤਰੇ ਮਤੀ ਦਾਸ, ਸਤੀ ਦਾਸ, ਜਤੀ ਦਾਸ ਤੇ ਸਖੀ ਦਾਸ ਵੀ ਚਰਣ ਪਾਹੁਲ ਦੁਆਰਾ ਸਿੱਖ ਬਣਾਏ।

ਗੁਰੂ ਤੇਗ ਬਹਾਦਰ ਜੀ ਦੇ ਸਮੇਂ ਭਾਈ ਮਤੀ ਦਾਸ ਜੀ ਦੀਵਾਨ ਬਣਾਏ ਗਏ। ਕੇਸਰ ਸਿੰਘ ਛਿੱਬਰ ਵੀ "ਬੰਸਾਵਲੀ ਨਾਮਾ 10 ਪਾਤਸਾਹੀਆਂ ਕਾ" ਵਿਚ ਲਿਖਦਾ ਹੈ :

*ਗੁਰੂ ਤੇਗ ਬਹਾਦਰ ਸਭੇ ਰਖ ਲਏ।*
*ਚਾਕਰ ਨਫਰ ਮੁਸੱਦੀ ਜੋ ਗੁਰੂ ਹਰਿ ਕ੍ਰਿਸ਼ਨ ਦੇ ਗਏ।*
*ਦੀਵਾਨ ਦਰਘਾ ਮਲ ਬ੍ਰਹਮਣ ਛਿੱਬਰ।*
*ਸੋ ਚਰਨੀ ਆਇ ਲਗਾ ਤਜਿ ਮਨ ਦਾ ਕਿਬਰ।*
*ਸਿਰੋਪਾਇ ਦੀਵਾਨੀ ਦਾ ਗੁਰੂ ਤੇਗ ਬਹਾਦਰ ਤਿਸਨੂੰ ਦਿੱਤਾ।*
*ਤਿਸ ਦਾ ਸਰੀਰ ਹੈਸੀ ਵਡਾ ਉਸਨੇ ਕੰਮ ਵਿਚ ਦੋਨੋ ਭਤੀਜੇ ਖੜੇ ਕੀਤਾ।*
*ਸਤੀ ਦਾਸ ਮਤੀ ਦਾਸ ਇਹ ਦੋਨੋ ਭਾਈ।*
*ਗੁਰੂ ਕੇ ਘਰਿ ਦੀ ਕੰਮ ਟਹਿਲ ਏਨਾ ਸਭ ਉਠਾਈ।*
*ਦਰਘਾਮਲ ਦਾ ਬੇਟਾ ਧਰਮ ਚੰਦ ਕਹਾਈ।*
*ਸੋ ਆਹ ਨਿਕੜਾ, ਕੰਮੁ ਗੁਰੂ ਕਾ ਭਾਰੀ ਉਠਾਇਆ ਨਹੀਂ ਜਾਈ।*
*ਸਤੀਦਾਸ ਮਤੀਦਾਸ ਗੁਰੂ ਤੇਗ ਬਹਾਦਰ ਨੂੰ ਕਹਿਆ।*
*ਜੀ ਮੁਸਦੀਆਂ ਮਸੰਦਾਂ ਨੂੰ ਸਿਰੋਪਾਉ ਭੇਜੋ ਜਿਥੇ ਕੋਈ ਹੈ ਰਹਿਆ।*[4]

ਭਾਈ ਮਤੀ ਦਾਸ ਆਪਣੇ ਪਿਤਾ ਵਾਂਗੂ ਕਥਨੀ ਤੇ ਕਰਨੀ ਦੇ ਧਨੀ ਸਨ। ਚੰਗੀ ਡੀਲ ਡੌਲ ਵਾਲੇ ਸਨ। ਗੁਰੂ ਜੀ ਦੇ ਨਾਲ ਰਹਿਣ ਕਾਰਨ ਉਹ ਗੁਰੂ ਜੀ ਦੇ ਦੀਨ ਦੁਖੀਆਂ ਦੇ ਪ੍ਰਤੀ ਹਮਦਰਦੀ ਤੋਂ ਪੂਰੀ ਤਰ੍ਹਾਂ ਜਾਣੂ ਸਨ। ਉਹ ਗੁਰੂ ਜੀ ਦੇ ਹਰ ਹੁਕਮ 'ਤੇ ਹਰ ਕੀਮਤ 'ਤੇ ਚਲਣ ਲਈ ਸਦਾ ਤਤਪਰ ਰਹਿੰਦੇ ਸਨ। ਸਰੂਪ ਦਾਸ ਭੱਲਾ ਲਿਖਦਾ ਹੈ :

*ਮਤੀਦਾਸ ਗੁਰ ਕੇ ਦੀਵਾਨ।ਸਿਖੀ ਮੇ ਪੂਰਨ ਪ੍ਰਮਾਨ।*[5]

ਭਾਈ ਮਤੀ ਦਾਸ ਜਿਥੇ ਹਿਸਾਬ ਕਿਤਾਬ ਵਿਚ ਨਿਪੁੰਨ ਸਨ, ਉਥੇ ਸਰੀਰਕ ਬਲ ਵਿਚ ਵੀ ਲਾਸਾਨੀ ਸਨ। ਜਦੋਂ ਬਾਬਾ ਬਕਾਲਾ ਵਿਖੇ ਧੀਰਮਲ ਦੇ ਪੱਖੀ ਸ਼ੀਹਾਂ ਮਸੰਦ ਨੇ ਗੁਰੂ ਜੀ ਉਪਰ ਬੰਦੂਕ ਚਲਾਈ ਤਾਂ ਉਸ ਦਾ ਟਾਕਰਾ ਭਾਈ ਮਤੀ ਦਾਸ ਵਲੋਂ ਬੜੀ ਦਲੇਰੀ ਨਾਲ

---

4. *ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਦਸਾਂ ਪਾਤਸਾਹੀਆਂ ਕਾ (ਪਰਖ, ਪੰਨਾ ਯੂਨੀਵਰਸਿਟੀ ਚੰਡੀਗੜ੍ਹ ਅੰਕ 2, 1972, ਪੰਨਾ 86)*
5. *ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਪੰਨਾ 677*

ਕੀਤਾ ਗਿਆ।

ਜਦੋਂ ਗੁਰੂ ਤੇਗ ਬਹਾਦਰ ਜੀ 1665 ਈ: ਵਿਚ ਪੂਰਬ ਦੀ ਯਾਤਰਾ ਲਈ ਤੁਰ ਪਏ ਤਾਂ ਭਾਈ ਮਤੀ ਦਾਸ ਤੇ ਸਤੀ ਦਾਸ ਉਹਨਾਂ ਨਾਲ ਹੀ ਸਨ। ਭੱਟ ਵਹੀ "ਜਾਦੋ ਬੰਸੀਆਂ ਕੀ" ਵਿਚ ਲਿਖਿਆ ਹੈ : ਗੁਰੂ ਤੇਗ ਬਹਾਦਰ ਜੀ ਮਹਲ ਨਾਂਵੇਂ ਕੋ ਨਗਰ ਧਮਧਾਨ ਪਰਗਣਾ ਬਾਂਗਰ ਸੇ ਆਲਮ ਖਾਨ 'ਰੁਹੇਲਾ' ਸ਼ਾਹੀ ਹੁਕਮ ਗੈਲ ਦਿੱਲੀ ਕੋ ਲੈ ਕਰ ਆਇਆ, ਸਾਲ ਸਤ੍ਰਹ ਸੈ ਬਾਈਸ ਕਾਤਕ ਸ਼ੁਦੀ ਗਿਆਰਸ ਕੋ, ਬੁਧਵਾਰ ਕੇ ਦਿਹੁੰ, ਸਾਥ ਮਤੀਦਾਸ ਸਤੀਦਾਸ ਬੇਟੇ ਹੀਰਾ ਮੱਲ ਛਿੱਬਰ ਕੇ, ਗੁਆਲਦਾਸ ਬੇਟਾ ਛੁਟੇ ਮੱਲ ਛਿੱਬਰ ਕਾ, ਗੁਰਦਾਸ ਬੇਟਾ ਕੀਰਤ ਬੜਤੀਏ ਕਾ, ਸੰਗਤ ਬੇਟਾ ਬਿੰਨੇ ਉਪਲ ਕਾ, ਜੇਠਾ, ਦਿਆਲਦਾਸ ਬੇਟੇ ਮਾਈ ਦਾਸ ਕੇ ਜਲਹਾਨੇ ਬਲਉਂਤ, ਹੋਰ ਸਿੱਖ ਫਕੀਰ ਫੜੇ ਆਏ।"[6]

ਜਦੋਂ ਗੁਰੂ ਤੇਗ ਬਹਾਦਰ ਤੇ ਉਹਨਾਂ ਦੇ ਸਾਥੀ ਰਾਜਾ ਰਾਮ ਸਿੰਘ ਅੰਬੇਰਪਤੀ ਦੀ ਮੁਦਾਖਲਤ ਕਰਕੇ ਰਿਹਾ ਕਰ ਦਿੱਤੇ ਗਏ ਤਾਂ ਭਾਈ ਮਤੀ ਦਾਸ ਤੇ ਸਤੀ ਦਾਸ ਵੀ ਰਿਹਾ ਹੋਏ। ਇਹ ਰਿਹਾਈ ਭੱਟ ਵਹੀ ਅਨੁਸਾਰ ਇਕ ਪੋਹ 1722 ਬਿਕ੍ਰਮੀ (13 ਦਸੰਬਰ, 1665) ਨੂੰ ਹੋਈ।[7] ਪ੍ਰੰਤੂ 21 ਅਪ੍ਰੈਲ, 1666 ਨੂੰ ਭੱਟ ਵਹੀ ਅਨੁਸਾਰ ਮਤੀ ਦਾਸ ਤੇ ਸਤੀ ਦਾਸ ਦਾ ਹਰਦੁਆਰ ਜਾਣ ਦਾ ਵੇਰਵਾ ਵੀ ਹੈ। ਸੰਭਵ ਹੈ ਕਿ ਦੋਵੇਂ ਭਾਈ ਗੁਰੂ ਜੀ ਦੀ ਆਗਿਆ ਨਾਲ ਹਰਦੁਆਰ ਦਰਸ਼ਨਾਂ ਲਈ ਗਏ ਹੋਣ ਤੇ ਜਾਂ ਗੁਰੂ ਜੀ ਵੀ ਨਾਲ ਹੀ ਹਰਦੁਆਰ ਰਾਹੀਂ ਪਟਨੇ ਵੱਲ ਬਨਾਰਸ, ਸਹਸਰਾਮ, ਗਯਾ ਆਦਿ ਦੇ ਰਸਤੇ ਗਏ ਹੋਣ।

ਜਦੋਂ ਗੁਰੂ ਜੀ ਪੂਰਬ ਦੀ ਯਾਤਰਾ ਤੋਂ ਵਾਪਸ ਪੰਜਾਬ ਆਏ ਤੇ ਫਿਰ ਕਸ਼ਮੀਰੀ ਬ੍ਰਾਹਮਣਾਂ ਦੀ ਪੁਕਾਰ ਅਤੇ ਪੰਡਿਤ ਕਿਰਪਾ ਰਾਮ ਦੀ ਬੇਨਤੀ ਤੇ ਗੁਰੂ ਜੀ ਨੇ ਹਿੰਦੂਆਂ ਦੀ ਰੱਖਿਆ ਦੀ ਹਾਮੀ ਭਰੀ ਤਾਂ ਔਰੰਗਜ਼ੇਬ ਨੇ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਨ ਲਈ ਅਹਿਦੀਏ ਭੇਜੇ। ਉਸ ਸਮੇਂ ਗੁਰੂ ਜੀ ਆਨੰਦਪੁਰ ਤੋਂ ਦਿੱਲੀ ਵੱਲ ਜਾ ਰਹੇ ਸਨ ਤਾਂ ਮਲਕਪੁਰ ਰੰਘੜਾਂ ਲਾਗੇ ਗੁਰੂ ਜੀ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਹੋਰਨਾਂ ਤੋਂ ਬਿਨਾਂ ਭਾਈ ਮਤੀ ਦਾਸ ਤੇ ਸਤੀ ਦਾਸ ਨਾਲ ਹੀ ਸਨ। ਭੱਟ ਵਹੀ ਮੁਲਤਾਨੀ ਸਿੰਧੀ ਵਿਚ ਲਿਖਿਆ ਹੈ :

ਗੁਰੂ ਤੇਗ ਬਹਾਦਰ ਜੀ ਮਹਲ ਨਾਵਾਂ ਕੋ, ਨੂਰ ਮੁਹੰਮਦ ਖਾਨ ਮਿਰਜ਼ਾ ਚੌਂਕੀ ਰੋਪੜ ਵਾਲੇ ਨੇ, ਸਾਲ ਸਤ੍ਰਾਂ ਸੈ ਬਤੀਸ; ਸਾਵਣ ਪ੍ਰਵਿਸ਼ਠੇ ਬਾਰਾਂ ਕੇ ਦਿਹੁੰ ਗਾਉਂ ਮਲਕਪੁਰ ਰੰਘੜਾਂ, ਪਰਗਣਾ ਘਨੌਲਾ ਸੇ ਪਕੜ ਕੇ ਸਰਹੰਦ ਪਹੁੰਚਾਇਆ। ਗੈਲ ਦੀਵਾਨ ਮਤੀਦਾਸ, ਸਤੀਦਾਸ ਬੇਟੇ ਹੀਰਾ ਮੱਲ ਛਿਬਰ ਕੇ, ਗੈਲ ਦਿਆਲਦਾਸ ਬੇਟਾ ਮਾਈ ਦਾਸ ਬਲਉਂਤ ਕਾ ਪਕੜਾ ਆਇਆ। ਚਾਰ ਮਾਸ ਬਸੀ ਪਠਾਣਾਂ ਬੰਦੀਖਾਨੇ ਬੰਦ ਰਹੇ।[8] ਗੁਰੂ ਜੀ ਤੇ ਉਹਨਾਂ ਦੇ ਤਿੰਨ

6. *ਭੱਟ ਵਹੀ ਜਾਦੋ ਬੰਸੀਆਂ, ਖਾਤਾ ਬੜ੍ਹਤੀਆਂ ਕਾ, ਹਵਾਲਾ ਗੁਰੂ ਦੀਆਂ ਸਾਖੀਆਂ, ਪੰਨਾ 73*

7. *Fauja Singh & Gurbachan Singh Talib, Guru Tegh Bahadur, P. 45*

8. *ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਜਲ੍ਹਾਨੇ ਬਲਉਂਤੋਂ ਕਾ। ਹਵਾਲਾ ਪਿਆਰਾ ਸਿੰਘ ਪਦਮ, ਗੁਰੂ ਦੀਆਂ ਸਾਖੀਆਂ, ਪੰਨਾ 80*

ਸਾਥੀਆਂ ਦੀ ਗ੍ਰਿਫ਼ਤਾਰੀ 12 ਜੁਲਾਈ, 1675 ਈ: ਨੂੰ ਮਲਕਪੁਰ ਰੰਘੜਾਂ ਵਿਖੇ ਹੋਈ ਜਦੋਂ ਕਿ ਉਹ ਆਨੰਦਪੁਰ (ਚੱਕ ਨਾਨਕੀ) ਤੋਂ ਇਕ ਦਿਨ ਪਹਿਲਾਂ ਭਾਵ 11 ਜੁਲਾਈ ਨੂੰ ਚਲੇ ਸਨ।[9] "ਗੁਰੂ ਕੀਆਂ ਸਾਖੀਆਂ" ਵਿਚੋਂ ਵੀ ਇਸ ਤੱਥ ਦੀ ਪੁਸ਼ਟੀ ਹੁੰਦੀ ਹੈ: "ਹਾਕਮ ਸਰਹੰਦ ਕੋ ਪਤਾ ਚਲਾ ਕਿ ਗੁਰੂ ਤੇਗ ਬਹਾਦਰ ਕਸ਼ਮੀਰੀ ਬ੍ਰਾਹਮਨਾਂ ਦੀ ਫਰਿਆਦ ਲੈ ਕੇ ਦਿੱਲੀ ਜਾ ਰਿਹਾ ਹੈ, ਇਨ੍ਹੈ ਹਿਰਾਸਤ ਮੇਂ ਲੈ ਲੈਨਾ ਜ਼ਰੂਰੀ ਹੈ। ਨਾਜ਼ਮ ਸਰਹੰਦ ਨੇ ਚਉਂਕੀ ਰੋਪਰ ਸੇ ਲਿਖਾ ਕਿ ਉਸੇ ਬਮੈ ਹਮਰਾਹੀ ਸਿੱਖਾਂ ਗ੍ਰਿਫਤਾਰ ਕਰਕੇ ਮੇਰੇ ਰੋਬਰੂ ਸਰਹੰਦ ਮੇਂ ਲਾਇ ਕੇ ਪੇਸ਼ ਕੀਆ ਜਾਏ। ਉਧਰ ਗੁਰੂ ਜੀ ਬਮੈ ਤੀਨ ਸਿੱਖੋਂ ਕੇ ਨਦੀ ਸਰਸਾ ਪਾਰ ਹੋਇ ਕੇ ਮਲਕਪੁਰ ਰੰਘੜਾਂ ਭਾਈ ਨਗਾਹੀਏ ਸਿੱਖ ਕੇ ਗ੍ਰਿਹਿ ਮੇਂ ਆਇ ਨਿਵਾਸ ਕੀਆ। ਅਗਲੇ ਦਿਵਸ ਸੁਬਹ ਗੁਰੂ ਜੀ ਕਾ ਬਚਨ ਪਾਇ ਭਾਈ ਮਤੀਦਾਸ ਕੂੰਏ ਸੇ ਪਾਨੀ ਲੈਨੇ ਆਇਆ। ਭਾਵੀ ਪ੍ਰਬਲ, ਮਤੀਦਾਸ ਹਰਟ ਕੀ ਲੱਕੜੀ ਸੇ ਪਾਉਂ ਰਾਖ ਪਾਨੀ ਨਿਕਾਲਨੇ ਲਗਾ, ਇਸ ਕਾ ਪੈਰ ਫਿਸਲ ਗਿਆ, ਜਿਸ ਸੇ ਮਤੀਦਾਸ ਕੂੰਏ ਮੇਂ ਗਿਰ ਪੜਾ। ਇਸਕੇ ਗਿਰਨੇ ਕੀ ਆਵਾਜ਼ ਸੁਨ ਕੇ ਗਿਰਦ ਨਿਵਾਹ ਕੇ ਲੋਕ ਆਇ ਜਮ੍ਹਾਂ ਹੂਏ। ਦੀਵਾਨ ਮਤੀਦਾਸ ਕੋ ਗਾਉਂ ਕੇ ਲੋਕਾਂ ਨੇ ਨਿਕਾਲਾ। ਪੂਛਨੇ ਸੇ ਪਤਾ ਚਲਾ ਕਿ ਇਹ ਗੁਰੂ ਜੀ ਸਮੇਤ ਨਗਾਹੀਏ ਕੇ ਘਰ ਮੇਂ ਠਹਿਰਾ ਹੂਆ ਹੈ। ਨਗਰ-ਵਾਸੀ ਰੰਘੜਾਂ ਨੇ ਰੋਪਰ ਕੀ ਚੌਂਕੀ ਮੇਂ ਆਇ ਪਤਾ ਦੀਆ ਕਿ ਹਮਾਰੇ ਗਾਉਂ ਮੇਂ ਸਿੱਖਾਂ ਕਾ ਗੁਰੂ ਤੇਗ ਬਹਾਦਰ ਆਇਆ ਹੂਆ ਹੈ। ਚਉਂਕੀ ਸਰਦਾਰ ਨੇ ਮਲਕਪੁਰ ਜਾਇ ਗੁਰੂ ਜੀ ਕੋ ਤੀਨ ਸਿੱਖੋਂ ਕੇ ਹਮਰਾਹ ਪਕੜ ਰੋਪਰ ਮੇਂ ਲੈ ਆਂਦਾ। ਅਗਲੇ ਦਿਹੁੰ ਸੰਮਤ ਸਤਰਾਂ ਸੈ ਬਤੀਸ ਸਾਵਣ ਪ੍ਰਵਿਸ਼ਟੇ ਤੇਰਾ ਕੋ ਇਨ੍ਹੇ ਹਾਕਮ ਸਰਹੰਦ ਕੇ ਪੇਸ਼ ਕੀਆ ਗਿਆ। ਇਨ ਕੋ ਬਸੀ ਪਠਾਨਾਂ ਕੀ ਹਵਾਲਾਤ ਮੇਂ ਬੰਦ ਕਰ ਕੇ ਦਿੱਲੀ ਦਰਬਾਰ ਮੇਂ ਇਤਲਾਹ ਭੇਜ ਦਈ।"[10]

ਕੇਸਰ ਸਿੰਘ ਛਿੱਬਰ ਨੇ "ਬੰਸਾਵਲੀਨਾਮਾ ਪਾਤਸਾਹੀਆਂ ਦਸਾਂ ਕਾ" ਵਿਚ ਲਗਭਗ ਇਹੋ ਵਿਰਤਾਂਤ ਦਿੱਤਾ ਹੈ :

*ਪਿੰਡ ਤੇ ਰੰਘੜ ਆਇ ਧਾਇ। ਮਹਿਲੀ ਤੇ ਸਾਹਿਬ ਅਤੇ ਸਤੀ ਦਾਸ ਜਾਇ।*
*ਮਤੀਦਾਸ ਭੀ ਖੂਹ ਤੇ ਕੌਢਿਆ ਮੰਗਾਇ।*
*ਭੇਜ ਆਦਮੀ ਫੌਜ ਰੋਪੜੋਂ ਮੰਗਾਈ।*
*ਜੋ ਕੁਝ ਆਹਾ ਸੋ ਖੋਹਿ ਲੀਤ ਸਾਹਿਬ ਦਿੱਤਾ ਪਕੜਾਈ।*
*ਰੋਪੜ ਵਾਲਿਆਂ ਆਦਮੀ ਭੇਜਿਆ ਸਰਹੰਦ।*
*ਆਉ ਫੌਜ ਲੈ ਜਾਓ, ਅਸਾਂ ਸਾਹਿਬ ਕੀਤੇ ਬੰਦ।*
*ਸੋ ਪਿੰਜਰਾ ਲੋਹੇ ਕਾ ਕਰ ਲਿਆਇ।*

---

*9. Fauja Singh, Guru Tegh Bahadur P. 92*

*10. ਸਰੂਪ ਸਿੰਘ ਕੌਸਿਸ਼, ਗੁਰੂ ਕੀਆਂ ਸਾਖੀਆਂ, ਪੰਨਾ 80-81*

*11. ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਪਾਤਸਾਹੀਆਂ ਦਸਾਂ ਕਾ, ਨੌਵਾਂ ਚਰਣ, ਪੰਨਾ 88-89*

*ਸਾਹਿਬ ਤਿਸ ਵਿਚ ਲੀਤੇ ਪਾਇ।*
*ਚਉਥੇ ਮਹੀਨੇ ਸਾਹਿਬ ਦਿੱਲੀ ਜਾਇ ਪਹੁਤੇ।*
*ਵਿਚ ਮਾਰਗ ਦੁਖ ਪਾਇ ਬਹੁਤੇ।* [11]

ਦਿੱਲੀ ਲਿਜਾ ਕੇ 11 ਨਵੰਬਰ, 1675 ਈ: ਨੂੰ ਪਹਿਲਾਂ ਭਾਈ ਦਿਆਲ ਦਾਸ ਤੇ ਫਿਰ ਭਾਈ ਮਤੀ ਦਾਸ ਤੇ ਸਤੀ ਦਾਸ ਨੂੰ ਤਸੀਹੇ ਦੇ ਕੇ ਮਾਰਿਆ ਗਿਆ। ਭਾਈ ਮਤੀ ਦਾਸ ਨੂੰ ਦੋ ਥੰਮਾਂ ਨਾਲ ਬੰਨ੍ਹ ਕੇ ਆਰੇ ਨਾਲ ਚੀਰਿਆ ਗਿਆ। ਭਾਈ ਸਾਹਿਬ 'ਜਪੁਜੀ ਸਾਹਿਬ' ਦਾ ਪਾਠ ਅਡੋਲ ਹੋ ਕੇ ਕਰਦੇ ਰਹੇ। ਉਹਨਾਂ ਦੀ ਆਵਾਜ਼ ਉਦੋਂ ਹੀ ਬੰਦ ਹੋਈ ਜਦੋਂ ਸਰੀਰ ਧਰਤੀ ਉਪਰ ਦੋ ਟੋਟੇ ਹੋ ਕੇ ਡਿੱਗ ਗਿਆ।

ਭਾਈ ਸਤੀ ਦਾਸ ਦਾ ਜੀਵਨ ਵੀ ਭਾਈ ਮਤੀ ਦਾਸ ਦੇ ਨਾਲ ਨਾਲ ਹੀ ਗੁਰੂ ਜੀ ਦੀ ਸੇਵਾ ਵਿਚ ਗੁਜ਼ਰਿਆ। ਜਿਥੇ ਭਾਈ ਮਤੀ ਦਾਸ ਸਰੀਰਕ ਬਲ 'ਚ ਅਦੁੱਤੀ ਸਨ, ਉਥੇ ਭਾਈ ਸਤੀ ਦਾਸ ਇਕ ਚੰਗਾ ਵਿਦਵਾਨ ਸੀ। ਉਹ ਫਾਰਸੀ ਦਾ ਵੀ ਮਾਹਿਰ ਸੀ। ਕੇਸਰ ਸਿੰਘ ਛਿੱਬਰ ਨੇ ਲਿਖਿਆ ਹੈ :

*ਬਾਣੀ ਜੋ ਸਾਹਿਬ ਕਰਨ ਉਚਾਰੁ। ਸੋ ਸਤੀਦਾਸ ਨਿਤ ਕਰੇ ਫਾਰਸੀ ਅਖਰਾਂ ਵਿਚ ਉਤਾਰੁ।*

...... ...... ...... ......

*ਨਿਤ ਸਾਹਿਬ ਬਾਣੀ ਉਚਰਦੇ ਜਾਨ। ਅਤੇ ਸਤੀ ਦਾਸ ਲਿਖ-ਲਿਖ ਰਖਨ ਅਮਾਨ।*[12]

ਭਾਈ ਸਤੀ ਦਾਸ ਨੂੰ ਰੂੰ ਵਿਚ ਵਲ੍ਹੇਟ ਕੇ, ਫਿਰ ਅੱਗ ਲਾ ਕੇ ਸ਼ਹੀਦ ਕਰ ਦਿੱਤਾ ਗਿਆ।

ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ ਕਿ ਭਾਈ ਸਤੀਦਾਸ ਗੁਰੂ ਜੀ ਨੂੰ ਕਰਾਮਾਤ ਰਾਹੀਂ ਤੁਰਕਾਂ ਦੇ ਜਬਰ ਦਾ ਅੰਤ ਕਰ ਦੇਣ ਲਈ ਕਹਿ ਰਿਹਾ ਸੀ ਤੇ ਆਪ ਵੀ ਰੋਹ ਵਿਚ ਆਗਿਆ ਮੰਗ ਰਿਹਾ ਸੀ ਤਾਂ ਗੁਰੂ ਜੀ ਨੇ ਉਸ ਨੂੰ ਸਮਝਾਇਆ :

*ਹਰ-ਜਨ ਕਰਾਮਾਤ ਨ ਦਿਖਾਵੈ ਜੋ ਜੈਸਾ ਬੀਜੈ ਸੋ ਫਲੁ ਪਾਵੈ।*
*ਗਿਆਨੀ ਕਰਾਮਾਤ ਨਹੀਂ ਕਰੇ। ਬ੍ਰਹਮ ਦ੍ਰਿਸ਼ਟ ਸਭ ਊਪਰ ਧਰੇ।*[13]

ਭੱਟ ਵਹੀ ਵਿਚ ਗੁਰੂ ਤੇਗ ਬਹਾਦਰ ਜੀ ਨਾਲ ਦਿੱਲੀ ਚਾਂਦਨੀ ਚੌਂਕ ਵਿਚ ਸ਼ਹੀਦ ਹੋਣ ਵਾਲੇ ਸਿੱਖਾਂ ਵਿਚ ਭਾਈ ਦਿਆਲਾ, ਭਾਈ ਮਤੀ ਦਾਸ ਤੇ ਸਤੀ ਦਾਸ ਦਾ ਜ਼ਿਕਰ ਹੈ। ਇਹ ਸ਼ਹਾਦਤ 11 ਨਵੰਬਰ, 1675 ਨੂੰ ਹੋਈ। "ਦਿਆਲ ਦਾਸ ਬੇਟਾ ਮਾਈਦਾਸ ਦਾ, ਪੋਤਾ ਬੱਲੂ ਰਾਉਕਾ, ਪੜਪੋਤਾ ਮੂਲਚੰਦ ਕਾ ਬੰਸ ਬੀਂਝੇ ਕਾ ਚੰਦ੍ਰ ਬੰਸੀ ਭਾਰਦੁਆਜੀ ਗੋਤਰ ਪੁਆਰ--ਗੁਰੂ ਤੇਗ ਬਹਾਦੁਰ ਗੈਲੋਂ ਸਾਲ ਸਤ੍ਰਾਂ ਸੈ ਬਤੀਸ ਮਗਸਰ ਸ਼ੁਦੀ ਪੰਚਮੀ, ਵੀਰਵਾਰ ਕੇ ਦਿਹੁੰ ਦਿੱਲੀ ਚਾਂਦਨੀ ਚਉਕ ਕੇ ਮਲਹਾਨ, ਸ਼ਾਹੀ ਹੁਕਮ ਗੈਲ ਮਾਰਾ ਗਯਾ। ਸਾਥ ਮਤੀਦਾਸ ਸਤੀਦਾਸ ਬੇਟੇ ਹੀਰਾ ਮੱਲ ਕੇ, ਪੋਤੇ ਦਵਾਰਕਾਦਾਸ ਕੇ ਭਾਰਗਵ ਗੋਤ੍ਰੇ ਛਿੱਬਰ ਬ੍ਰਾਹਮਣ ਮਾਰੇ ਗਏ।"[14]

---

*12. ਉਹੀ, ਪੰਨਾ 90-91*
*13. ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼ ਪੰਨਾ 678*
*14. ਭੱਟ ਵਹੀ ਮੁਲਤਾਨੀ ਸਿੰਧੀ, ਹਵਾਲਾ ਪਿਆਰਾ ਸਿੰਘ ਦਾਤਾ, ਗੁਰੂ ਦੀਆਂ ਸਾਖੀਆਂ, ਪੰਨਾ 19*

ਇਹਨਾਂ ਮਹਾਨ ਸ਼ਹਾਦਤਾਂ ਬਾਰੇ "ਗੁਰੂ ਕੀਆਂ ਸਾਖੀਆਂ" ਵਿਚ ਗੁਰੂ ਤੇਗ ਬਹਾਦਰ ਜੀ ਦੇ ਮੁਖਾਰਬਿੰਦ ਤੋਂ ਅਖਵਾਇਆ ਗਿਆ ਹੈ: "ਬਚਨ ਹੋਆ, 'ਧੰਨ ਸਿੱਖੀ, ਧੰਨ ਸਿੱਖੀ, ਕਹਿ ਕੇ ਬੋਲੇ, ਇਨ ਸਿੱਖੋਂ ਕੀ ਸ਼ਹਾਦਤ ਨੇ ਤੁਰਕ ਰਾਜ ਕੀਆਂ ਜੜ੍ਹਾਂ ਖੋਖਲੀਆਂ ਕਰ ਦਈ ਹੈ, ਇਹ ਰਾਜ ਜ਼ਿਆਦਾ ਸਮਾਂ ਨਹੀਂ ਰਹੇਗਾ। ਜਬ ਤੀਕ ਜ਼ਿਮੀ ਤੇ ਅਸਮਾਨ ਖਲਾ ਹੈ ਅਤੇ ਚਾਂਦ ਤੇ ਸੂਰਜ ਕਾਇਮ ਹੈ, ਇਨ ਕਾ ਨਾਉਂ ਦੁਨੀਆ ਮੇਂ ਰੋਸ਼ਨ ਰਹੇਗਾ।"[15]

ਸਿੱਖ ਅਰਦਾਸ ਵਿਚ ਜਦੋਂ "ਆਰਿਆਂ ਨਾਲ ਚਿਰਾਏ ਗਏ"[16] ਸ਼ਬਦ ਆਉਂਦੇ ਹਨ ਤਾਂ ਇਹ ਭਾਈ ਮਤੀ ਦਾਸ ਦੀ ਮਹਾਨ ਸ਼ਹਾਦਤ ਪ੍ਰਤੀ ਅਕੀਦਤ ਹੈ।

ਭਾਵੇਂ ਭਾਈ ਮਤੀ ਦਾਸ ਤੇ ਸਤੀ ਦਾਸ ਦੇ ਪਰਿਵਾਰਕ ਜੀਵਨ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ, ਫਿਰ ਵੀ ਉਹਨਾਂ ਦੇ ਪਰਿਵਾਰ ਬਾਰੇ ਭੱਟ ਵਹੀਆਂ ਵਿਚ ਕਾਫੀ ਵੇਰਵਾ ਹੈ। ਮਤੀ ਦਾਸ, ਸਤੀ ਦਾਸ ਹੀਰਾ ਮੱਲ ਛਿੱਬਰ ਦੇ ਲੜਕੇ ਸਨ। ਹੀਰਾ ਮਲ ਦਾ ਭਰਾ ਬਾਵਾ ਦਰਗਾਹ ਮੱਲ ਸੀ। ਦੀਵਾਨ ਦਰਗਾਹ ਮੱਲ ਦਾ ਪੁੱਤਰ ਦੀਵਾਨ ਧਰਮ ਸਿੰਘ ਸੀ। ਦੀਵਾਨ ਧਰਮ ਸਿੰਘ ਦਾ ਪੁੱਤਰ ਦਰੋਗਾ ਗੁਰਬਖਸ਼ ਸਿੰਘ ਤੇ ਉਸ ਦਾ ਬੇਟਾ ਕੇਸਰ ਸਿੰਘ ਛਿੱਬਰ "ਬੰਸਾਵਲੀ ਨਾਮੇ" ਦਾ ਲੇਖਕ ਹੋਇਆ ਹੈ।

ਦੀਵਾਨ ਮਤੀ ਦਾਸ ਦੇ ਦੋ ਬੇਟਿਆਂ ਦੀਵਾਨ ਸਾਹਿਬ ਸਿੰਘ ਤੇ ਮੁਕੰਦ ਸਿੰਘ ਦੀ ਜਾਣਕਾਰੀ ਵੀ ਪੰਡਾ ਵਹੀ ਵਿਚੋਂ ਮਿਲਦੀ ਹੈ।[17]



*15. ਸ੍ਵਰੂਪ ਸਿੰਘ ਕੌਸਿਸ਼, ਗੁਰੂ ਕੀਆਂ ਸਾਖੀਆਂ, ਪੰਨਾ 83*

*16. ਸਿੱਖ ਰਹਿਤ ਮਰਯਾਦਾ, ਪੰਨਾ 9*

*17. ਪੰਡਾ ਵਹੀ ਪੰਡਤ ਗੋਬਿੰਦ ਰਾਮ, ਛਿੱਬਰ ਬ੍ਰਾਹਮਣ ਅਹਾਤਾ ਜੰਦਾਲ ਹਰਦੁਆਰ, ਗੁਰੂ ਕੀਆਂ ਸਾਖੀਆਂ, ਪੰਨਾ 19*

# ਉਦਯ ਸਿੰਘ

ਭਾਈ ਉਦਯ ਸਿੰਘ ਪੁੱਤਰ ਭਾਈ ਮਨੀ ਸਿੰਘ ਅਲੀਪੁਰ ਜ਼ਿਲਾ ਮੁਲਤਾਨ ਦਾ ਰਹਿਣ ਵਾਲਾ ਸੀ। ਭਾਈ ਮਨੀ ਸਿੰਘ ਆਪ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਨਿਨ ਸ਼ਰਧਾਲੂ ਸੀ ਤੇ ਇਸ ਨੇ ਆਪਣੇ ਪੁੱਤਰਾਂ ਨੂੰ 1 ਵੈਸਾਖ ਸੰਮਤ 1756 ਨੂੰ ਅੰਮ੍ਰਿਤ ਛਕਾ ਕੇ ਖਾਲਸਾ ਸਜਾਇਆ।[1] ਭਾਈ ਉਦਯ ਸਿੰਘ ਉਹਨਾਂ ਯੋਧਿਆਂ ਵਿਚੋਂ ਇਕ ਸੀ ਜਿਹਨਾਂ ਨੇ 1699 ਈ: ਦੀ ਵੈਸਾਖੀ ਨੂੰ ਆਪਣਾ ਤਨ, ਮਨ, ਧਨ ਗੁਰੂ ਜੀ ਦੀ ਸੇਵਾ ਵਿਚ, 'ਖੰਡੇ ਕਾ ਪਾਹੁਲ' ਲੈ ਕੇ, ਅਰਪਿਤ ਕਰਨ ਦਾ ਪ੍ਰਣ ਕੀਤਾ।

ਭਾਈ ਉਦਯ ਸਿੰਘ ਦਾ ਸਮੁੱਚਾ ਜੀਵਨ ਬੀਰਤਾ ਤੇ ਕੁਰਬਾਨੀ ਦਾ ਜੀਵਨ ਹੈ। ਲਗਭਗ ਉਹ ਹਰ ਮੌਕੇ, ਹਰ ਯੁੱਧ ਵਿਚ ਸਭ ਤੋਂ ਅੱਗੇ ਹੋ ਕੇ ਲੜੇ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੂਰਬੀਰਾਂ ਵਿਚ ਉਹਨਾਂ ਦਾ ਸ਼ੁਮਾਰ ਹੋਣ ਲੱਗਾ। ਇਕ ਵਾਰ ਗੁਰੂ ਗੋਬਿੰਦ ਸਿੰਘ ਜੀ ਸ਼ਿਕਾਰ ਲਈ ਗਏ। ਗੁਰੂ ਜੀ ਨਾਲ ਜਾਣ ਵਾਲੇ ਸਿੱਖਾਂ ਦੀ ਗਿਣਤੀ ਥੋੜ੍ਹੀ ਸੀ। ਦੋ ਪਹਾੜੀ ਰਾਜਿਆਂ--ਬਲੀਆ ਚੰਦ ਤੇ ਆਲਮ ਚੰਦ ਨੇ ਮੌਕਾ ਤਾੜ ਕੇ ਆਪਣੇ ਸੈਨਿਕਾਂ ਨੂੰ ਨਾਲ ਲੈ ਗੁਰੂ ਜੀ ਤੇ ਹਮਲਾ ਕਰ ਦਿੱਤਾ। ਭਾਈ ਉਦਯ ਸਿੰਘ, ਭਾਈ ਆਲਮ ਸਿੰਘ ਆਦਿ ਸਿੱਖਾਂ ਨੇ ਬੜੀ ਬਹਾਦਰੀ ਨਾਲ ਟੱਕਰ ਲਈ। ਪਹਿਲਾਂ ਆਲਮ ਚੰਦ ਦਾ ਮੁਕਾਬਲਾ ਭਾਈ ਆਲਮ ਸਿੰਘ ਨਾਲ ਹੋਇਆ ਤੇ ਭਾਈ ਸਾਹਿਬ ਨੇ ਬੜੀ ਫੁਰਤੀ ਨਾਲ ਆਲਮ ਚੰਦ ਦੀ ਸੱਜੀ ਬਾਂਹ ਵੱਢ ਦਿੱਤੀ। ਜਦੋਂ ਬਲੀਆ ਚੰਦ ਭਾਈ ਉਦਯ ਸਿੰਘ ਵੱਲ ਵਧਿਆ ਤਾਂ ਭਾਈ ਸਾਹਿਬ ਨੇ ਬੰਦੂਕ ਚਲਾਈ ਤੇ ਬਲੀਆ ਚੰਦ ਫੱਟੜ ਹੋ ਕੇ ਡਿੱਗ ਪਿਆ। ਪਹਾੜੀਏ ਭੱਜ ਗਏ ਤੇ ਗੁਰੂ ਜੀ ਨੇ ਆਪਣੇ ਸੂਰਬੀਰਾਂ ਦੀ ਬਹੁਤ ਪ੍ਰਸੰਸਾ ਕੀਤੀ।[2]

ਭਾਈ ਉਦਯ ਸਿੰਘ ਉਪਰੋਕਤ ਘਟਨਾ ਤੋਂ ਕੁਝ ਸਮਾਂ ਪਿੱਛੋਂ ਸ਼ਿਕਾਰ ਖੇਡਣ ਕੁਝ ਸਿੰਘਾਂ ਨਾਲ ਗਿਆ ਤਾਂ ਸਾਵਨ ਵਦੀ ਏਕਮ ਦਾ ਦਿਨ ਸੀ। ਜਾ ਰਹੇ ਸਨ ਤਾਂ ਅੱਗੋਂ ਬੱਬਰ ਸ਼ੇਰ ਆ ਗਿਆ। "ਗੁਰੂ ਕੀਆਂ ਸਾਖੀਆਂ" ਦਾ ਲੇਖਕ ਵਰਣਨ ਕਰਦਾ ਹੈ : "ਆਗੇ ਸੇ ਏਕ ਬੱਬਰ ਸ਼ੇਰ ਭਬਕ ਮਾਰ ਕੇ ਇਕ ਸਿੰਘ ਸੇ ਆਇ ਲਪਕਾ। ਇਸੇ ਭਾਈ ਉਦੈ ਸਿੰਘ ਨੇ ਬੰਦੂਕ ਦੀ ਏਕ

---

*1. ਭਾਈ ਕਾਨ੍ਹ ਸਿੰਘ ਨਾਭਾ, ਗੁਰਸ਼ਬਦ ਰਤਨਾਕਰ, ਮਹਾਨ ਕੋਸ਼, ਪੰਨਾ 9*

*2. ਖ਼ੂਨ ਸ਼ਹੀਦਾਂ ਦਾ, ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ, ਪੰਨਾ 36*
*ਭਾਈ ਕਾਨ੍ਹ ਸਿੰਘ ਨਾਭਾ, ਉਹੀ 2, ਪੰਨਾ 106*

ਗੋਲੀ ਸੇ ਢਹਿ ਢੇਰੀ ਕਰ ਦੀਆ ਅਤੇ ਵਾਪਸੀ ਤੇ ਆਇ ਗੁਰੂ ਜੀ ਸੇ ਸਾਰੀ ਵਾਰਤਾ ਸ਼ਿਕਾਰ ਖੇਲਨੇ ਕੀ ਸੁਨਾਈ। ਸਤਿਗੁਰੂ ਜੀ ਉਦਯ ਸਿੰਘ ਕੀ ਬਹਾਦਰੀ ਦੇਖ ਬੜੇ ਪ੍ਰਸੰਨ ਹੋਏ।[3]

ਆਨੰਦਪੁਰ ਉਪਰ ਪਹਾੜੀ ਰਾਜੇ ਹਮਲਾ ਕਰ ਰਹੇ ਸਨ। ਇਹ ਸੰਮਤ ਸਤਾਰਾਂ ਸੌ ਸਤਵੰਜਾ ਦੀ ਘਟਨਾ ਹੈ। "ਭਾਦਵ ਪ੍ਰਵਿਸ਼ਟੇ ਉਨੱਤੀਸ ਵੀਰਵਾਰ ਕੇ ਦਿਹੁੰ ਰਾਜਾ ਅਜਮੇਰ ਚੰਦ ਨੇ ਘਾਤ ਲਾਇ ਅਨੰਦ ਗਢ ਸੇ ਦੁਰਾਡੇ ਕਿਲਾ ਤਾਰਾ ਗਢ ਤੇ ਆਇ ਹਮਲਾ ਕੀਆ।... 30 ਭਾਦਰੋਂ ਸ਼ੁਕਰਵਾਰ ਕੇ ਦਿਵਸ ਰਾਜਾ ਅਜਮੇਰ ਚੰਦ ਨੇ ਕਿਲ੍ਹਾ ਫਤਹਿਗੜ ਤੇ ਮਾਰੂ ਹਮਲਾ ਕਰ ਦੀਆ....ਤੀਨ ਦਿਹੁੰ ਕੀ ਜੰਗ ਨੇ ਰਾਜਾ ਅਜਮੇਰ ਚੰਦ ਕਾ ਹੌਸਲਾ ਤੋੜ ਦੀਆ। ਮੈਦਾਨ ਜੰਗ ਸੇ ਪੀਛੇ ਹਟ ਸਾਥੀ ਰਾਜਯੋਂ ਸੇ ਵੀਚਾਰ ਕਰਨੇ ਲਗਾ। .......ਰਾਜਾ ਕੇਸਰੀਚੰਦ ਜਸਵਾਰੀਆ ਉਸ ਸਮੇਂ ਪਰਬਤੀ ਰਾਜਯੋਂ ਮੇ ਮਾਨਾ ਹੂਆ ਜੋਧਾ ਥਾ। ਇਸ ਸਭ ਰਾਜਯੋਂ ਕੀ ਦਸ਼ਾ ਦੇਖ ਮੁਖ ਥੀਂ ਇਹ ਕਹਾ; ਖਾਮੋਸ਼ੀ ਕਿਉਂ ਛਾਇ ਗਈ ਹੈ, ਕੌਨ ਸਾ ਮੁਖ ਜਾਇ ਸਵਾਣੀਆਂ ਕੋ ਦਿਖਾਂਇੰਗੇ ? ਰਾਜਾ ਕੇਸਰੀ ਚੰਦ ਨੇ ਸਭਸ ਕੀ ਤਰਫ ਦੇਖ ਕਹਾ, 'ਰਾਜਨ ! ਹਮ ਪੀਛੇ ਤੋਂ ਜਾਇ ਨਹੀਂ ਸਾਕਤੇ--ਹੁਣ ਤਾਂ ਜੀਤ ਜਾਂ ਮੌਤ ਦੋਹਾਂ ਮੇਂ ਸੇਂ ਏਕ ਹਮੇਂ ਹਾਸਲ ਕਰਨੀ ਪਏਗੀ।'[4]

ਅੰਤ ਉਹਨਾਂ ਨੇ ਮਸਤ ਹਾਥੀ ਦੇ ਨਾਲ ਗੁਰੂ ਜੀ ਦੇ ਸੱਤ ਕਿਲ੍ਹਿਆਂ ਵਿਚੋਂ ਲੋਹ ਗੜ੍ਹ 'ਤੇ ਹਮਲਾ ਕਰਨ ਦੀ ਵਿਉਂਤ ਬਣਾਈ। ਇਸ ਹਾਥੀ ਨੂੰ ਮਾਰ ਭਜਾਉਣ ਦੀ ਬੀਰਤਾ ਭਾਈ ਉਦਯ ਸਿੰਘ ਦੇ ਭਰਾ ਭਾਈ ਬਚਿੱਤਰ ਸਿੰਘ ਨੇ ਕਰ ਵਿਖਾਈ। ਇਸ ਮਸਤ ਹਾਥੀ ਪਿੱਛੇ ਰਾਜਾ ਕੇਸਰੀ ਸਿੰਘ ਬੜੇ ਘੁਮੰਡ ਨਾਲ ਆਕੜਿਆ ਆ ਰਿਹਾ ਸੀ। ਗੁਰੂ ਸਾਹਿਬ ਨੇ ਭਾਈ ਉਦਯ ਸਿੰਘ ਨੂੰ ਇਕ ਬਰਛਾ ਮੰਗਵਾ ਦਿੱਤਾ। "ਉਦਯ ਸਿੰਘ ਗੁਰੂ ਜੀ ਕਾ ਹੁਕਮ ਪਾਇ ਅਰਾਕੀ ਤੇ ਅਸਵਾਰ ਹੋਇ ਕਿਲ੍ਹਾ ਲੋਹਗੜ੍ਹ ਮੇਂ ਆਇ ਪਹੁੰਚਾ।"[5] ਜਦੋਂ ਭਾਈ ਬਚਿੱਤਰ ਸਿੰਘ ਹਾਥੀ ਨਾਲ ਟੱਕਰ ਲੈ ਰਿਹਾ ਸੀ ਤਾਂ ਉਦਯ ਸਿੰਘ ਰਾਜਾ ਕੇਸਰੀ ਚੰਦ ਨੂੰ ਵੰਗਾਰ ਰਿਹਾ ਸੀ। "ਉਦੈ ਸਿੰਘ ਬਿਜਲੀ ਦੀ ਕੜਕ ਸੇ ਬੋਲਾ, ਕੇਸਰੀ ਚੰਦ ! ਆਪਨਾ ਵਾਰ ਕਰ ਲੈ, ਨਹੀਂ ਤੋਂ ਮੇਰਾ ਵਾਰ ਆਇਆ।" ਰਾਜਾ ਕੇਸਰੀ ਚੰਦ ਨੇ ਉਦਯ ਸਿੰਘ ਪੈ ਤਲਵਾਰ ਸੇ ਵਾਰ ਕੀਆ ਜੋ ਖਾਲੀ ਗਿਆ। ਉਦਯ ਸਿੰਘ ਨੇ ਪਰਤਵਾਂ ਵਾਰ ਸ੍ਰੀ ਸਾਹਿਬ ਸੇ ਐਸਾ ਕੀਆ ਜਿਸ ਸੇ ਕੇਸਰੀ ਚੰਦ ਕਾ ਸੀਸ ਧੜ ਸੇ ਜੁਦਾ ਹੋਇ ਗਿਆ। ਇਸ ਬਹਾਦਰ ਜੋਧੇ ਨੇ ਫੁਰਤੀ ਸੇ ਪਰਬਤੀਆਂ ਕੇ ਦੇਖਦੇ ਦੇਖਦੇ ਨੀਚੇ ਪਰੇ ਸਿਰ ਕੋ ਨੇਜ਼ੇ ਮੇਂ ਪਰੋਇ ਵਾਪਸ ਕਿਲ੍ਹਾ ਅਨੰਦਗੜ੍ਹ ਦੀ ਤਰਫ ਆਇ ਗਿਆ........ਭਾਈ ਉਦਯ ਸਿੰਘ ਕਿਲ੍ਹਾ ਅਨੰਦਗੜ੍ਹ ਮੇਂ ਜਾਇ ਰਾਜਾ ਕੇਸਰੀ ਚੰਦ ਕਾ ਸੀਸ ਗੁਰਚਰਨਾਂ ਮੇਂ ਟਿਕਾਇ ਗੱਜ ਕੇ ਗੁਰ ਫਤੇ ਸਜਾਈ[6]।"

---

*3. ਸਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰਨਾ 129*

*4. ਉਹੀ, ਪੰਨਾ 131-132*

*5. ਉਹੀ, ਪੰਨਾ 135*

*6. ਉਹੀ, ਪੰਨਾ 136*

ਇਸ ਯੁੱਧ ਪਿੱਛੋਂ ਪਹਾੜੀ ਰਾਜਿਆਂ ਨੇ ਗੁਰੂ ਜੀ ਨੂੰ ਇਕ ਪੱਤ੍ਰਕਾ "ਕਾਰਤਕ ਮਾਂਹ ਕੀ ਸੰਗ੍ਰਾਂਦ ਕੇ ਦਿਵਸ" ਭੇਜੀ। ਪਹਾੜੀ ਰਾਜਿਆਂ ਨੇ ਕਿਹਾ ਕਿ 'ਆਪ ਏਕ ਦਫਾ ਕਿਲ੍ਹਾ ਅਨੰਦਗੜ੍ਹ ਤਿਆਗ ਕੇ ਫਿਰ ਵਾਪਸ ਆਇ ਜਾਨਾ, ਇਸ ਸੇ ਹਮਾਰੀ ਰਹਿ ਜਾਇਗੀ।"[7]

ਗੁਰੂ ਜੀ ਆਨੰਦਪੁਰ ਛੱਡ ਕੇ ਨਿਰਮੋਹ ਗੜ੍ਹ ਚਲੇ ਗਏ। ਬਿਲਾਸਪੁਰ ਦੇ ਰਾਜੇ ਨੇ ਪਹਾੜੀ ਰਾਜਿਆਂ ਦਾ ਇਕੱਠ ਬੁਲਾ ਕੇ ਗੁਰੂ ਜੀ ਉਪਰ ਹਮਲੇ ਦੀ ਗੱਲ ਕਹੀ। ਰਾਜਾ ਅਜਮੇਰ ਚੰਦ ਦੇ ਇਸ ਸੁਝਾਅ ਤੇ ਬਸਾਲੀ ਦੇ ਰਾਜਾ ਸਲਾਹੀ ਚੰਦ ਨੇ ਕਿਹਾ: 'ਤੁਮ ਠੀਕ ਨਹੀਂ ਕਹਿ ਰਹੇ। ਧੋਖਾ ਖਾਇੰਗੇ। ਇਹ ਗੱਦੀ ਬਾਬਾ ਨਾਨਕ ਜੀ ਕੀ ਹੈ। ਮੇਰਾ ਕਹਾ ਯਾਦ ਰਖਨਾ, ਤੁਮ੍ਹੇ ਨੀਚਾ ਦੇਖਣਾ ਪੜੇਗਾ। ਤੁਸਾਂ ਉਸੇ ਗਊ ਤੇ ਜਗਯੋ ਪਵੀਤ ਕੀ ਕਸਮ ਦੇ ਕੇ ਉਸ ਸੇ ਕਿਲ੍ਹਾ ਅਨੰਦਗੜ੍ਹ ਛੁਡਾਇਆ ਹੈ, ਅਬ ਐਸੀਆਂ ਬਾਤਾਂ ਕਰ ਰਹੇ ਹੋ[8]।" ਪ੍ਰੰਤੂ ਉਸਦੀ ਗੱਲ ਕਿਸੇ ਨਾ ਮੰਨੀ।

**ਨਿਰਮੋਹ ਗੜ੍ਹ ਦਾ ਯੁੱਧ:** ਪਹਾੜੀ ਰਾਜਿਆਂ ਨੇ ਸੰਮਤ ਸਤਰਾਂ ਸੈ ਸਤਵੰਜਾ ਸਾਤ ਕਾਰਤਕ ਕੇ ਦਿਹੁੰ, ਰੋਜ਼ ਮੰਗਲਵਾਰ ਨਿਰਮੋਹ ਗੜ੍ਹ ਕੇ ਕਿਲ੍ਹੇ ਕੋ ਆਇ ਘੇਰਾ।[9] ਇਸ ਲੜਾਈ ਵਿਚ ਗੁਰੂ ਜੀ ਦਾ ਦੀਵਾਨ ਸਾਹਿਬ ਸਿੰਘ ਮਾਰਿਆ ਗਿਆ। ਗੁਰੂ ਜੀ ਦੇ ਹੁਕਮ 'ਤੇ ਭਾਈ ਬਚਿੱਤਰ ਸਿੰਘ, ਉਦਯ ਸਿੰਘ ਤੇ ਆਲਮ ਸਿੰਘ ਆਦਿ ਬਹਾਦਰ ਸਾਹਿਬ ਸਿੰਘ ਦੀ ਲਾਸ਼ ਲੈਣ ਲਈ ਵੈਰੀ 'ਤੇ ਟੁੱਟ ਪਏ। ਵੈਰੀ ਦੇ ਪੈਰ ਉੱਖੜ ਗਏ। ਪਹਾੜੀ ਰਾਜਿਆਂ ਸਰਹੰਦ ਦੇ ਨਾਜ਼ਮ ਤੋਂ ਸਹਾਇਤਾ ਮੰਗੀ। ਉਸ ਨੇ ਰੁਸਤਮ ਖਾਂ ਨੂੰ ਗੁਰੂ ਜੀ ਵਿਰੁੱਧ ਭੇਜਿਆ। ਰੁਸਤਮ ਖਾਂ ਨੇ ਨਿਰਮੋਹ ਗੜ੍ਹ ਤੋਂ ਇਕ ਕੋਹ ਦੇ ਫਾਸਲੇ ਤੇ ਸ਼ਾਹੀ ਟਿੱਬੇ 'ਤੇ ਆ ਕੇ ਮੋਰਚਾ ਕਾਇਮ ਕਰ ਲਿਆ। ਰੁਸਤਮ ਖਾਂ ਦੇ ਛੋਟੇ ਭਰਾ ਨਾਸਰ ਅਲੀ ਖਾਨ ਨੇ ਗੁਰੂ ਜੀ ਵਲ ਤੋਪ ਦਾ ਗੋਲਾ ਚਲਾਇਆ, ਜਿਸ ਨਾਲ ਸਤਿਗੁਰਾਂ ਦੇ ਚੌਰਬਰਦਾਰ ਰਾਮ ਸਿੰਘ ਕਸ਼ਮੀਰੀ ਦੀ ਸ਼ਹਾਦਤ ਹੋਈ। ਗੁਰੂ ਜੀ ਨੇ ਤੀਰ ਚਲਾ ਕੇ ਰੁਸਤਮ ਖਾਨ ਨੂੰ ਪਾਰ ਬੁਲਾਇਆ। ਦੂਸਰਾ ਤੀਰ ਭਾਈ ਉਦਯ ਸਿੰਘ ਨੇ ਚਲਾ ਕੇ ਨਾਸਰ ਅਲੀ ਖਾਨ ਨੂੰ ਜਮਪੁਰੀ ਪਹੁੰਚਾਇਆ।[10] ਭਾਵੇਂ ਨਿਰਮੋਹ ਗੜ੍ਹ ਦਾ ਯੁੱਧ ਬੜਾ ਭਿਆਨਕ ਸੀ ਪਰ ਗੁਰੂ ਜੀ ਨੇ ਪਹਾੜੀ ਰਾਜਿਆਂ ਦੇ ਦੰਦ ਖੱਟੇ ਕਰ ਦਿੱਤੇ। ਇਸ ਯੁੱਧ ਪਿੱਛੋਂ ਗੁਰੂ ਜੀ ਬਸਾਲੀ ਨਗਰ ਚਲੇ ਗਏ। ਰਾਜਾ ਅਜਮੇਰ ਚੰਦ ਤੇ ਹੋਰ ਪਹਾੜੀ ਰਾਜਿਆਂ ਏਥੇ ਵੀ ਗੁਰੂ ਜੀ ਨੂੰ ਟਿਕਣ ਨਾ ਦਿੱਤਾ, ਪਰ ਫੇਰ ਕੋਈ ਚਾਰਾ ਨਾ ਚਲਦਾ ਵੇਖ ਕੇ ਗੁਰੂ ਜੀ ਨਾਲ ਸੁਲਾਹ ਕਰ ਲਈ।

ਗੁਰੂ ਜੀ ਆਨੰਦਪੁਰ ਮੁੜ ਆਏ। ਲਗਭਗ ਦੋ ਸਾਲ ਸ਼ਾਂਤੀ ਰਹੀ। ਪ੍ਰੰਤੂ ਫੇਰ ਪਹਾੜੀ ਰਾਜਿਆਂ ਤੇ ਮੁਗਲਾਂ ਨੇ ਵੈਰ ਆਰੰਭ ਕਰ ਦਿੱਤਾ। ਇਸ ਸਮੇਂ ਗੁਰੂ ਜੀ ਦੇ ਸਿੰਘ ਆਪਣੇ

---

*7. ਉਹ, ਪੰਨਾ 137*

*8. ਉਹੀ ਪੰਨਾ 138*

*9. ਉਹੀ ਪੰਨਾ 138*

*10. ਉਹੀ, ਪੰਨਾ 139*

ਆਪਣੇ ਘਰਾਂ ਨੂੰ ਚਲੇ ਗਏ ਸਨ। ਭਾਈ ਮਨੀ ਸਿੰਘ ਤੇ ਉਹਨਾਂ ਦੇ ਪੁੱਤਰਾਂ ਨੂੰ ਸੰਮਤ 1761 ਮਿਤੀ ਕਤਕ 1 ਨੂੰ ਲਿਖੇ ਹੁਕਨਾਮੇ 'ਚੋਂ ਇਹੋ ਤੱਥ ਸਪੱਸ਼ਟ ਹੁੰਦਾ ਹੈ :

ੴ ਸਤਿਗੁਰ ਪ੍ਰਸਾਦਿ॥

*ਸ੍ਰੀ ਸਤਿਗੁਰੂ ਜੀ ਦੀ ਆਗਯਾ ਹੈ ਭਾਈ ਬਚਿਤ੍ਰ ਸਿੰਘ ਜੀ ਭਾਈ ਉਦੈ ਸਿੰਘ ਜੀ॥ ਭਾਈ ਅਨਿਕ ਸਿੰਘ ਜੀ॥ ਭਾਈ ਅਜਬ ਸਿੰਘ ਜੀ॥ ਭਾਈ ਅਜਾਇਬ ਸਿੰਘ ਜੀ॥ ਨਾਇਕ ਮਾਈ ਦਾਸੁ ਵੋਇ ਮਨੀ ਸਿੰਘ ਵਾਹਿਗੁਰੂ ਧਰਮ ਰਖੇਗਾ॥ ਤੁਸੀਂ ਮੇਰੇ ਪੁੱਤ੍ਰ ਫਰਜੰਦ ਖਾਨੇਜ਼ਾਦ ਹੋ॥ ਤੁਸਾਂ ਉਪਰ ਮੇਰੀ ਖੁਸ਼ੀ ਹੈ॥ ਸਭ ਵਰਤਾਰੇ ਕੇ ਤੁਸੀਂ ਮਹਿਰਮ ਹੋ ਹੋਰ ਕੌਡੀ ਦਮੜੀ ਪੈਸਾ ਧੇਲਾ ਰੁਪੈਯਾ ਰਛਿਆ ਦਾ॥ ਜੋ ਅਸਾਂ ਨੂੰ ਦੇਹਿਗਾ॥ ਏਹਿ ਮੇਰੇ ਪੁਤ੍ਰ ਫਰਜੰਦ ਹੈਨਿ॥ ਸਿਖਾਂ ਪੁਤਾਂ ਦੀ ਸੇਵਾ ਦਾ ਵੇਲਾ ਹੈ। ਜੋ ਲੋਚ ਕੈ ਸੇਵਾ ਕਰੋਗੇ ਤੁਸਾਡੀ ਸੇਵਾ ਦਰਗਾਹਿ ਥਾਇ ਪਵੈਗੀ। ਤੁਸਾਂ ਉਪਰ ਵਾਹਿਗੁਰੂ ਰਛਿਆ ਕਰੇਗਾ।*[11]

ਜਾਪਦਾ ਹੈ ਕਿ ਆਨੰਦਪੁਰ ਦੇ ਆਖਰੀ ਯੁੱਧ ਸਮੇਂ ਭਾਈ ਮਨੀ ਸਿੰਘ ਤੇ ਉਹਨਾਂ ਦੇ ਬਹਾਦਰ ਸਪੁੱਤਰ ਆਨੰਦਪੁਰ ਆ ਚੁਕੇ ਸਨ। ਆਨੰਦਪੁਰ ਦੀ ਪੰਜਵੀਂ ਲੜਾਈ ਵਿਚ ਭਾਈ ਉਦੈ ਸਿੰਘ ਇਕ ਮੋਹਰੀ ਜਰਨੈਲ ਸੀ। ਇਨ੍ਹਾਂ ਨੇ ਦੁਸ਼ਮਣਾਂ ਦੇ ਖੂਬ ਆਹੂ ਲਾਹੇ। ਜਦ ਮੁਗਲਾਂ ਤੇ ਪਹਾੜੀ ਰਾਜਿਆਂ ਨੇ 6-7 ਮਹੀਨੇ ਲਈ ਆਨੰਦਪੁਰ ਨੂੰ ਘੇਰਾ ਪਾਇਆ ਤਾਂ ਗੁਰੂ ਜੀ ਨੇ 6-7 ਪੋਹ ਸੰਮਤ 1761 ਈ: 1705, ਦਸੰਬਰ 5/6 ਨੂੰ ਆਨੰਦਪੁਰ ਖਾਲੀ ਕਰ ਦਿੱਤਾ। ਮੁਗਲ ਤੇ ਪਹਾੜੀ ਰਾਜੇ ਸਭ ਸੁਗੰਧਾਂ ਤੇ ਇਕਰਾਰ ਭੁੱਲ ਕੇ ਗੁਰੂ ਜੀ ਦੇ ਮਗਰ ਲੱਗ ਗਏ। ਖਤਰਾ ਅਨੁਭਵ ਕਰਕੇ ਗੁਰੂ ਜੀ ਨੇ ਭਾਈ ਉਦੈ ਸਿੰਘ ਨੂੰ ਵੈਰੀਆਂ ਦਾ ਟਾਕਰਾ ਕਰਨ ਲਈ ਸ਼ਾਹੀ ਟਿੱਬੀ 'ਤੇ 50 ਸੈਨਿਕ ਦੇ ਕੇ ਨਿਯੁਕਤ ਕਰ ਦਿੱਤਾ। ਆਨੰਦਪੁਰ ਤੋਂ ਨਿਕਲਣ ਸਮੇਂ ਗੁਰੂ ਜੀ ਦੇ ਨਾਲ ਭਾਈ ਦਯਾ ਸਿੰਘ, ਭਾਈ ਆਲਮ ਸਿੰਘ ਤੇ ਭਾਈ ਉਦੈ ਸਿੰਘ ਸਭ ਤੋਂ ਅੱਗੇ ਸਨ। ਗੁਰੂ ਜੀ ਪਹਿਲਾਂ ਰਾਮ ਘਨੌਲਾ, ਫਿਰ ਕੀਰਤਪੁਰ ਤੇ ਫਿਰ ਨਿਰਮੋਹ ਲਾਗੇ ਪਹੁੰਚੇ ਤਾਂ ਦੁਸ਼ਮਣਾਂ ਨੇ ਹੱਲਾ ਬੋਲ ਦਿੱਤਾ। ਭਾਈ ਉਦੈ ਸਿੰਘ ਬਾਬਾ ਅਜੀਤ ਸਿੰਘ ਦੀ ਕਮਾਨ ਹੇਠ ਦਸਤੇ ਵਿਚ ਆ ਗਏ। ਸਰਸਾ ਕੰਢੇ ਬਹੁਤ ਹੀ ਭਿਆਨਕ ਲੜਾਈ ਹੋਈ। ਬਾਬਾ ਅਜੀਤ ਸਿੰਘ ਨੂੰ ਦੁਸ਼ਮਣਾਂ ਦੀ ਮਾਰ ਤੋਂ ਬਚਾਉਂਦੇ ਹੋਏ ਉਹ ਆਪ ਸ਼ਹਾਦਤ ਦਾ ਜਾਮ ਪੀ ਗਏ। ਸ਼ਾਹੀ ਟਿੱਬੀ 'ਤੇ ਲੜੇ ਗਏ ਇਸ ਯੁੱਧ ਦਾ ਵਰਣਨ ਕੁਇਰ ਸਿੰਘ ਨੇ ਇੰਝ ਕੀਤਾ ਹੈ :

*ਸਯਾਹੀ ਟਿੱਬੀ ਆਨ ਕੇ ਖੜੇ ਭਏ ਤਿਹ ਠਾਮ।*
*ਰਾਜੇ ਅਵਰ ਮਲੇਛ ਸਬ ਨਿਕਟ ਪਹੁੰਚੇ ਆਨ॥ ੪॥*
*ਉਦੈ ਸਿੰਘ ਲਲਕਾਰ ਕੈ, ਖੁਸੀ ਕਰੀ ਕਰਤਾਰ।*

*11. ਸਮਸ਼ੇਰ ਸਿੰਘ ਅਸ਼ੋਕ (ਸੰਪਾਦਕ) ਗੁਰੂ ਖਾਲਸੇ ਦੇ ਨੀਸਾਣ ਤੇ ਹੁਕਮਨਾਮੇ, ਸ਼੍ਰੋ: ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ, 1967, ਪੰਨਾ 88*

*ਸਫਲ ਜਨਮ ਇਨਕਾ ਭਯੋ, ਦੂਤਨ ਕਰੋ ਸੰਘਾਰ॥ ੫॥*[12]

**ਸੈਨਾਪਤਿ ਜੀ ਨੇ ਭਾਈ ਉਦੈ ਸਿੰਘ ਦੀ ਸ਼ਹਾਦਤ ਬਾਰੇ ਬੜਾ ਰੋਚਿਕ ਪ੍ਰਸੰਗ ਲਿਖਿਆ ਹੈ:**

*ਠਉਰ ਠਉਰ ਕੀਨੇ ਲਿਖੇ ਐਸੇ ਦੂਤ ਗਾਵਾਰ।*
*ਉਦੇ ਸਿੰਘ ਪੀਛੇ ਰਹਾ ਸੁਨਹੁ ਤਾਹਿ ਬੀਚਾਰੁ॥ ੯॥*
*ਰਾਜਾ ਅਰ ਤੁਰਕਾਨ ਸਬ ਨਿਕਟਿ ਪਹੂਚੇ ਆਇ।*
*ਉਦੇ ਸਿੰਘ ਤਿਨ ਮੈਂ ਪਰਿਓ ਨਿਖਮ ਬਿਲਮ ਨਹੀਂ ਲਾਇ॥ ੧੦॥*
*ਦਉਰ ਕੈ ਧਾਇ ਜਬ ਜਾਇ ਰਨਿ ਮੈ ਪਰਿਓ ਭਲੇ ਅਸਵਾਰ ਰਨ ਮੈ ਪਛਾਰੈ।*
*ਗਿਰੀ ਹੈ ਲੋਥ ਛੀਂਬੇ ਯੋ ਧਰੀ ਭਾਹਿ ਕੀ ਬਸਤ੍ਰ ਸੂਕੇ ਧਰੇ ਸਭ ਕਿਲਾਰੇ।*

........

*ਪਹਰ ਏਕ ਲੌ ਰਨ ਪਰਿਓ ਮਹਾਂ ਪ੍ਰਬਲ ਇਕ ਸਾਰ।*
*ਉਦੈ ਸਿੰਘ ਜੂਝੈ ਤਬੈ ਸਤਿਗੁਰ ਸਰਨ ਬਿਚਾਰ॥ ੧੨॥*[13]



12. *ਕੁਇਰ ਸਿੰਘ, ਗੁਰਬਿਲਾਸ ਪਾਤਸਾਹੀ 10, ਪੰਨਾ 195*
13. *ਸੈਨਾਪਤਿ, ਸ੍ਰੀ ਗੁਰਸੋਭਾ, ਪੰਜਾਬੀ ਯੂਨੀਵਰਸਿਟੀ ਪਟਿਆਲਾ, 1988, ਪੰਨਾ 124*

# ਭਾਈ ਜੈਤਾ (ਭਾਈ ਜੀਵਨ ਸਿੰਘ)

ਸਿੱਖ ਇਤਿਹਾਸ ਵਿਚ ਭਾਈ ਜੈਤਾ ਦੇ ਸਾਹਸ ਤੇ ਉੱਦਮ ਨੂੰ, ਨਿਡੱਰਤਾ ਤੇ ਸ਼ਰਧਾ ਨੂੰ ਅਦੁੱਤੀ ਪਰਵਾਨ ਕੀਤਾ ਗਿਆ ਹੈ। ਸਿੱਖ ਇਤਿਹਾਸ ਵਿਚ ਇਸ ਮਹਾਨ ਸਿੱਖ ਦਾ ਸਥਾਨ ਸਦੀਵਤਾ ਦਾ ਲਖਾਇਕ ਬਣਿਆ ਰਹੇਗਾ।

ਦਿੱਲੀ ਵਿਚ ਸਭ ਤੋਂ ਸ਼ੱਕੀ ਤੇ ਕੱਟੜਪੰਥੀ ਹਾਕਮ ਦੇ ਰੂਪ ਵਿਚ ਮੁਗਲ ਸਮਰਾਟ ਔਰੰਗਜ਼ੇਬ ਕਹਿਰ ਵਰਤਾ ਰਿਹਾ ਸੀ। ਗੈਰ-ਮੁਸਲਮਾਨਾਂ ਉੱਤੇ ਆਮ ਕਰਕੇ ਤੇ ਹਿੰਦੂਆਂ ਉਪਰ ਵਿਸ਼ੇਸ਼ ਕਰਕੇ ਉਹ ਜ਼ੁਲਮ ਦੀ ਹਨੇਰੀ ਬਣ ਕੇ ਝੁੱਲ ਰਿਹਾ ਸੀ। ਹਿੰਦੂਆਂ ਦੀ ਹਮਾਇਤ ਵਿਚ ਆਉਣ ਵਾਲੇ ਮਹਾਂ-ਪੁਰਖ ਵੀ ਮੌਤ ਦੇ ਘਾਟ ਉਤਾਰੇ ਜਾ ਰਹੇ ਸਨ। ਇਸੇ ਜ਼ੁਲਮ ਦਾ ਸ਼ਿਕਾਰ ਹੋਏ ਸਨ ਗੁਰੂ ਤੇਗ ਬਹਾਦਰ ਜੀ, ਜਿਨ੍ਹਾਂ ਨੂੰ ਔਰੰਗਜ਼ੇਬ ਦੇ ਹੁਕਮ ਨਾਲ 11 ਨਵੰਬਰ, 1675 ਈ: ਨੂੰ ਚਾਂਦਨੀ ਚੌਕ ਦਿੱਲੀ ਵਿਖੇ ਕਤਲ ਕਰ ਦਿੱਤਾ ਗਿਆ ਸੀ। ਜਿਹਨਾਂ ਲੋਕਾਂ ਦੀ ਖਾਤਰ ਗੁਰੂ ਜੀ ਨੇ ਇਹ ਕੁਰਬਾਨੀ ਦਿੱਤੀ ਸੀ, ਉਹਨਾਂ ਅਖੌਤੀ ਉੱਚੀ ਜ਼ਾਤੀਆਂ ਵਾਲੇ ਬ੍ਰਾਹਮਣਾਂ, ਕਸ਼ੱਤਰੀਆਂ 'ਚੋਂ ਕੋਈ ਵੀ ਚੌਰਾਹੇ ਵਿਚ ਰੁਲਦੇ ਗੁਰੂ ਜੀ ਦੇ ਸੀਸ ਨੂੰ ਸਤਿਕਾਰ ਨਾਲ ਚੁੱਕ ਕੇ ਲਿਜਾਣ ਲਈ ਸਿਰ ਤਲੀ 'ਤੇ ਧਰ ਕੇ ਅੱਗੇ ਨਾ ਆਇਆ। ਇਸ ਕਾਰਜ ਨੂੰ ਅਖੌਤੀ ਨੀਵੀਂ ਜਾਤੀ ਵਾਲੇ ਭਾਈ ਜੈਤਾ ਨਾਮ ਦੇ ਇਕ ਸਿੱਖ ਨੇ ਆਪਣੇ ਸਾਥੀਆਂ ਦੀ ਸਹਾਇਤਾ ਨਾਲ ਉਠਾ ਕੇ ਕੀਰਤਪੁਰ ਲਿਜਾ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਭੇਟਾ ਕੀਤਾ। "ਭੱਟ ਵਹੀ ਮੁਲਤਾਨੀ ਸਿੰਧੀ" ਵਿਚ ਲਿਖਿਆ ਹੈ :

ਜੈਤਾ ਬੇਟਾ ਆਗਯਾ ਰਾਮ ਕਾ, ਨਾਨ੍ਹੂੰ ਬੇਟਾ ਬਾਘੇ ਕਾ, ਊਦਾ ਬੇਟਾ ਖੇਮੇ ਕਾ ਪੋਤਾ ਪਰਮੇ ਕਾ.......ਗੁਰੂ ਕਾ ਸੀਸ ਪਾਇ ਕੀਰਤਪੁਰ ਪਰਗਣਾ ਕਹਿਲੂਰ ਆਇ, ਸਾਲ ਸਤ੍ਰੈ ਸੈ ਬੱਤੀਸ ਮੰਘਰ ਸੁਦੀ ਦਸਮੀ ਕੇ ਦਿਨ, ਗਿਆਰਸੁ ਕੋ ਦਾਗੁ ਦੀਆ ਮਾਖੋਵਾਲ ਮੇਂ........[1]

"ਬੰਸਾਵਲੀਨਾਮਾ ਦਸਾਂ ਪਾਤਸਾਹੀਆਂ ਕਾ" ਵਿਚ ਇਸ ਸਾਕੇ ਦੇ ਕੁਝ ਹੋਰ ਵੇਰਵੇ ਭੀ ਮਿਲਦੇ ਹਨ ਤੇ ਸ੍ਰੀ ਗੁਰੂ ਤੇਗ ਬਹਾਦਰ ਦੇ ਸੀਸ ਨੂੰ ਸਤਿਕਾਰ ਨਾਲ ਉਠਾ ਕੇ ਕੀਰਤਪੁਰ ਲਿਜਾਣ ਵਾਲੇ ਸਿੱਖਾਂ ਬਾਰੇ ਭੀ ਵਧੇਰੇ ਜਾਣਕਾਰੀ ਮਿਲਦੀ ਹੈ। ਕੇਸਰ ਸਿੰਘ ਲਿਖਦਾ ਹੈ :

*ਸੰਮਤ ਸਤਾਰਾਂ ਸੈ ਬਤੀ ਮਘਰ ਸੁਦੀ ਪੰਚਮੀ ਆਹੇ।*
*ਸ੍ਰੀ ਤੇਗ ਬਹਾਦਰ ਜੀ ਉਠਿ ਗਏ ਦਰਗਾਹੇ।*

1. *ਭੱਟ ਵਹੀ ਮੁਲਤਾਨੀ ਸਿੰਧੀ, ਹਵਾਲਾ ਪਿਆਰਾ ਸਿੰਘ ਪਦਮ ਸੰਪਾਦਿਤ "ਗੁਰੂ ਦੀਆਂ ਸਾਖੀਆਂ" ਪੰਨਾ 84, ਸਿੰਘ ਬ੍ਰਦਰਜ਼ ਅੰਮ੍ਰਿਤਸਰ।*

*ਤਿਸ ਦਿਨ ਅੰਧੇਰੀ ਗਰਬੁ ਗੁਬਾਰੀ ਰਹੀ।*
*ਅਉਰੰਗੇ ਦੋ ਸੈ ਆਦਮੀ ਦੀ ਚਉਕੀ ਲਾਸ ਕੀ ਰਾਖੀ ਕਹੀ॥*[2]

ਇਸ ਤੋਂ ਅੱਗੇ ਕੇਸਰ ਸਿੰਘ ਛਿੱਬਰ ਅਜੀਬ ਟਪਲਾ ਖਾ ਕੇ ਗੁਰੂ ਜੀ ਦਾ ਸੀਸ ਉਠਾਉਣ ਦਾ ਕਾਰਜ ਨਾਨੂੰ ਸਿੰਘ ਰਾਹੀਂ ਕਰਾਉਂਦਾ ਹੈ ਤੇ ਉਸਨੂੰ ਹੀ ਰੰਗਰੇਟਾ ਆਖਦਾ ਹੈ। ਇਹ ਰਵਾਇਤ ਦੇ ਵੀ ਵਿਰੁੱਧ ਹੈ ਤੇ ਇਤਿਹਾਸ ਦੀ ਖੋਜ ਵੀ ਇਸਨੂੰ ਸਿੱਧ ਨਹੀਂ ਕਰਦੀ।

ਇਸ ਕਥਨ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਜੀ ਦੇ ਸੀਸ ਦੀ ਰਾਖੀ ਲਈ ਪਹਿਰਾ ਲਾ ਦਿੱਤਾ ਗਿਆ ਸੀ। ਗ਼ੁਲਾਮ ਹੁਸੈਨ ਲਿਖਦਾ ਹੈ : ਇਹ ਵੀ ਹੁਕਮ ਦਿੱਤਾ ਗਿਆ ਕਿ ਗੁਰੂ ਤੇਗ ਬਹਾਦਰ ਜੀ ਦੇ ਮ੍ਰਿਤਕ ਸਰੀਰ ਦੇ ਟੋਟੇ ਕਰਕੇ ਦਿੱਲੀ ਸ਼ਹਿਰ ਦੀਆਂ ਚਾਰੇ ਦੀਵਾਰਾਂ ਉੱਤੇ ਲਗਾਏ ਜਾਣ। ਨਾਲ ਇਹ ਫ਼ੁਰਮਾਨ ਵੀ ਕੱਢਿਆ ਗਿਆ ਹੈ ਕਿ ਜੋ ਕੋਈ ਉਨ੍ਹਾ ਦੇ ਟੋਟਿਆਂ ਨੂੰ ਹੱਥ ਲਾਏਗਾ, ਉਸ ਦਾ ਵੀ ਉਹੋ ਹੀ ਹਸ਼ਰ ਹੋਵੇਗਾ ਜੋ ਗੁਰੂ ਤੇਗ ਬਹਾਦਰ ਦਾ ਹੋਇਆ ਹੈ।[3]

ਇਕ ਹੋਰ ਲੇਖਕ ਠਾਕਰ ਦਾਸ ਰਾਜ ਨੇ ਵੀ ਲਿਖਿਆ ਹੈ : "ਉਸ ਸਮੇਂ ਆਂਧੀ ਅਭੀ ਚਲ ਰਹੀ ਥੀ ਔਰ ਭੀ ਜ਼ੋਰ ਕਾ ਤੂਫਾਨ ਆਇਆ, ਪਹਿਰੇਦਾਰ ਆਂਖੇਂ ਮੂੰਦ ਕੇ ਬੈਠ ਗਏ।"[4]

ਇਸ ਦੀ ਗਵਾਹੀ ਕੇਸਰ ਸਿੰਘ ਛਿੱਬਰ ਦੀ ਰਚਨਾ ਵਿਚੋਂ ਵੀ ਮਿਲਦੀ ਹੈ। ਜਦੋਂ ਗੁਰੂ ਜੀ ਦਾ ਸੀਸ ਆਪਣੀ ਜਾਨ 'ਤੇ ਖੇਡ ਕੇ ਸਿੱਖ ਨੇ ਉਠਾ ਲਿਆ ਤਾਂ ਉਥੇ ਬੈਠੇ ਪਹਿਰੇਦਾਰ 'ਸੀਸ' ਨਾ ਵੇਖ ਕੇ ਹੈਰਾਨ ਰਹਿ ਗਏ।

*ਭੋਰ ਭਈ ਖਬਰ ਅਉਰੰਗੇ ਪਾਈ। ਸੀਸੁ ਰੈਨ ਕੋਈ ਲੈ ਗਿਆ ਉਠਾਈ।*
*ਰਾਖੇ ਸਭ ਪਕੜ ਮੰਗਾਏ। ਕਹਿਆ ਇਨ ਸਭਨੋ ਕੋ ਮਾਰੋ ਜਾਏ।*
*ਤਿਨ ਐਸੇ ਕਹਿਆ ਬਚਨ ਸੁਨਾਈ। ਰੈਨ ਤਹਾਂ ਮਖੀ ਨਹੀਂ ਵੜੇ ਪਾਈ।*[5]

ਇਹ ਹਕੀਕਤ ਸੂਰਜ ਵਾਂਗ ਰੌਸ਼ਨ ਹੈ ਕਿ ਬਾਵਜੂਦ ਸਖਤ ਸ਼ਾਹੀ ਪਹਿਰੇ ਦੇ ਉਹ ਬਹਾਦਰ ਸਿੱਖ ਆਪਣੀ ਜਾਨ ਹੂਲ ਕੇ ਗੁਰੂ ਜੀ ਦਾ ਸੀਸ ਸਤਿਕਾਰ ਨਾਲ ਦਿੱਲੀ ਦੇ ਚਾਂਦਨੀ ਚੌਕ ਵਿਚੋਂ ਉਠਾ ਕੇ ਕੀਰਤਪੁਰ ਪਹੁੰਚਾਣ ਵਿਚ ਸਫਲ ਹੋ ਗਿਆ। ਉਹ ਸਿੱਖ ਕੌਣ ਸੀ? ਇਹ ਨਾਨੂੰ ਸਿੰਘ ਸੀ ਜਿਸ ਨੇ ਸੀਸ ਉਠਾਇਆ। ਕੇਸਰ ਸਿੰਘ ਛਿੱਬਰ ਕਹਿੰਦਾ ਹੈ ਕਿ ਨਾਨੂੰ ਸਿੰਘ ਨੇ ਭਾਈ ਜੈਤੇ ਨੂੰ ਨਾਲ ਲੈ ਕੇ ਆਨੰਦਪੁਰ ਜਾਣ ਲਈ ਤਿਆਰੀ ਕੀਤੀ ਪਰ ਸੀਸ ਉਠਾ ਕੇ ਲਿਆਉਣ ਵਾਲਾ ਨਾਨੂੰ ਸਿੰਘ ਹੀ ਸੀ :

*ਅਤੇ ਸੀਸ ਭਾਈ ਨਾਨੋ ਸਿਖ ਰੰਘਰੇਟੇ ਨੂੰ ਕਹਿਆ।*
*ਕਿਵੇਂ ਮਾਖੋਵਾਲ ਪਹੁੰਚੇ, ਰੰਘਰੇਟਾ ਸੁਣ ਕੇ ਹੈਰਾਨ ਹੋਇ ਰਹਿਆ।*

---

2. *ਕੇਸਰ ਸਿੰਘ ਛਿੱਬਰ, ਬੰਸਾਵਲੀ ਨਾਮਾ 10 ਪਾਤਸਾਹੀਆਂ ਕਾ, (ਪਰਖ, ਪੰਜਾਬ ਯੂਨੀਵਰਸਿਟੀ) ਚੰਡੀਗੜ੍ਹ, 1972, ਪੰਨਾ 94*
3. *ਗ਼ੁਲਾਮ ਹੁਸੈਨ, ਸਿਆਰ-ਉਲ-ਮੁਤਾਖਰੀਨ, ਕਾਨ੍ਹਪੁਰ, 1897*
4. *ਠਾਕਰ ਦਾਸ ਰਾਜ, ਸਿੱਖ ਇਤਿਹਾਸ, ਪੰਨਾ 113*
5. *ਕੇਸਰ ਸਿੰਘ ਛਿੱਬਰ, ਬੰਸਾਵਲੀ ਨਾਮਾ 10 ਪਾਤਸਾਹੀਆਂ ਕਾ, ਪੰਨਾ 95*

*ਤਿਨ ਕਹਿਆ ਮੈਂ ਤੂੜੀ ਵਿਚਿ ਲੈਸਾਂ ਪਾਇ।*
*ਸੋ ਖਾਰੇ ਵਿਚ ਪਾਇ ਸਿਰ ਲੈਸਾਂ ਉਠਾਇ।*
*ਚਲਿ ਦੋਨੋ ਰਲੇ ਮਿਲੇ ਜਾਈਏ ਮਾਖੋਵਾਲ।*
*ਉਨਾਂ ਦੋਹਾਂ ਟੁਰਨੇ ਦੀ ਗਲਿ ਕੀਤੀ ਚਾਲ।*
*ਸਟਿ ਤੂੜੀ ਸੀਸੁ ਝਾੜ ਲਏ ਕਪੜੇ ਪਾਇ।*
*ਦੋਨੋ ਛੁਟੇ ਆਏ ਮਾਖੋਵਾਲ ਧਾਇ।*
*ਆਨ ਸੀਸ ਸਾਹਿਬ ਦੇ ਅਗੇ ਧਰਿਆ।*
*ਸਾਹਿਬੁ ਹੋਰ ਰੁਦਨ ਬਹੁ ਕਰਿਆ॥ ੧੪॥*[6]

ਡਾ: ਫੌਜਾ ਸਿੰਘ ਇਸ ਪ੍ਰਕਰਣ ਨੂੰ ਸਹੀ ਮੰਨਦੇ ਪ੍ਰਤੀਤ ਹੁੰਦੇ ਹਨ। ਉਹ ਲਿਖਦੇ ਹਨ: ਉਸੇ ਰਾਤ ਗੁਰੂ ਜੀ ਦਾ ਸੀਸ ਭਾਈ ਨਾਨੂੰ ਸਿੰਘ, ਦਿਲਵਾਲੀ ਮੁਹੱਲਾ ਦਾ ਧਰਮੀ ਸਿੱਖ ਵਾਸੀ ਦਿੱਲੀ ਉਠਾ ਲਿਆਇਆ। ਉਸਨੇ ਇਹ ਭੇਤ ਆਪਣੇ ਨੇੜਲੇ ਗੁਆਂਢੀ ਭਾਈ ਜੈਤਾ ਨਾਲ ਸਾਂਝਾ ਕੀਤਾ। ਫਿਰ ਪਵਿੱਤਰ ਸੀਸ ਨੂੰ ਭਾਈ ਜੈਤਾ, ਭਾਈ ਨਾਨੂੰ ਤੇ ਭਾਈ ਊਦਾ ਦਿੱਲੀ ਤੋਂ 13 ਨਵੰਬਰ ਨੂੰ ਲੈ ਕੇ ਤੁਰੇ ਤੇ 15 ਨਵੰਬਰ ਨੂੰ ਕੀਰਤਪੁਰ ਪਹੁੰਚੇ। ਇਸ ਸੀਸ ਦਾ ਸੁਆਗਤ ਕਰਨ ਲਈ ਚੱਕ ਨਾਨਕੀ ਤੋਂ ਪੰਜ ਮੀਲ ਉਰੇ ਕੀਰਤਪੁਰ ਗੁਰੂ ਗੋਬਿੰਦ ਸਿੰਘ ਜੀ ਆਏ। ਉਥੋਂ ਜਲੂਸ ਦੀ ਸ਼ਕਲ ਵਿਚ ਸੀਸ ਚੱਕ ਨਾਨਕੀ ਲਿਜਾਇਆ ਗਿਆ ਜਿਥੇ 16 ਨਵੰਬਰ 1675 ਈ: ਨੂੰ ਸਸਕਾਰ ਕੀਤਾ ਗਿਆ।[7]

ਜਿਸ ਥਾਂ ਗੁਰੂ ਤੇਗ ਬਹਾਦਰ ਦਾ ਸੀਸ ਗੁਰੂ ਗੋਬਿੰਦ ਸਿੰਘ ਜੀ ਦੀ ਭੇਟ ਕੀਰਤਪੁਰ ਵਿਖੇ ਕੀਤਾ ਗਿਆ ਸੀ, ਉਥੇ ਗੁਰਦੁਆਰਾ ਬਾਬਾਨ ਗੜ੍ਹ ਹੈ ਤੇ ਜਿਸ ਥਾਂ ਸੀਸ ਦਾ ਸਸਕਾਰ ਆਨੰਦਪੁਰ ਸਾਹਿਬ ਵਿਖੇ ਕੀਤਾ ਗਿਆ ਸੀ, ਉਥੇ ਗੁਰਦੁਆਰਾ "ਸੀਸ ਗੰਜ" ਹੈ।

ਪ੍ਰੰਤੂ ਭਾਈ ਨਾਨੂੰ ਸਿੰਘ[8] ਦੀ ਸੀਸ ਉਠਾ ਕੇ ਲਿਆਉਣ ਵਾਲੀ ਘਟਨਾ ਜਿਵੇਂ ਕੇਸਰ ਸਿੰਘ ਛਿੱਬਰ ਨੇ ਲਿਖੀ ਹੈ ਤੇ ਡਾਕਟਰ ਫੌਜਾ ਸਿੰਘ ਨੇ ਪਰਵਾਨ ਕੀਤਾ ਹੈ, ਇਸ ਨੂੰ ਕਈ ਇਤਿਹਾਸਕਾਰਾਂ ਤੇ ਲੇਖਕਾਂ ਨੇ ਗੰਭੀਰਤਾ ਨਾਲ ਨਹੀਂ ਲਿਆ। ਉਹ ਸੀਸ ਉਠਾਉਣ ਦਾ ਕਾਰਜ ਵੀ ਭਾਈ ਜੈਤਾ[9] ਰਾਹੀਂ ਹੀ ਕਰਵਾਇਆ ਦਿਖਾਉਂਦੇ ਹਨ। ਉਂਝ ਇਹ ਹਕੀਕਤ ਹੈ ਕਿ ਕੀਰਤਪੁਰ ਸਾਹਿਬ ਸੀਸ ਲਿਜਾਉਣ ਵਾਲਿਆਂ ਵਿਚ ਮੁੱਖ ਭੂਮਿਕਾ ਭਾਈ ਜੈਤੇ ਦੀ ਹੀ ਹੈ। ਤੀਸਰਾ ਸਿੱਖ ਜੋ ਸੀਸ ਲੈ ਕੇ ਨਾਲ ਗਿਆ, ਉਹ ਭਾਈ ਊਦਾ ਸੀ।[10]

---

*6. ਉਹੀ, ਪੰਨਾ 95*

*7. Dr. Fauja Singh, Guru Tegh Bahadur Martyr and Teacher, P. 98*

*8. ਭਾਈ ਨਾਨੂੰ ਭਾਈ ਬਾਘਾ ਦਾ ਪੁੱਤਰ ਤੇ ਮੁਹੱਲਾ ਦਿਲਵਾਲੀ, ਦਿੱਲੀ ਦਾ ਵਾਸੀ ਸੀ।*

*9. ਭਾਈ ਜੈਤਾ ਆਗਿਆ ਰਾਮ ਦਾ ਪੁੱਤਰ ਵੀ ਮੁਹੱਲਾ ਦਿਲਵਾਲੀ ਦਾ ਵਾਸੀ ਸੀ।*

*10. ਭਾਈ ਊਦਾ 1688 ਈ: ਨੂੰ ਭੰਗਾਣੀ ਦੇ ਯੁੱਧ ਵਿਚ ਸ਼ਹੀਦ ਹੋਇਆ ਸੀ।*

ਕੁਝ ਲੇਖਕਾਂ ਵੱਲੋਂ ਭਾਈ ਜੈਤਾ ਦੀ ਬਹਾਦਰੀ ਨੂੰ ਹੋਰ ਉਜਾਗਰ ਤੇ ਪ੍ਰਸਿੱਧ ਕਰਨ ਲਈ ਮਿੱਥ ਦਾ ਆਸਰਾ ਲੈ ਕੇ ਇਤਿਹਾਸਕ ਤੱਥ ਨੂੰ ਵਿਗਾੜਨ ਦੀ ਕੋਸ਼ਿਸ਼ ਕੀਤੀ ਗਈ ਹੈ। ਲਾਲ ਸਿੰਘ ਸੁਲਹਾਣੀ ਲਿਖਦਾ ਹੈ: "ਭਾਈ ਜੈਤਾ ਜੀ ਨੇ ਗੁਰੂ ਤੇਗ ਬਹਾਦਰ ਸਾਹਿਬ ਦਾ ਸੀਸ ਆਦਰ ਸਹਿਤ ਆਨੰਦਪੁਰ ਸਾਹਿਬ ਪਹੁੰਚਾਉਣ ਦਾ ਮਹਾਨ ਪਰਉਪਕਾਰ ਹੀ ਨਹੀਂ ਕੀਤਾ, ਸਗੋਂ ਉਨ੍ਹਾਂ ਨੇ ਆਪਣੇ ਪਿਤਾ ਦਾ ਸੀਸ ਕੱਟ ਕੇ ਭੁਲੇਖਾ ਪਾਉਣ ਲਈ ਗੁਰੂ ਜੀ ਦੇ ਸੀਸ ਦੀ ਥਾਂ ਰੱਖਿਆ।"[11]

ਜੇ ਇਹ ਵੀ ਮੰਨ ਲਿਆ ਜਾਵੇ ਕਿ ਭਾਈ ਜੈਤਾ ਨੇ ਗੁਰੂ ਤੇਗ ਬਹਾਦਰ ਜੀ ਦਾ ਸੀਸ ਆਪਣੀ ਜਾਨ ਤਲੀ 'ਤੇ ਧਰ ਕੇ ਚਾਂਦਨੀ ਚੌਕ ਵਿਚ ਸਰਕਾਰੀ ਪਹਿਰੇਦਾਰਾਂ ਦੇ ਹੁੰਦਿਆਂ ਹੋਇਆਂ ਉਠਾ ਲਿਆਂਦਾ ਸੀ ਤੇ ਫਿਰ ਉਸਨੂੰ ਸਤਿਕਾਰ ਸਹਿਤ ਆਪਣੇ ਸਾਥੀਆਂ ਦੀ ਸਹਾਇਤਾ ਨਾਲ ਕੀਰਤਪੁਰ ਪਹੁੰਚਾਇਆ ਸੀ ਤਾਂ ਇਹ ਜੁਰਅਤ ਭਰਿਆ ਕਦਮ ਸਿੱਖ ਵੀਰਤਾ ਦਾ ਅਭੁੱਲ ਕਾਂਡ ਹੈ। ਫਿਰ ਪਤਾ ਨਹੀਂ ਕਿਹੜੇ ਭਰਮ ਵਿਚ ਆ ਕੇ ਲੇਖਕਾਂ ਨੇ ਭਾਈ ਜੈਤਾ ਵਲੋਂ ਆਪਣੇ ਪਿਤਾ ਦਾ ਸੀਸ ਕੱਟ ਕੇ ਗੁਰੂ ਜੀ ਦੇ ਸੀਸ ਦੇ ਸਥਾਨ ਤੇ ਧਰਨ ਦੀ ਮਨਘੜਤ ਕਹਾਣੀ ਲਿਖਣੀ ਠੀਕ ਸਮਝੀ ?[12]

ਅਜਿਹੇ ਯਤਨ ਸਿੱਖ ਇਤਿਹਾਸ ਨੂੰ ਵਿਗਾੜਨ ਤੋਂ ਵੱਧ ਕੁਝ ਅਰਥ ਨਹੀਂ ਰੱਖਦੇ। ਬੇਲੋੜੀ ਸ਼ਰਧਾ ਜਾਂ ਆਪਣੇ ਗੋਤ ਦੇ ਵਡੇਰੇ ਦੀ ਵਡਿਆਈ ਕਿਸੇ ਮਿੱਥ ਦੇ ਸਹਾਰੇ ਨਾਲ ਸੱਚ ਨਹੀਂ ਬਣ ਸਕਦੀ, ਨਾ ਹੀ ਇਹ ਸਿੱਖੀ ਦੀ ਸੇਵਾ ਹੈ। ਇਸ ਪ੍ਰਬਲ ਰਵਾਇਤ ਦੇ ਹੁੰਦਿਆਂ ਕਿ ਭਾਈ ਜੈਤੇ ਨੇ ਗੁਰੂ ਤੇਗ ਬਹਾਦਰ ਦਾ ਸੀਸ ਉਠਾਇਆ ਤੇ ਕੀਰਤਪੁਰ ਆਪਣੇ ਸਾਥੀਆਂ ਨਾਲ ਪਹੁੰਚਾਇਆ – ਆਪਣੇ ਆਪ ਵਿਚ ਇਕ ਅਦੁੱਤੀ ਕਾਰਨਾਮਾ ਹੈ। ਭਾਈ ਜੈਤਾ ਤਾਂ ਗੁਰੂ ਸਾਹਿਬ ਦਾ ਸੀਸ ਉਠਾ ਕੇ ਆਨੰਦਪੁਰ ਜਾਣ ਦੀ ਕਾਹਲ ਵਿਚ ਸੀ। ਉਸ ਕੋਲ ਏਨਾ ਸਮਾਂ ਹੀ ਕਿੱਥੇ ਸੀ ਕਿ ਉਹ ਆਪਣੇ ਪਿਤਾ ਦਾ ਸਿਰ ਵੱਢ ਕੇ ਪਹਿਲਾਂ ਉਥੇ ਰੱਖਦੇ ਤੇ ਫਿਰ ਗੁਰੂ ਸਾਹਿਬ ਦਾ ਸੀਸ ਉਠਾਂਦੇ ? ਅਜਿਹੀਆਂ ਬਚਗਾਨਾ ਤੇ ਮਨਘੜਤ ਗੱਲਾਂ ਸਾਡੇ ਇਤਿਹਾਸਕ ਨਾਇਕਾਂ ਦੇ ਸਥਾਨ ਨੂੰ ਹੋਰ ਸ਼ੱਕੀ ਬਣਾ ਦਿੰਦੀਆਂ ਹਨ, ਵਡਿਆਈ ਨੂੰ ਉਜਾਗਰ ਨਹੀਂ ਕਰ ਸਕਦੀਆਂ।[13]

ਪ੍ਰਿੰਸੀਪਲ ਸਤਿਬੀਰ ਸਿੰਘ ਨੇ ਵੀ ਰਾਇ ਬਹਾਦਰ ਕਨ੍ਹਈਆ ਲਾਲ ਦੀ ਤਾਰੀਖੇ ਪੰਜਾਬ ਦੇ ਹਵਾਲੇ ਨਾਲ ਇਸ ਤਥਾ ਕਥਿੱਤ ਕਹਾਣੀ ਦੀ ਪ੍ਰੋੜ੍ਹਤਾ ਕੀਤੀ ਹੈ ਪਰ ਕਿਸੇ ਮਿੱਥ ਨੂੰ ਵਾਰ ਵਾਰ ਦਹੁਰਾਉਣ ਨਾਲ ਕੋਈ ਮਨਘੜਤ ਗੱਲ ਤੱਥ ਨਹੀਂ ਬਣ ਜਾਂਦੀ।[14] ਪ੍ਰੋ: ਪੂਰਨ

*11. ਲਾਲ ਸਿੰਘ ਸੁਲਹਾਣੀ, ਸੱਚ ਖੰਡ ਪੱਤਰ, ਅਪ੍ਰੈਲ 1994*

*12. ਡਾ: ਗੁਰਮੁਖ ਸਿੰਘ, ਭਾਈ ਜੈਤਾ- ਜੀਵਨ ਤੇ ਰਚਨਾ।*

*13. ਗੁਰਮਤਿ ਪ੍ਰਕਾਸ਼, ਸਤੰਬਰ 1994-ਪੰ: 25*

*14. ਸਤਿਬੀਰ ਸਿੰਘ, ਇਤਿ ਜਿਨਿ ਕਰੀ. ਪੰਨਾ 160*

ਸਿੰਘ[15] ਨੇ ਵੀ ਤੇ ਮੈਥਲੀਸ਼ਰਨ ਗੁਪਤ[16] ਨੇ ਵੀ ਇਸ ਵਾਰਤਾ ਨੂੰ ਦੁਹਰਾਇਆ ਜ਼ਰੂਰ ਹੈ ਪਰ ਇਹ ਸ਼ਰਧਾ ਦਾ ਫਲ ਹੈ ਨਾ ਕਿ ਇਤਿਹਾਸਕ ਖੋਜ ਦਾ। ਮੈਥਲੀਸ਼ਰਨ ਤਾਂ ਏਥੋਂ ਤਕ ਲਿਖਦਾ ਹੈ ਕਿ ਭਾਈ ਜੈਤਾ ਦੇ ਪਿਤਾ ਆਗਿਆ ਰਾਮ ਨੇ ਆਪਣਾ ਸਿਰ ਆਪ ਹੀ ਕੱਟ ਦਿੱਤਾ :

*ਸਵੈ ਵ੍ਰਿਧ ਨੇ ਨਿਜ ਸਿਰ ਕਾਟ। ਕਰ ਜੀ ਮੇਂ ਜਪੁਜੀ ਕਾ ਪਾਠ।*
*ਬੇਟਾ ਚੌਂਕ ਪੜਾ, ਝਟ ਉਸਨੇ। ਵਹੀ ਬਾਪ ਕੋ ਕੀਆ ਪ੍ਰਣਾਮ।*

ਸਾਡਾ ਮੱਤ ਹੈ ਕਿ ਭਾਵੇਂ ਕੇਸਰ ਸਿੰਘ ਛਿੱਬਰ ਨੇ ਗੁਰੂ ਤੇਗ ਬਹਾਦਰ ਜੀ ਦੇ ਸੀਸ ਲਿਆਉਣ ਦੀ ਬੀਰਤਾ ਭਾਈ ਨਾਨੂੰ ਸਿੰਘ ਰਾਹੀਂ ਹੋਈ ਦਿਖਾਈ ਹੈ, ਪਰ ਇਸ ਵਿਚ ਭਾਈ ਜੈਤਾ ਜੀ ਦਾ ਯੋਗਦਾਨ ਹੀ ਇਤਿਹਾਸਕ ਤੱਥਾਂ ਦੇ ਵਧੇਰੇ ਨੇੜੇ ਹੈ। ਕੀਰਤਪੁਰ ਲਿਆਉਣ ਵਿਚ ਵੀ ਉਸਦੀ ਭੂਮਿਕਾ ਪ੍ਰਮੁੱਖ ਹੈ।

ਭਾਈ ਜੈਤਾ, ਭਾਈ ਨਨੂਆ ਤੇ ਭਾਈ ਊਦਾ ਪੰਜ ਪੜਾਅ ਕਰਕੇ ਕੀਰਤਪੁਰ ਪਹੁੰਚੇ। ਉਹ ਜਮਨਾ ਦੇ ਕੰਢੇ ਬਾਗਪਤ ਦੀ ਤਰਫ ਬੇਟ ਦੇ ਕਿਨਾਰੇ ਕਿਨਾਰੇ ਜਮਨਾ ਪਾਰ ਕਰਕੇ ਕੀਰਤਪੁਰ ਵੱਲ ਆਏ। ਉਹਨਾਂ ਪਹਿਲ ਪੜਾ ਬਾਗਪੱਤ, ਦੂਜਾ ਤਰਾਉੜੀ ਧੋਬੀ ਭਾਈ ਸੇਵਾ ਰਾਮ ਜੀ ਦੇ ਘਰ (ਕਰਨਾਲ), ਤੀਜਾ ਅਨਾਜ ਮੰਡੀ ਅੰਬਾਲਾ ਜਿਥੇ ਹੁਣ ਸੀਸ ਗੰਜ ਹੈ, ਚੌਥਾ ਨਾਭਾ ਸਾਹਿਬ (ਚੰਡੀਗੜ੍ਹ ਨੇੜੇ) ਤੇ ਪੰਜਵਾਂ ਪੜਾ ਕੀਰਤਪੁਰ ਆ ਕੇ ਕੀਤਾ। ਗੁਰੂ ਜੀ ਨੇ ਭਾਈ ਜੈਤੇ ਦੀ ਕੁਰਬਾਨੀ, ਜੁਅਰਤ ਤੇ ਵਿਉਂਤ ਦੀ ਗਾਥਾ ਸੁਣਕੇ ਕਿਹਾ, "ਰੰਘਰੇਟੇ ਗੁਰੂ ਕੇ ਬੇਟੇ।"[17]

ਇਤਿਹਾਸਕ ਤੱਥ ਤਾਂ ਇਹ ਹੈ ਕਿ ਦਿਲਵਾਲੀ ਮੁਹੱਲਾ ਦਿੱਲੀ ਦੇ ਰਹਿਣ ਵਾਲੇ ਭਾਈ ਜੈਤਾ ਪੁੱਤਰ ਆਗਿਆ ਰਾਮ ਨੇ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਪਿੱਛੋਂ ਅਤਿਅੰਤ ਦਲੇਰੀ ਤੇ ਕੁਰਬਾਨੀ ਦਾ ਸਬੂਤ ਦਿੰਦਿਆਂ ਹੋਇਆਂ ਵਗਦੀ ਹਨੇਰੀ ਦਾ ਫਾਇਦਾ ਉਠਾ ਕੇ ਤੇ ਪਹਿਰੇਦਾਰਾਂ ਦੇ ਹੁੰਦਿਆਂ ਗੁਰੂ ਜੀ ਦਾ ਸੀਸ ਆਪਣੇ ਦੋ ਹੋਰ ਸਾਥੀਆਂ ਦੀ ਸਹਾਇਤਾ ਨਾਲ ਕੀਰਤਪੁਰ ਗੁਰੂ ਗੋਬਿੰਦ ਸਿੰਘ ਜੀ ਦੀ ਭੇਟਾ ਕਰਕੇ ਆਪਣਾ ਤੇ ਆਪਣੇ ਸਾਥੀਆਂ ਦਾ ਨਾਮ ਸਿੱਖ ਇਤਿਹਾਸ ਵਿਚ ਰੌਸ਼ਨ ਕਰ ਲਿਆ।[18]

---

*15. ਪ੍ਰੋ. ਪੂਰਨ ਸਿੰਘ, ਟੈਨ ਮਾਸਟਰਜ਼*

*16. ਮੈਥਲੀ ਸ਼ਰਨ ਗੁਪਤ, ਗੁਰੂ ਕੁਲ, ਪੰਨਾ 116*

*17. ਸਤਿਬੀਰ ਸਿੰਘ, ਇਤਿ ਜਿਨਿ ਕਰੀ ਪੰਨਾ 161 ਵਿਚ ਇਹ ਵੀ ਲਿਖਦੇ ਹਨ : 'ਬਾਪ ਦਿੱਤਾ ਅਤੇ ਗੁਰੂ ਗੋਬਿੰਦ ਸਿੰਘ ਵਰਗਾ ਪਿਤਾ ਮਿਲਿਆ।" ਜਦੋਂ ਕਿ ਪ੍ਰੋ: ਕਰਤਾਰ ਸਿੰਘ, ਲਾਈਫ ਆਫ ਗੁਰੂ ਗੋਬਿੰਦ ਸਿੰਘ, 1932, ਪੰਨਾ 37 ਆਪਣੇ ਪਿਤਾ ਦੇ ਸਿਰ ਕੱਟਣ ਵਾਲੀ ਗੱਲ ਦਾ ਜ਼ਿਕਰ ਤਕ ਨਹੀਂ ਕਰਦੇ। ਸਾਡੇ ਉਹਨਾਂ ਇਤਿਹਾਸ ਲੇਖਕਾਂ ਨੇ ਜੋ ਪ੍ਰਚਾਰਕ ਕਿਸਮ ਦੇ ਹਨ, ਸਿੱਖ ਇਤਿਹਾਸ ਨੂੰ ਪ੍ਰੋ: ਸਤਿਬੀਰ ਸਿੰਘ ਵਾਂਗ ਵਿਗਾੜਨ ਵਿਚ ਭਰਪੂਰ ਹਿੱਸਾ ਪਾਇਆ ਹੈ।*

*18. ਸਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰਨਾ 84 ਸਾਡੇ ਪਰਚਾਰਕਾਂ ਤੇ ਲੇਖਕਾਂ ਦੀਆਂ ਮਨਘੜਤ ਮਨੌਤਾਂ ਦੇ ਢੋਲ ਦਾ ਪੋਲ ਖੋਲ੍ਹਣ ਲਈ ਕਾਫੀ ਹਨ: "ਰਾਤ ਕੇ ਸਮੇਂ ਦਿਲਵਾਲੀ ਸਿੱਖਾਂ ਏਕ ਦੂਜੇ ਕੋ ਬੁਲਾਇ ਭਾਈ ਨਾਨੂੰ ਰਾਇ ਛੀਪੇ ਸਿੱਖ ਕੇ ਘਰ ਇਕੱਠੇ ਹੂਏ। ਬੀਚਾਰ ਕਰਨੇ ਲਾਗੇ, ਹਮੈ ਕਿਆ ਕਰਨਾ ਚਾਹੀਏ— ਭਾਈ ਤੁਲਸੀ ਨੇ ਕਹਾ–ਮਹਾਰਾਜ ਕੀ ਲਾਸ਼ ਤੇ ਸੀਸ ਚਾਂਦਨੀ ਚਉਂਕ ਮੇਂ ਪੜੇ ਹੈ ਕੈਸੇ ਉਨੈ ਉਠਾਇਆ ਜਾਏ। ਨਾਨੂੰ ਰਾਏ ਛੀਂਪੇ ਨੇ ਕਹਾ, ਨਾਇਕ ਲੱਖੀ ਦਾਸ ਸੋ ਪੁਛੀਏ। ਉਸਕਾ ਟਾਂਡਾ ਅਜ ਹੀ ਨਾਰਨੌਲ ਸੋ ਆਇਆ ਹੈ।.........ਭਾਈ ਲੱਖੀ ਦਾਸ ਗੁਰੂ ਜੀ ਕਾ ਅਨਿਨ ਸਿੱਖ ਥਾ.....ਆਪ ਜੈਸੇ ਕਹੈਂ ਮੈ ਸੇਵਾ ਕਰਨੇ ਕੋ ਤਿਆਰ ਹਾਂ। — ਲਖੀ ਦਾਸ ਕਾ ਟਾਂਡਾ ਕੋਤਵਾਲੀ ਕੀ ਤਰਫ ਆਇਆ। ਭਾਈ ਨਾਨੂੰ ਰਾਇ, ਆ ਗਿਆ, ਜੈਤਾ ਤੇ ਭਾਈ ਊਦਾ ਇਹ ਚਾਰੇ ਸਿੱਖ ਟਾਂਡੇ ਬੀਚ ਚਾਂਦਨੀ ਚੌਕ ਪਹੁੰਚੇ, ਗੁਰੂ ਜੀ ਕੇ ਸੀਸ ਕੋ ਉਠਾਇ ਲਾਇ।"*

ਭਾਈ ਜੈਤਾ ਉਸ ਤੋਂ ਪਿੱਛੋਂ ਗੁਰੂ ਦਰਬਾਰ ਦਾ ਅੰਗ ਹੀ ਬਣ ਗਏ। ਪਰ ਇਥੇ ਇਹ ਤੱਥ ਭੁੱਲਣ ਵਾਲਾ ਨਹੀਂ ਕਿ ਭਾਈ ਜੈਤਾ ਬਹੁਤ ਸਮਾਂ ਪਹਿਲਾਂ ਤੋਂ ਹੀ ਗੁਰੂ ਘਰ ਦਾ ਅਨਿੰਨ ਸ਼ਰਧਾਲੂ ਤੇ ਸੇਵਕ ਬਣ ਚੁਕਿਆ ਸੀ।

ਭਾਈ ਜੈਤਾ ਮੂਲ ਰੂਪ ਵਿਚ ਕਿੱਥੋਂ ਦੇ ਰਹਿਣ ਵਾਲਾ ਸੀ? ਪ੍ਰੋ: ਕਰਤਾਰ ਸਿੰਘ ਲਿਖਦਾ ਹੈ ਕਿ ਜੈਤੇ ਦਾ ਪਿਤਾ ਆਗਿਆ ਰਾਮ ਪਿੰਡ ਰਮਦਾਸ ਜ਼ਿਲਾ ਅੰਮ੍ਰਿਤਸਰ ਦਾ ਰਹਿਣ ਵਾਲਾ ਸੀ। ਜਦੋਂ ਉਸਦੀ ਪਤਨੀ ਪ੍ਰੇਮੋ ਅਕਾਲ ਚਲਾਣਾ ਕਰ ਗਈ ਤਾਂ ਉਹ ਆਪਣੇ ਲੜਕੇ ਜੈਤੇ ਨੂੰ ਲੈ ਕੇ ਬਕਾਲੇ ਆ ਗਿਆ। ਉਸ ਸਮੇਂ ਮੱਖਣ ਸ਼ਾਹ ਲੁਬਾਣੇ ਨੇ ਗੁਰੂ ਤੇਗ ਬਹਾਦਰ ਜੀ ਦੇ ਵਿਰੋਧੀ ਧੀਰਮਲ ਤੇ ਸ਼ੀਹਾਂ ਮਸੰਦ ਨੂੰ ਸ਼ਕਤੀ ਨਾਲ ਦਬਾ ਕੇ ਲੋਕਾਂ ਨੂੰ ਗੁਰੂ ਨਾਨਕ ਦੀ ਗੱਦੀ ਦੇ ਹਕੀਕੀ ਵਾਰਸ ਦਾ ਭੇਤ ਖੋਲ੍ਹਿਆ। ਉਸ ਸਮੇਂ ਭਾਈ ਆਗਿਆ ਰਾਮ ਤੇ ਜੈਤਾ ਸਿੱਖ ਧਰਮ ਵਿਚ ਵਿਸ਼ਵਾਸ ਕਰਕੇ ਪੱਕੇ ਅਨੁਯਾਈ ਬਣੇ। ਸੰਭਵ ਹੈ ਜਦੋਂ ਗੁਰੂ ਤੇਗ ਬਹਾਦਰ ਜੀ ਪੂਰਬ ਦੀ ਯਾਤਰਾ ਲਈ ਗਏ ਤਾਂ ਭਾਈ ਆਗਿਆ ਰਾਮ ਤੇ ਭਾਈ ਜੈਤਾ ਦਿੱਲੀ ਹੀ ਰਹਿਣ ਲੱਗ ਪਏ। ਉਥੇ ਰਹਿੰਦਿਆਂ ਉਹ ਭਾਈ ਊਦਾ, ਭਾਈ ਨਾਨੂੰ, ਲੱਖੀ ਸ਼ਾਹ ਆਦਿ ਉੱਘੇ ਸਿੱਖਾਂ ਦੇ ਵਾਕਿਫ ਹੋ ਗਏ।

ਇਹ ਸੰਭਵ ਹੈ ਕਿ ਗੁਰੂ ਤੇਗ ਬਹਾਦਰ ਜੀ ਦੀ ਗ੍ਰਿਫਤਾਰੀ ਪਿੱਛੋਂ ਉਸ ਦਾ ਆਨੰਦਪੁਰ ਨਾਲ ਸੰਪਰਕ ਬਣਿਆ ਹੋਵੇ। ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਬੰਸਾਵਲੀ ਨਾਮਾ ਤੇ ਭੱਟ ਵਹੀਆਂ ਵਿਚੋਂ ਇਹੋ ਜਾਣਕਾਰੀ ਮਿਲਦੀ ਹੈ ਕਿ ਗੁਰੂ ਜੀ ਦਾ ਸੀਸ ਭਾਈ ਨਾਨੂੰ ਨੇ ਉਠਾਇਆ, ਪ੍ਰੰਤੂ ਸਾਰੀ ਯੋਜਨਾ 'ਚ ਭਾਈ ਜੈਤਾ ਤੇ ਉਹਦੇ ਪਿਤਾ ਆਗਿਆ ਰਾਮ ਦਾ ਵੀ ਪੂਰਾ ਪੂਰਾ ਯੋਗਦਾਨ ਸੀ।

ਭਾਈ ਜੈਤੇ ਦਾ ਸਾਰਾ ਜੀਵਨ ਹੀ ਗੁਰੂ ਘਰ ਨੂੰ ਸਮਰਪਿਤ ਸੀ। ਭੰਗਾਣੀ ਦੇ ਯੁੱਧ ਵਿਚ ਵੀ ਭਾਈ ਜੈਤੇ ਨੇ ਹਿੱਸਾ ਲਿਆ। ਉਸ ਦਾ ਸ਼ੁਮਾਰ ਗੁਰੂ ਜੀ ਦੇ ਉੱਘੇ ਜਰਨੈਲਾਂ ਵਿਚ ਹੋਣ ਲੱਗਾ।

30 ਮਾਰਚ 1699 ਨੂੰ ਉਸ ਨੇ ਆਨੰਦਪੁਰ ਵਿਚ 'ਖੰਡੇ ਕਾ ਪਾਹੁਲ' ਲਿਆ ਤੇ ਜੈਤਾ ਤੋਂ ਭਾਈ ਜੀਵਨ ਸਿੰਘ ਬਣ ਗਿਆ। ਜਦੋਂ 1701 ਈ: ਵਿਚ ਆਨੰਦਪੁਰ ਉੱਤੇ ਪਹਾੜੀ ਤੇ ਮੁਗਲ ਫੌਜ ਹਮਲਾਵਰ ਹੋਈ ਤਾਂ ਗੁਰੂ ਜੀ ਦੇ ਅਸ਼ੀਰਵਾਦ ਨਾਲ ਲੜਨ ਵਾਲਿਆਂ ਵਿਚ ਭਾਈ ਜੀਵਨ ਸਿੰਘ ਵੀ ਸ਼ਾਮਲ ਸਨ।

ਜਦੋਂ ਗੁਰੂ ਜੀ ਨੇ 1705 ਈ: ਨੂੰ ਆਨੰਦਪੁਰ ਦਾ ਕਿਲ੍ਹਾ ਛੱਡਿਆ ਤਾਂ ਸਿੰਘਾਂ ਦੀ ਗਿਣਤੀ ਕਾਫੀ ਘੱਟ ਗਈ ਸੀ। ਕੁਝ ਤਾਂ ਬੇਦਾਵਾ ਦੇ ਕੇ ਮਾਝੇ ਨੂੰ ਚਲੇ ਗਏ ਸਨ। ਬਾਕੀ ਹਮਲਾਵਰਾਂ ਦਾ ਮੁਕਾਬਲਾ ਕਰਨ ਲਈ ਗੁਰੂ ਜੀ ਨੇ ਕਈ ਟੁਕੜੀਆਂ ਵਿਚ ਵੰਡ ਦਿੱਤੇ।

ਭਾਈ ਉਦੈ ਸਿੰਘ ਨੂੰ 50 ਸਿੰਘਾਂ ਨਾਲ ਸ਼ਾਹੀ ਟਿੱਬੀ ਦੇ ਅਸਥਾਨ 'ਤੇ ਦੁਸ਼ਮਣ ਦੀਆਂ ਫੌਜਾਂ ਰੋਕਣ ਲਈ ਨਿਯੁਕਤ ਕੀਤਾ।

ਗੁਰੂ ਗੋਬਿੰਦ ਸਿੰਘ ਤੇ ਬਾਕੀ ਸਿੰਘ ਸਣੇ ਭਾਈ ਜੀਵਨ ਸਿੰਘ ਸਰਸਾ ਨਦੀ ਵੱਲ ਵਧੇ। ਸਰਸਾ ਨਦੀ ਵਿਚ ਹੜ੍ਹ ਆਇਆ ਹੋਇਆ ਸੀ। ਗੁਰੂ ਜੀ ਨੇ ਭਾਈ ਜੀਵਨ ਸਿੰਘ ਦੇ ਅਧੀਨ ਇਕ ਜਥਾ ਵੈਰੀ ਦਲ ਨੂੰ ਰੋਕਣ ਲਈ ਨਿਯੁਕਤ ਕਰ ਦਿੱਤਾ। ਬਾਕੀ ਸਿੰਘ ਨਦੀ ਪਾਰ ਕਰ ਗਏ ਤੇ ਚਮਕੌਰ ਵੱਲ ਵੱਧ ਗਏ। ਭਾਈ ਜੀਵਨ ਸਿੰਘ ਬਾਰੇ "ਗੁਰੂ ਕੀਆਂ ਸਾਖੀਆਂ" ਵਿਚ ਲਿਖਿਆ ਹੈ : "ਗੁਰੂ ਜੀ ਕਾ ਸਰਸਾ ਨਦੀ ਸੇ ਕੋਟਲਾ ਨਿਹੰਗ ਖਾਂ ਆ ਜਾਨੇ ਕੇ ਬਾਦ ਪੀਛੇ ਨਦੀ ਕੇ ਤਟ ਪਰ ਮਹਾਂ ਪ੍ਰਬਲ ਜੁੱਧ ਹੂਆ। ਜੀਵਨ ਸਿੰਘ ਕੇ ਤੀਰਾਂ ਏਕ ਦਫਾ ਕਾਲੀ ਬੋਲੀ ਅੰਧੇਰੀ ਲਾਇ ਦਈ। ਸਾਰੇ ਸਿੰਘ ਆਮ੍ਹੋ ਸਾਮ੍ਹਣੇ ਤੁਰਕ ਫੌਜ ਗੈਲ ਜਾਨਾਂ ਤੋੜ ਕੇ ਲੜੇ, ਕਾਈ ਦਕੀਕਾ ਬਾਕੀ ਨ ਛੋੜਾ। ਵਧੀ ਆਇ ਰਹੀ ਫੌਜ ਕੋ ਏਕ ਬਾਰ ਠੱਲ੍ਹਾ ਪਾਇ ਦੀਆ। ਭਾਈ ਜੀਵਨ ਸਿੰਘ ਕੇ ਮਸਤਕ ਮੇਂ ਏਕ ਗੋਲੀ ਲੱਗੀ, ਜਾਂਦੀ ਵਾਰੀ ਉਸ "ਸ੍ਰੀ ਵਾਹਿਗੁਰੂ ਜੀ ਕੀ ਫਤਹਿ" ਬੁਲਾਇ ਪ੍ਰਾਣ ਤਿਆਗ ਦੀਏ।"[19]

ਭੱਟ ਵਹੀਆਂ 'ਚੋਂ ਵੀ ਜਾਣਕਾਰੀ ਇਸੇ ਪ੍ਰਕਾਰ ਮਿਲਦੀ ਹੈ: "ਜੀਵਨ ਸਿੰਘ ਬੇਟਾ ਆਗਿਆ ਕਾ, ਪੋਤਾ ਦੁੱਲੇ ਕਾ.....ਬਾਸੀ ਦਿੱਲੀ, ਮਹੱਲਾ ਦਿਲਵਾਲੀ ਸਿੱਖਾਂ, ਸੌ ਸਿੱਖਾਂ ਕੈ ਗੈਲ ਲੈ ਸੰਮਤ ਸਤਰਾ ਸੈਂ ਬਾਸਠ ਪੋਖ ਮਾਸੇ ਸੁਦੀ ਦੂਜ ਵੀਰਵਾਰ ਕੇ ਦਿਹੁੰ ਸਰਸਾ ਨਦੀ ਕੇ ਤੀਰ ਰਾਜਾ ਅਜਮੇਰ ਚੰਦ ਬੇਟਾ ਭੀਮਚੰਦ ਕਾ-ਰਾਣੇ ਕੀ ਫੌਜ ਗੈਲ ਦਸ ਘੜੀ ਜੂਝ ਕੇ ਮਰਾ।................."[20]

ਸਾਡੇ ਅਜਿਹੇ ਸੂਰਬੀਰਾਂ ਬਾਰੇ ਪਏ ਭੁਲੇਖੇ ਸਾਡੇ ਇਤਿਹਾਸ ਦੇ ਸਰੂਪ ਨੂੰ ਸੁਧਾਰਨ ਲਈ ਰੱਦ ਕਰਨੇ ਜ਼ਰੂਰੀ ਹਨ। ਸਾਡਾ ਵਿਚਾਰ ਹੈ ਕਿ ਭਾਈ ਜੈਤਾ ਨੇ ਆਪਣੇ ਪਿਤਾ ਦਾ ਸੀਸ ਨਹੀਂ ਕੱਟਿਆ, ਤੇ ਨਾ ਹੀ ਭਾਈ ਜੀਵਨ ਸਿੰਘ ਚਮਕੌਰ 'ਚ ਸ਼ਹੀਦ ਹੋਏ। ਜੇ ਚਮਕੌਰ ਵਿਚ ਸ਼ਹੀਦ ਹੀ ਨਹੀਂ ਹੋਏ ਤਾਂ ਉਹਨਾਂ ਨੂੰ ਗੁਰੂ ਜੀ ਵਲੋਂ ਕਲਗੀ ਜਿਗਾ ਦੇਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਅਜਿਹੀਆਂ ਭੁੱਲਾਂ ਨੂੰ ਦੂਰ ਕਰਨਾ ਇਤਿਹਾਸਕਾਰ ਦਾ ਫਰਜ਼ ਹੈ।

ਸਾਡੇ ਇਤਿਹਾਸ ਲੇਖਕਾਂ ਵਿਚ ਇਕ ਘਾਟ ਇਹ ਹੈ ਕਿ ਇਹ ਅਨੁਮਾਨਾਂ ਤੇ ਵਧੇਰੇ ਟੇਕ ਰੱਖਦੇ ਹਨ ਪਰ ਤੱਥਾਂ ਨੂੰ ਅੱਖੋਂ ਪਰੋਖਿਆਂ ਕਰਦਿਆਂ ਰਤਾ ਵੀ ਝਿਜਕਦੇ ਨਹੀਂ। ਏਥੋਂ ਹੀ ਭੁਲੇਖੇ ਪੈਦਾ ਹੁੰਦੇ ਹਨ। ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ : "ਜੀਵਨ ਸਿੰਘ-ਇਹ ਵੱਡਾ ਯੋਧਾ ਸੀ, ਜਦ ਅਨੰਦਪੁਰ ਛੱਡ ਕੇ ਦਸ਼ਮੇਸ਼ ਚਮਕੌਰ ਵੱਲ ਆਏ, ਤਦ ਇਹ ਰਸਤੇ ਵਿਚ ਬਾਬਾ ਅਜੀਤ ਸਿੰਘ ਜੀ ਨਾਲ ਮਿਲ ਕੇ, ਤੁਰਕਾਂ ਨਾਲ ਜੰਗ ਕਰਦਾ ਸ਼ਹੀਦ ਹੋਇਆ। ਇਸ

*19. ਸ੍ਵਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰਨਾ 154*

*20. ਉਹੀ, ਪੰ: 154, ਭੱਟ ਵਹੀ ਮਲਤਾਨੀ ਸਿੰਧੀ। ਇਹਨਾਂ ਲਿਖਤਾਂ ਦੇ ਹੁੰਦਿਆਂ ਭਾਈ ਕਾਨ੍ਹ ਸਿੰਘ ਨਾਭਾ (ਮਹਾਨ ਕੋਸ਼ ਪੰਨਾ 527) ਦਾ ਇਹ ਲਿਖਣਾ ਕਿ ਇਹਨਾਂ ਦਾ ਸ਼ਹੀਦ ਗੰਜ ਚਮਕੌਰ ਵਿਚ ਹੈ, ਭੁਲੇਖਾ ਪਾਊ ਹੈ ਤੇ ਗਿਆਨੀ ਭਜਨ ਸਿੰਘ (ਪ੍ਰਮੁੱਖ ਸਿੱਖ ਸ਼ਖਸੀਅਤਾਂ, ਪੰਨਾ 64) ਵਿਚ ਇਹ ਲਿਖਣਾ ਕਿ ਭਾਈ ਜੀਵਨ ਸਿੰਘ ਚਮਕੌਰ ਵਿਚ ਸ਼ਹੀਦੀ ਪਾ ਗਏ ਤਾਂ ਉੱਕਾ ਹੀ ਨਿਰਮੂਲ ਹੈ।*

ਦਾ ਸ਼ਹੀਦ ਗੰਜ ਚਮਕੌਰ ਹੈ।"[21] ਹੁਣ ਜਦੋਂ ਬਾਬਾ ਜੀਵਨ ਸਿੰਘ ਚਮਕੌਰ ਪਹੁੰਚੇ ਹੀ ਨਹੀਂ ਤਾਂ ਅਜਿਹਾ ਭੁਲੇਖਾ ਪਾਊ ਵੇਰਵਾ ਦੇਣ ਦੀ ਕੀ ਲੋੜ ਸੀ ?

ਭਾਈ ਕਾਨ੍ਹ ਸਿੰਘ ਤੋਂ ਪਹਿਲਾਂ ਰਤਨ ਸਿੰਘ ਭੰਗੂ ਚਮਕੌਰ ਦੇ ਯੁੱਧ ਵਿਚ ਸ਼ਹੀਦ ਹੋਣ ਵਾਲੇ ਸਿੰਘਾਂ ਦਾ ਵੇਰਵਾ ਦਿੰਦਾ ਹੋਇਆ ਲਿਖਦਾ ਹੈ:

*ਜੀਵਣ ਸਿੰਘ ਰੰਘਰੇਟੜੋ ਬੰਦੂਕੀ ਖੂਬ ਅਖਵਾਇ।*
*ਏਕ ਬੁਰਜ ਮਧ ਸੋ ਬਹਯੋ ਏਕਲ ਹੀ ਥੇ ਸਾਇ।*
*ਠੌਰ ਠੌਰ ਔਰ ਹੁਤੇ ਬਹਾਇ। ਪਰ ਦਾਰੂ ਗਯੋ ਉਸੈ ਮੁਕਾਇ।*
*ਥਕੇ ਹੁਤੇ ਅਰੁ ਨੀਂਦ ਅਕਾਏ। ਸਭ ਸਿੰਘ ਮੱਧ ਚਾਲੀ ਏਥਾਏ।*[22]

ਭਾਈ ਕਾਨ੍ਹ ਸਿੰਘ ਤੇ ਰਤਨ ਸਿੰਘ ਭੰਗੂ ਵਾਂਗ ਹੀ ਪ੍ਰਿੰਸੀਪਲ ਸਤਿਬੀਰ ਸਿੰਘ ਨੇ ਵੀ ਇਹ ਗਲਤੀ ਕੀਤੀ ਹੈ। ਗੁਰੂ ਜੀ ਜਦੋਂ ਚਮਕੌਰ ਦੀ ਗੜ੍ਹੀ 'ਚੋਂ ਜਾਣ ਵਾਲੇ ਸਨ ਤਾਂ ਉਹ ਸੱਤ ਸਿੰਘਾਂ ਦਾ ਵੇਰਵਾ ਦਿੰਦਾ ਹੈ। ਉਹ ਸੱਤ ਸਿੰਘ ਸਨ:

ਭਾਈ ਸੰਗਤ ਸਿੰਘ, ਭਾਈ ਕਿਹਰ ਸਿੰਘ, ਭਾਈ ਸੰਤੋਖ ਸਿੰਘ, ਭਾਈ ਦੇਵਾ ਸਿੰਘ, ਭਾਈ ਰਾਮ ਸਿੰਘ, ਭਾਈ ਜੀਵਨ ਸਿੰਘ ਤੇ ਭਾਈ ਲੱਧਾ ਸਿੰਘ।[23]

ਅਸਲੀਅਤ ਇਹ ਹੈ ਕਿ ਭਾਈ ਜੀਵਨ ਸਿੰਘ ਸਰਸਾ ਨਦੀ ਕਿਨਾਰੇ ਹੋਈ ਮੁੱਠ-ਭੇੜ ਵਿਚ ਹੀ ਸ਼ਹਾਦਤ ਪਾ ਗਏ ਸਨ।

ਪਿਆਰਾ ਸਿੰਘ ਪਦਮ ਲਿਖਦੇ ਹਨ ਕਿ ਕੁਝ ਲੇਖਕਾਂ ਭਾਈ ਉਦੈ ਸਿੰਘ, ਭਾਈ ਬਚਿੱਤਰ ਸਿੰਘ, ਭਾਈ ਜੀਵਨ ਸਿੰਘ ਨੂੰ ਵੀ ਚਾਲੀ ਮੁਕਤਿਆਂ ਵਿਚ ਗਿਣਿਆਂ ਹੈ ਭਾਵੇਂ ਇਹ ਤਿੰਨੋਂ ਬੀਰ ਸੈਨਾਪਤੀ ਚਮਕੌਰ ਦੇ ਸਾਕੇ ਤੋਂ ਪਹਿਲਾਂ ਹੀ ਸਾਹੀ ਟਿੱਬੀ ਤੇ ਸਰਸਾ ਨਦੀ ਲਾਗੇ ਲੜ ਕੇ ਸ਼ਹੀਦੀਆਂ ਪਾ ਗਏ ਸਨ।[24]

ਚਰਚਾ ਦਾ ਮਨੋਰਥ ਕੇਵਲ ਇਤਨਾ ਹੈ ਕਿ ਜੋ ਦੋ ਤਿੰਨ ਮਨਘੜਤ ਗੱਲਾਂ ਭਾਈ ਜੀਵਨ ਸਿੰਘ ਦੇ ਜੀਵਨ ਨਾਲੋਂ ਨਿਖੇੜ ਕੇ ਵੇਖੀਏ ਤਾਂ ਵੀ ਉਹ ਇਕ ਇਤਿਹਾਸਕ ਕਿਰਦਾਰ ਦੇ ਰੂਪ 'ਚ ਪ੍ਰਗਟ ਹੁੰਦਾ ਹੈ, ਜੋ ਅਦੁੱਤੀ ਅਤੇ ਲਾਸਾਨੀ ਹੈ ਤੇ ਕੁਰਬਾਨੀ ਦਾ ਪੁੰਜ।



21. *ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 527*
22. *ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 58*
23. *ਸਤਿਬੀਰ ਸਿੰਘ, ਸਾਡਾ ਇਤਿਹਾਸ, ਪੰਨਾ 397*
24. *ਪਿਆਰਾ ਸਿੰਘ ਪਦਮ, ਚਾਲੀ ਮੁਕਤੇ, ਪਟਿਆਲਾ, ਪੰਨਾ 10*

# ਭਾਈ ਬਚਿੱਤਰ ਸਿੰਘ

ਭਾਈ ਬਚਿੱਤਰ ਸਿੰਘ, ਸ਼੍ਰੋਮਣੀ ਸਿੱਖ ਸ਼ਹੀਦ ਭਾਈ ਮਨੀ ਸਿੰਘ ਦੇ 10 ਪੁੱਤਰਾਂ ਵਿਚੋਂ ਇਕ ਸੀ। ਭਾਈ ਬਚਿੱਤਰ ਸਿੰਘ ਮਨੀ ਸਿੰਘ ਦਾ ਦੂਸਰਾ ਪੁੱਤਰ ਸੀ।[1] ਭਾਈ ਮਨੀ ਸਿੰਘ ਦੇ 10 ਪੁੱਤਰਾਂ ਵਿਚੋਂ ਜਿਹਨਾਂ ਸੱਤਾਂ ਨੇ ਸ਼ਹਾਦਤ ਪ੍ਰਾਪਤ ਕੀਤੀ ਉਹਨਾਂ ਦੇ ਨਾਮ ਹਨ: ਚਿੱਤਰ ਸਿੰਘ, ਬਚਿੱਤਰ ਸਿੰਘ, ਉਦੈ ਸਿੰਘ, ਅਨਿਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ ਤੇ ਗੁਰਬਖਸ਼ ਸਿੰਘ।[2] ਭਾਈ ਮਨੀ ਸਿੰਘ ਦਾ ਸੰਬੰਧ ਭਾਰਦਵਾਜ ਪੰਵਾਰ (ਪਰਮਾਰ) ਰਾਜਪੂਤ ਘਰਾਣੇ ਨਾਲ ਸੀ ਤੇ ਉਹ ਅਲੀਪੁਰ (ਮੁਲਤਾਨ) ਦੇ ਰਹਿਣ ਵਾਲੇ ਸਨ। ਉਹ ਜਿਹੜੇ ਪੰਜ ਪੁੱਤਰਾਂ ਨੂੰ ਲੈ ਕੇ ਗੁਰੂ ਗੋਬਿੰਦ ਸਿੰਘ ਦੀ ਸੇਵਾ ਲਈ ਲੈ ਕੇ ਆਏ ਸਨ, ਉਹਨਾਂ ਵਿਚ ਬਚਿੱਤਰ ਸਿੰਘ ਵੀ ਸੀ। ਭਾਈ ਬਚਿੱਤਰ ਸਿੰਘ ਨੇ 30 ਮਾਰਚ, 1699 ਨੂੰ ਵੈਸਾਖੀ ਵਾਲੇ ਮਹਾਨ ਦਿਵਸ ਤੇ ਹੋਰ ਸੈਂਕੜੇ ਸਿੰਘਾਂ ਵਾਂਗ, ਖਾਲਸਾ ਸਿਰਜਣਾ ਦੇ ਸਮੇਂ "ਖੰਡੇ ਕਾ ਪਾਹੁਲ" ਲਿਆ ਤੇ 'ਤਨ, ਮਨ, ਧਨ' ਗੁਰੂ ਦੇ ਅਰਪਣ ਕਰਨ ਦਾ ਪ੍ਰਣ ਲਿਆ।

ਭਾਈ ਬਚਿੱਤਰ ਸਿੰਘ ਦੀ ਪ੍ਰਸਿੱਧੀ ਮਸਤ ਜੰਗੀ ਹਾਥੀ ਨਾਲ ਯੁੱਧ ਕਰਨ ਦੀ ਬੀਰਤਾ ਨਾਲ ਜੁੜੀ ਹੋਈ ਹੈ। ਕੁਇਰ ਸਿੰਘ ਨੇ ਗੁਰਬਿਲਾਸ ਵਿਚ ਇਸ ਯੁੱਧ ਦਾ ਜੋ ਨਕਸ਼ਾ ਬੰਨ੍ਹਿਆ ਹੈ, ਉਸ ਤੋਂ ਭਾਈ ਬਚਿੱਤਰ ਸਿੰਘ ਦੀ ਬੀਰਤਾ, ਅਡੋਲਤਾ ਤੇ ਗੁਰੂ ਉਪਰ ਸ਼ਰਧਾ ਦੀ ਅਥਾਹ ਜਾਣਕਾਰੀ ਮਿਲਦੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਮਸਤ ਹਾਥੀ ਦਾ ਟਾਕਰਾ ਕਰਨ ਲਈ ਪਹਿਲਾਂ ਭਾਈ ਦੁਨੀ ਚੰਦ ਨੂੰ ਵੰਗਾਰਿਆ ਸੀ, ਪ੍ਰੰਤੂ ਉਹ ਭੈ-ਭੀਤ ਹੋ ਗਿਆ ਸੀ ਤੇ ਉਸ ਨੇ ਰਾਤ ਨੂੰ ਚੋਰੀ ਨੱਠ ਜਾਣ ਦੀ ਕੋਸ਼ਿਸ਼ ਕੀਤੀ ਸੀ ਤੇ ਲੱਤ ਤੁੜਵਾ ਬੈਠਾ। ਕੁਝ ਮਝੈਲ ਸਿੱਖ ਵੀ ਦੁਨੀ ਚੰਦ ਦੇ ਨਾਲ ਹੀ ਕਿਲ੍ਹੇ ਦੀ ਕੰਧ ਨੂੰ ਰੱਸਾ ਬੰਨ੍ਹ ਕੇ ਨਿਕਲ ਗਏ ਸਨ।

ਜਦ ਦੁਨੀ ਚੰਦ ਉਤਰਨ ਲੱਗਾ ਤਾਂ ਰੱਸਾ ਟੁੱਟ ਗਿਆ। ਦੁਨੀ ਚੰਦ ਨੇ ਬੜਾ ਕਸ਼ਟ ਪਾਇਆ। ਕੰਧ ਟੱਪ ਕੇ ਉਤਰ ਜਾਣ ਵਾਲੇ, ਮਸੰਦ ਦੁਨੀ ਚੰਦ ਨੂੰ ਮੰਜੇ ਉਤੇ ਪਾ ਕੇ ਲੈ ਤੁਰੇ ਤੇ ਉਸਨੂੰ ਮਜੀਠੇ ਉਸ ਦੇ ਪਿੰਡ ਲੈ ਗਏ। ਓੜਕ ਦੁਨੀ ਚੰਦ ਲੱਤ ਟੁੱਟੀ ਕਾਰਨ ਬੜਾ ਦੁੱਖ

1. *ਇਨਸਾਈਕਲੋਪੀਡੀਆ ਆਫ ਸਿੱਖਇਜ਼ਮ, ਜਿਲਦ ਪਹਿਲੀ, ਪੰਨਾ 245 ਪੰਜਾਬੀ ਯੂਨੀਵਰਸਿਟੀ ਪਟਿਆਲਾ 1992*
2. *ਸੰਤ ਸਿਪਾਹੀ, ਨਵੰਬਰ 1994, ਪੰਨਾ 28*

ਭੋਗਦਾ ਰਿਹਾ ਤੇ ਪਿਛੋਂ ਉਸ ਦੀ ਮੌਤ ਸੱਪ ਲੜਨ ਨਾਲ ਹੋਈ।[3] ਭਾਈ ਦੁਨੀ ਚੰਦ ਸਾਧਾਰਨ ਵਿਅਕਤੀ ਨਹੀਂ ਸੀ, ਸਗੋਂ ਗੁਰੂ ਅਰਜਨ ਦੇਵ ਜੀ ਦੇ ਸਮੇਂ ਦੇ ਉੱਘੇ ਸਿੱਖ ਭਾਈ ਸਾਲੋ ਦਾ ਪੋਤਰਾ ਸੀ, ਮਸੰਦ ਵੀ ਰਹਿ ਚੁਕਿਆ ਸੀ ਤੇ ਹੁਣ ਪੰਜ ਸੌ ਮਝੈਲ ਯੋਧਿਆਂ ਦਾ ਆਗੂ ਸੀ। ਪਰ ਮਸਤ ਹਾਥੀ ਨਾਲ ਲੜਨ ਦੀ ਗੱਲ ਸੁਣ ਕੇ ਉਸ ਦਾ ਵਿਸ਼ਵਾਸ ਡੋਲ ਗਿਆ ਤੇ ਗੁਰੂ ਤੋਂ ਬੇਮੁਖ ਹੋ ਗਿਆ।

ਜਿਹੜਾ ਕੰਮ ਦੁਨੀ ਚੰਦ ਨਾ ਕਰ ਸਕਿਆ, ਭਾਈ ਬਚਿੱਤਰ ਸਿੰਘ ਨੇ ਹੱਸਦਿਆਂ ਹੱਸਦਿਆਂ ਕੀਤਾ। ਸਤੰਬਰ 1, 1700 ਈ: ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਬਚਿੱਤਰ ਸਿੰਘ ਨੂੰ ਮਸਤ ਹਾਥੀ ਨਾਲ ਮੱਥਾ ਲਾਉਣ ਲਈ ਵੰਗਾਰਿਆ। ਪਹਾੜੀ ਰਾਜੇ ਹਾਥੀ ਨੂੰ ਸ਼ਰਾਬ ਆਦਿਕ ਨਸ਼ਿਆਂ ਨਾਲ ਧੁੱਤ ਕਰਕੇ ਕਿਲ੍ਹਾ ਲੋਹਗੜ੍ਹ ਦਾ ਦਰਵਾਜ਼ਾ ਤੋੜਨ ਲਈ ਲਿਆਏ ਸਨ ਤਾਂ ਜੋ ਗੁਰੂ ਜੀ ਤੋਂ ਕਿਲ੍ਹਾ ਖਾਲੀ ਕਰਵਾ ਸਕਣ। ਗੁਰੂ ਜੀ ਨੇ ਹਾਥੀ ਦਾ ਟਾਕਰਾ ਕਰਨ ਲਈ ਬਚਿੱਤਰ ਸਿੰਘ ਨੂੰ ਥਾਪੜਾ ਦਿੱਤਾ ਤੇ ਬਚਿੱਤਰ ਸਿੰਘ ਨੂੰ ਯੁੱਧ ਲਈ ਤਿਆਰ ਕੀਤਾ। ਬਚਿੱਤਰ ਸਿੰਘ ਨੇ ਨਿਮ੍ਰਤਾ ਨਾਲ ਕਿਹਾ, "ਇਹ ਸਭ ਆਪ ਦੀ ਕ੍ਰਿਪਾ ਹੈ, ਜੋ ਮੈਨੂੰ ਵਡਿਆਈ ਦੇਣ ਲੱਗੇ ਹੋ, ਕਾਰਜ ਤਾਂ ਸਭ ਆਪ ਨੇ ਹੀ ਕਰਨਾ ਹੈ। ਆਪ ਦੀ ਸਹਾਇਤਾ ਹੋਵੇ ਤਾਂ ਇਹ ਹਾਥੀ ਕੀ ਚੀਜ਼ ਹੈ ਮੈਂ ਐਰਾਵਤ ਨੂੰ ਬਰਛੀ ਵਿਚ ਪਰੋ ਲਿਆਵਾਂ ?"[4]

ਪਹਾੜੀ ਸੈਨਾ ਬਹੁਤ ਜ਼ਿਆਦਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਬਚਿੱਤਰ ਸਿੰਘ ਨੂੰ ਇਕ ਬਰਛਾ ਦੇ ਕੇ ਪਹਾੜੀਆਂ ਦੇ ਹਾਥੀ ਦਾ ਟਾਕਰਾ ਕਰਨ ਲਈ ਤੋਰ ਦਿੱਤਾ। ਰਾਜਾ ਕੇਸਰੀ ਸਿੰਘ ਘੋੜੇ ਨੂੰ ਟਪਾਉਂਦਾ ਹੋਇਆ ਬੜੀ ਤੇਜ਼ੀ ਨਾਲ ਸਭ ਤੋਂ ਅੱਗੇ ਫਿਰ ਰਿਹਾ ਸੀ ਤਾਂ ਜੋ ਉਹ ਹਾਥੀ ਦੇ ਕਰਤਵ ਵੇਖ ਸਕੇ। ਉਧਰ ਗੁਰੂ ਜੀ ਨੇ ਬਚਿੱਤਰ ਸਿੰਘ ਦੇ ਭਰਾ ਉਦੈ ਸਿੰਘ ਨੂੰ ਕੇਸਰੀ ਚੰਦ ਦੇ ਟਾਕਰੇ ਲਈ ਵੰਗਾਰਿਆ।

ਜਦ ਮਸਤ ਹਾਥੀ ਕਿਲ੍ਹੇ ਦੇ ਨੇੜੇ ਆਇਆ ਤਾਂ ਬਚਿੱਤਰ ਸਿੰਘ ਨੇ ਘੋੜਾ ਛੇੜ ਕੇ ਗੁਰੂ ਜੀ ਦਾ ਧਿਆਨ ਧਰ ਪੱਬਾਂ ਭਾਰ ਹੋ ਕੋਪ-ਮਈ ਓਜ ਸੰਭਾਲ ਹਾਥੀ ਦੇ ਮੱਥੇ ਵਿਚ ਅਜਿਹਾ ਬਰਛਾ ਮਾਰਿਆ ਜੋ ਤਵੇ ਨੂੰ ਵਿੰਨ੍ਹ ਕੇ ਉਸ ਦੇ ਸਿਰ ਵਿਚ ਇਉਂ ਧਸ ਗਿਆ ਜਿਉਂ ਗਰੜ ਤੋਂ ਡਰਦਾ ਸੱਪ ਖੁੱਡ ਵਿਚ ਵੜ ਜਾਂਦਾ ਹੈ। ਅਗਲੇ ਪਾਸੇ ਅਣੀ, ਬਾਂਸ ਦੇ ਉੱਗਣ ਵਾਂਗ ਜਾ ਨਿਕਲੀ। ਹਾਥੀ ਚੀਕ ਮਾਰ ਕੇ ਕ੍ਰੋਧ ਨਾਲ ਪਿੱਛੇ ਹਟਿਆ ਤਾਂ ਮਹਾਵਤ ਉਤੋਂ ਡਿੱਗ ਪਿਆ। ਹਾਥੀ ਪਹਾੜੀ ਫੌਜ ਨੂੰ ਦਰੜਦਾ ਹੋਇਆ ਪਿੱਛੇ ਹਟਿਆ ਤਾਂ ਉਨ੍ਹਾਂ ਵਿਚ ਹਲਚਲ ਪੈ ਗਈ। ਉਹ ਡਰਦੇ ਮਾਰੇ ਭੱਜ ਭੱਜ ਕੇ ਆਪਣੇ ਹੱਥ ਪੈਰ ਤੁੜਾ ਬੈਠੇ।

ਉਧਰ ਬਚਿੱਤਰ ਸਿੰਘ ਦੀ ਸਹਾਇਤਾ 'ਤੇ ਆਏ ਸਿੰਘਾਂ ਨੇ ਆਪਣੇ ਜੌਹਰ ਦਿਖਾਏ। ਭਾਈ ਉਦੈ ਸਿੰਘ ਨੇ ਕੇਸਰੀ ਸਿੰਘ ਦਾ ਸਿਰ ਕੱਟ ਲਿਆ ਤੇ ਭਾਈ ਮੋਹਕਮ ਸਿੰਘ ਨੇ ਮਸਤ

3. *ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਭਾਸ਼ਾ ਵਿਭਾਗ, 1970, ਪੰਨਾ 901-02*

4. *ਉਹੀ, ਪੰਨਾ 102*

ਹਾਥੀ ਦੀ ਸੁੰਡ ਕੱਟ ਲਈ ਤੇ ਪਿੱਛੋਂ ਦੀ ਹੋ ਕੇ ਇਕ ਸਿੱਖ ਸ਼ੇਰ ਸਿੰਘ ਨੇ ਹਾਥੀ ਦੀ ਲੱਤ ਲਾਹ ਸੁੱਟੀ ਤੇ ਹਾਥੀ ਧੜਾਮ ਕਰਕੇ ਡਿੱਗ ਪਿਆ। ਬਾਦਲ ਸਿੰਘ ਦੇ ਹੱਥੋਂ ਹੰਡੂਰੀਆ ਹਿੰਮਤ ਸਿੰਘ ਜ਼ਖਮੀ ਹੋਇਆ। ਅਜਮੇਰ ਚੰਦ ਨੂੰ ਵੀ ਤੀਰ ਲੱਗਾ। ਰਾਜਿਆਂ ਦੇ ਜ਼ਖਮੀ ਹੋਣ ਨਾਲ ਤੇ ਹਾਥੀ ਦਾ ਹੱਲਾ ਅਸਫਲ ਹੋਣ ਨਾਲ ਪਹਾੜੀ ਸੈਨਾ ਮੈਦਾਨ ਛੱਡ ਕੇ ਨੱਠ ਗਈ। ਉਦੈ ਸਿੰਘ ਨੇ ਕੇਸਰੀ ਸਿੰਘ ਦਾ ਕੱਟਿਆ ਸਿਰ ਗੁਰੂ ਜੀ ਅੱਗੇ ਲਿਆ ਧਰਿਆ।[5]

ਮਸਤ ਹਾਥੀ ਨਾਲ ਭਾਈ ਬਚਿੱਤਰ ਸਿੰਘ ਦੇ ਟਾਕਰਾ ਕਰਨ ਦਾ ਨਕਸ਼ਾ ਕੁਇਰ ਸਿੰਘ ਨੇ ਇਸ ਤਰ੍ਹਾਂ ਖਿੱਚਿਆ ਹੈ :

*ਗਜ ਐਸ ਆਯੋ ਜਨੁ ਪ੍ਰਲੈ ਕੰਦੰ, ਤਿਸੈ ਪੇਖ ਕੇ ਜੀਵ ਸਭ ਪੁਰੀ ਵਾਰੇ।*
*ਮਨੰ ਤ੍ਰਾਸ ਸੰਰੋਦਤੇ ਕਈ ਸੋਚੀ ਰਖੋ ਦੇਵ ਹਮ ਆਜ ਇਹ ਕਾਲ ਭਾਰੇ।*

....................................

*ਕਰੈ ਦੇਵਿਕਾ ਆਪ ਹੀ ਰੱਖ ਆਈ, ਤਬੈ ਬਚਤ ਹੈ ਸਿੰਘ ਚੜ੍ਹ ਆਪ ਆਵੈ।*
*ਬਡੋ ਦੂਖ ਪਾਯੋ ਗੁਰੂ ਮੰਦ ਕੀਨਾ, ਇਨੈ ਬੈਰ ਤੇ ਦੂਖ ਅਤਿ ਲਹਯੋ ਗਾਵੈ।*
*ਇਤੈ ਗੁਰ ਜੀ ਆਪ ਸਹਾਇ ਕੀਨੀ, ਸਿਖ ਸੰਕਤੇ ਪੇਖ ਕੇ ਬਲੰ ਧਾਰੈ।*
*ਤਬੈ ਸਿੰਘ ਕੋ ਰੂਪ ਮਨ ਐਸਾ ਹੋਯੋ, ਜਿਮੰ ਸਾਰਦੂਲੰ ਨਹੀ ਤ੍ਰਾਸ ਧਾਰੈ।*[6]

ਫਿਰ ਬਚਿੱਤਰ ਸਿੰਘ ਵਲੋਂ ਹਾਥੀ ਨਾਲ ਮੁਕਾਬਲੇ ਦਾ ਬੜਾ ਉੱਤਮ ਵਰਣਨ ਕਰਦਾ ਹੋਇਆ ਕੁਇਰ ਸਿੰਘ ਲਿਖਦਾ ਹੈ :-

*ਬਾਜਿ ਕੋ ਤ੍ਰਪਾਇ ਬੀਰ ਚਲਯੋ ਮਨ ਧੀਰ ਧਰ, ਜਹਾਂ ਸਿੰਘ ਪੌਰ ਗਜ ਆਵਤ ਨਿਹਾਰੀਐ।*
*ਕਾਲ ਰੂਪ ਲਖਾ ਤਾਹਿ ਸੰਕਤ ਕਰੀ ਨ ਵਾਹਿ, ਭਾਲ ਜੈਸ ਦੇਤ ਹੁਤੋ ਪੌਰ ਕੇ ਕਿਵਾਰੀਐ।*
*ਸਭੀ ਨਰ ਨਾਰਿ ਤ੍ਰਾਸ ਹਤਨ ਪ੍ਰਕਾਰ ਧਾਰ, ਤਬੈ ਸਿੰਘ ਮਾਰਯੋ ਤਾਹਿ ਭਾਲਕ ਮੰਝਾਰੀਐ।*
*ਲਾਗਤ ਹੀ ਪਾਰ ਭਯੋ ਬਰਛਾ ਬਖਾਨ ਤਾਹਿ, ਐਸੋ ਬਰਗਨੋ ਚੀਕ ਚੁਹਕਤ ਸਿਧਾਰੀਐ।*[7]

ਹਾਥੀ ਚੀਕਾਂ ਮਾਰਦਾ ਦੌੜ ਗਿਆ ਤੇ ਪਹਾੜੀ ਫੌਜ ਤਿੱਤਰ-ਬਿੱਤਰ ਹੋ ਗਈ। ਬਚਿੱਤਰ ਸਿੰਘ ਦੀ ਵੀਰਤਾ ਦਾ ਕਮਾਲ ਦੇਖੋ :-

*ਭਜੰਤ ਦੰਤ ਘਾਸ ਲੈ, ਲਖੰਤ ਸਿੰਘ ਰੂਪਨੰ। ਸਸੰਤ ਸਿੰਘ ਪੇਖਕੇ ਭਜੰਤ ਲਾਖ ਤਰਕਨੰ।*

---

5. *ਉਹੀ, ਪੰਨਾ 903*
6. *ਕੁਇਰ ਸਿੰਘ, ਗੁਰਬਿਲਾਸ ਪਾਤਸਾਹੀ 10, ਪੰਜਾਬੀ ਯੂਨੀਵਰਸਿਟੀ, 1986, ਪੰਨਾ 166*
7. *ਉਹੀ, ਪੰਨਾ 166*
8. *ਉਹੀ ਪੰਨਾ 167*

*ਬਚਿੱਤ੍ਰ ਸਿੰਘ ਚਕ੍ਰ ਤੋਰਨੰ ਸੁ ਪਾਗ ਝੂਲਨੰ ਤਨੰ। ਰਟੰਤ ਗੀਧ ਬੀਧਨੰ ਲਪੰਤ ਖਪਰੰ ਕਰੰ।*[8]

ਬਚਿੱਤਰ ਸਿੰਘ ਦੀ ਬੀਰਤਾ ਦਾ ਵੇਰਵਾ "ਗੁਰੂ ਕੀਆਂ ਸਾਖੀਆਂ" ਵਿਚ ਵਿਸ਼ੇਸ਼ ਵਿਸਥਾਰ ਨਾਲ ਦਿੱਤਾ ਗਿਆ ਹੈ, "ਇਧਰ ਜਬ ਦੁਨੀ ਚੰਦ ਕਿਲ੍ਹਾ ਅਨੰਦਗੜ੍ਹ ਸੇ ਮੌਤ ਤੇ ਡਰਤਾ ਭਾਗ ਆਇਆ, ਪਸਚਾਤ ਦਿਵਸ ਚੜ੍ਹੈ--ਚਤਰ ਸਿੰਘ ਸੂਹੀਏ ਨੇ ਸਤਿਗੁਰਾਂ ਸੇ ਆਇ ਖਬਰ ਦਈ ਕਿ ਕਹਿਲੂਰੀ ਰਾਜਾ ਅਜਮੇਰ ਚੰਦ ਆਜ ਮਦਮਸਤ ਹਾਥੀ ਕੋ ਆਗੇ ਲਾਇ ਕਿਲ੍ਹਾ ਲੋਹਗੜ੍ਹ 'ਤੇ ਹਮਲਾ ਕਰੇਗਾ। ਸਤਿਗੁਰਾਂ ਚਤਰ ਸਿੰਘ ਸੇ ਖਬਰ ਪਾਇ, ਲਗੇ ਦਰਬਾਰ ਮੇਂ ਚਵੀਂ ਪਾਸੀਂ ਦੇਖਾ ਕਿ ਹਾਥੀ ਕੇ ਮੁਕਾਬਲੇ ਮੇਂ ਕਉਨ ਸਾ ਜੋਧਾ ਭੇਜਾ ਜਾਏ। ਲਾਲ ਸਿੰਘ ਆਦਿ ਪਚੀਸ ਸਿੱਖ ਜਿਹੜੇ ਰਾਤ੍ਰੀ ਕੇ ਸਮੇਂ ਗੁਰੂ ਜੀ ਦੇ ਪਲੰਘ ਕੀ ਸੇਵਾ ਮੇਂ ਰਹਿਤੇ ਥੇ, ਇਨ ਮੇਂ ਭਾਈ ਬਚਿੱਤਰ ਸਿੰਘ ਕੀ ਤਰਫ ਨਿਗਾਹ ਜਾਇ ਪਈ। ਬਚਿੱਤਰ ਸਿੰਘ ਹਾਥ ਬਾਂਧ ਖਲਾ ਹੋਇ ਬੋਲਾ, ਮਹਾਰਾਜ! ਹਾਜ਼ਰ ਹਾਂ, ਹੁਕਮ ਕਰੀਏ। ਬਚਨ ਹੋਆ ਸਿੰਘਾ! ਕਿਲ੍ਹਾ ਲੋਹਗੜ੍ਹ ਮੇਂ ਜਾਇ ਰਾਜਯੋਂ ਕਾ ਆਇ ਰਹਾ ਮਦਮਸਤ ਹਾਥੀ ਕਾ ਸਾਮ੍ਹਨਾ ਕਰਨਾ ਹੈ, ਤਿਆਰੀ ਕਰੀਏ। ਗੁਰੂ ਜੀ ਨੇ ਇਸੇ ਉਹ ਬਰਛਾ ਦੀਆ ਜਿਸੇ ਸੰਮਤ ਸਤਰਾਂ ਸੈ ਤੀਸ, ਜੇਠ ਮਾਸ ਦੀ ਪੰਦਰਸ ਕੇ ਦਿਹੁੰ--ਅਨੰਦਪੁਰ ਏਕ ਪਹਾੜੀ ਕੀ ਠੇਰੀ ਤੇ ਇਸੇ ਭੂਮੀ ਬੀਚ ਮਾਰ ਕੇ ਪਾਨੀ ਨਿਕਾਲਾ ਥਾ, ਜਿਸੈ ਤਿਰਬੇਨੀ ਬੋਲਾ ਜਾਤਾ ਹੈ। ਬਚਿੱਤਰ ਸਿੰਘ ਗੁਰੂ ਜੀ ਕਾ ਹੁਕਮ ਪਾਇ ਅਰਦਾਸ ਕਰਕੇ ਕਿਲ੍ਹਾ ਲੋਹਗੜ੍ਹ ਕੀ ਤਰਫ ਆਇਆ।- - -

ਭਾਈ ਬਚਿੱਤਰ ਸਿੰਘ ਨੇ ਦੇਖਾ, ਸਮਾਂ ਨੇੜੇ ਆਇ ਚੁਕਾ ਹੈ। ਇਹ ਪ੍ਰਿਥਮੇਂ ਅਰਦਾਸ ਕਰਕੇ ਤੇ ਸਾਥੀ ਸਿੰਘਾਂ ਸੇ ਆਗਿਆ ਲੈ ਘੋੜੇ ਤੇ ਅਸਵਾਰ ਹੋਇ ਕਿਲ੍ਹਾ ਲੋਹਗੜ੍ਹ ਸੇ ਬਾਹਰ ਆਇਆ। ਇਸ ਨੇ ਦੇਖਾ ਕਿ ਹਾਥੀ ਪੀਛੇ ਰਾਜਾ ਕੇਸਰੀ ਚੰਦ ਜਸਵਾਰੀਆ--ਮਗਰ ਪਰਬਤੀ ਫੌਜ ਤੇਜ਼ੀ ਸੇ ਕਿਲ੍ਹਾ ਲੋਹਗੜ੍ਹ ਕੀ ਤਰਫ ਨੂੰ ਆਇ ਰਹੀ ਹੈ। ਬਚਿੱਤਰ ਸਿੰਘ 'ਸਤਿ ਸ੍ਰੀ ਅਕਾਲ' ਕਾ ਜੈਕਾਰਾ ਗਜਾਇ ਆਂਖ ਕੀ ਫੋਰ ਮੇਂ ਬਿਜਲੀ ਕੀ ਤਰਹ ਘੋੜੇ ਕੋ ਭਜਾਇ ਹਾਥੀ ਕੇ ਨਿਕਟ ਜਾਇ ਪਹੁੰਚਾ। ਭਾਈ ਸਾਹਿਬ ਨੇ ਦੋਨੋਂ ਪਾਉਂ ਕਾ ਭਾਰ ਘੋੜੇ ਕੀ ਰਕਾਬੋ ਮੇਂ ਪਾਇ ਐਸੇ ਜ਼ੋਰ ਸੇ ਹਾਥੀ ਕੇ ਮਸਤਕ ਮੇਂ ਬਰਛਾ ਮਾਰਾ ਕਿ ਉਸਕੇ ਮਾਥੇ ਕੀਆਂ ਤਵੀਆਂ ਵਿੰਨ੍ਹ ਕੇ ਬੀਚ ਫਸ ਗਈਆਂ। ਬਚਿੱਤਰ ਸਿੰਘ ਨੇ ਤੇਜ਼ੀ ਸੇ ਜ਼ੋਰ ਕੇ ਸਾਥ ਬਰਛਾ ਹਾਥੀ ਕੇ ਮਸਤਕ ਸੇ ਖੀਂਚਾ, ਹਾਥੀ ਚੰਘਿਆਰਤਾ ਹੂਆ ਪਾਛੇ ਕੀ ਤਰਫ ਮੁੜ ਆਇਆ। ਇਸੇ ਸਿਰ ਨਾਲ ਬਾਂਧੀ ਤੇਗ ਸੇ ਤੇ ਪਾਉਂ ਗੈਲ ਲਤਾੜ ਕਈ ਪਰਬਤੀ ਜਮਪੁਰੀ ਰਵਾਨਾ ਕਰ ਦੀਏ"[9]।

ਭੱਟ ਵਹੀ ਵਿਚ ਵੀ ਆਉਂਦਾ ਹੈ:- "ਗੁਰੂ ਕਾ ਬਚਨ ਪਾਇ ਮਨੀ ਸਿੰਘ ਬੇਟਾ ਮਾਈ ਦਾਸ ਕਾ, ਪੋਤਾ ਬੱਲੂ ਰਾਇ ਕਾ . . . .ਬਚਿੱਤਰ ਸਿੰਘ ਬੇਟਾ ਮਨੀ ਸਿੰਘ ਕਾ, ਉਦੈ ਸਿੰਘ ਬੇਟਾ

9. *ਭਾਈ ਸੁਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਸਿੰਘ ਬ੍ਰਦਰਜ਼ ਅੰਮ੍ਰਿਤਸਰ, 1995, ਪੰਨਾ 136*

10. *ਉਹੀ, ਪੰ: 136, ਭਟੀ ਵਹੀ ਤਲਉਂਢਾ ਪਰਗਨਾ ਜੀਂਦ, ਖਾਤਾ ਜਲਹਾਨੋਂ ਕਾ। (ਫੁੱਟਨੋਟ)*

ਮਨੀ ਸਿੰਘ ਕਾ . . . .ਆਲਮ ਸਿੰਘ ਬੇਟਾ ਦੁਰਗਾ ਦਾਸ ਕਾ ਪੋਤਾ ਪਦਮੇਂ ਕਾ. . . ਸਾਲ ਸਤਾਰਾਂ ਸੈ ਸਤਵੰਜਾ ਅਸੂਜ ਪ੍ਰਵਿਸ਼ਟੇ ਪਹਿਲੀ ਰਵੀਵਾਰ ਕੇ ਦਿਹੁੰ ਕਿਲ੍ਹਾ ਲੋਹਗੜ੍ਹ ਪਰਗਨਾ ਮਾਖੋਵਾਲ ਸੇ ਖਾਲਸਾ ਦਲ ਕੋ ਗੈਲ ਲੈ ਚਰਨ ਗੰਗਾ ਨਦੀ ਕੇ ਮਲ੍ਹਾਨ ਸਾਮ੍ਹੇਂ ਮਾਥੇ ਘੋਰ ਜੁੱਧ ਕੀਆ। ਬਚਿੱਤਰ ਸਿੰਘ ਨੇ ਹਾਥੀ ਕੋ ਮਾਰ ਭਗਾਇਆ। ਉਦੈ ਸਿੰਘ ਕੇ ਹਾਥ ਸੇ ਕੇਸਰੀ ਚੰਦ ਜਸਵਾਰੀਆ ਮਾਰਾ ਗਿਆ। ਮਨੀ ਸਿੰਘ ਸਖਤ ਘਾਇਲ ਹੂਏ।. . .[10]

ਭਾਈ ਬਚਿੱਤਰ ਸਿੰਘ ਜੀ ਨੇ ਨਿਰਮੋਹ ਗੜ੍ਹ ਤੇ ਬਸਾਲੀ ਦੇ ਜੁੱਧਾਂ ਤੋਂ ਬਿਨਾਂ ਆਨੰਦਪੁਰ ਦੇ ਆਖਰੀ ਜੁੱਧ ਵਿਚ ਵੀ ਭਾਗ ਲਿਆ। 5-6 ਦਸੰਬਰ, 1705 ਦੀ ਭਿਆਨਕ ਰਾਤ ਨੂੰ ਸਰਸਾ ਨਦੀ ਪਾਰ ਕਰਕੇ ਲੰਘਣ ਵਾਲਿਆਂ ਵਿਚ ਉਹ ਵੀ ਸ਼ਾਮਿਲ ਸੀ। ਰੋਪੜ ਵਲੋਂ ਆਉਂਦੀ ਮੁਗਲ ਫੌਜ ਦਾ ਟਾਕਰਾ ਕਰਨ ਵਾਲਿਆਂ ਦਾ ਮੁਹਰੈਲ ਭਾਈ ਬਚਿੱਤਰ ਸਿੰਘ ਹੀ ਸੀ। ਉਸ ਦਾ ਮਲਕਪੁਰ ਰੰਘੜਾਂ ਦੇ ਨੇੜੇ ਮੁਗਲ ਘੋੜ ਚੜ੍ਹਿਆਂ ਨਾਲ ਟਾਕਰਾ ਹੋਇਆ, ਜਿਸ ਕਾਰਨ ਉਹ ਗੰਭੀਰ ਰੂਪ ਵਿਚ ਜ਼ਖਮੀ ਹੋਇਆ। ਉਸਨੂੰ ਜ਼ਖਮੀ ਹਾਲਤ ਵਿਚ ਕੋਟਲਾ ਨਿਹੰਗ ਖਾਂ ਲਿਜਾਇਆ ਗਿਆ ਜਿੱਥੇ ਉਹ ਦੋ ਦਿਨ ਪਿੱਛੋਂ 8 ਦਸੰਬਰ, 1705 ਈ. ਨੂੰ ਚੜ੍ਹਾਈ ਕਰ ਗਿਆ।

ਕਿਹਾ ਜਾਂਦਾ ਹੈ ਕਿ ਬਚਿੱਤਰ ਸਿੰਘ ਬੜੀ ਛੇਤੀ ਛੇਤੀ ਪੁਸ਼ਾਕਾਂ ਬਦਲਦਾ ਰਹਿੰਦਾ ਸੀ। ਇਸੇ ਕਾਰਨ ਦਸਮੇਸ਼ ਉਸਨੂੰ ਲਾਡ ਨਾਲ ਬਹੁਰੂਪੀਆ ਕਹਿ ਕੇ ਵੀ ਬੁਲਾਇਆ ਕਰਦੇ ਸਨ।[11]



*11. ਭਾਈ ਕਾਨ੍ਹ ਸਿੰਘ ਨਾਭਾ, ਗੁਰਸ਼ਬਦ ਰਤਨਾਕਰ, ਮਹਾਨ ਕੋਸ਼, ਭਾਸ਼ਾ ਵਿਭਾਗ, 1974, ਪੰਨਾ 1098*

# ਪੰਜ ਪਿਆਰੇ

"ਸਿੱਖ ਰਹਿਤ ਮਰਯਾਦਾ" ਵਿਚ "ਪੰਜ ਪਿਆਰਿਆਂ" ਦਾ ਦਸ ਗੁਰੂ ਸਾਹਿਬਾਨ ਤੇ "ਦਸਾਂ ਪਾਤਸ਼ਾਹੀਆਂ ਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ" ਦੇ ਮਗਰੋਂ ਸਭ ਤੋਂ ਪਹਿਲਾਂ ਨਾਮ ਲਿਆ ਜਾਂਦਾ ਹੈ ਤੇ ਉਹਨਾਂ ਦੀ "ਕਮਾਈ ਦਾ ਧਿਆਨ" ਧਰ ਕੇ ਵਾਹਿਗੁਰੂ ਦੀ ਆਰਾਧਨਾ ਦਾ ਆਦੇਸ਼, ਉਪਦੇਸ਼ ਤੇ ਹੁਕਮ ਹੈ।

ਇਹ ਤਾਂ ਠੀਕ ਹੈ ਕਿ ਪੰਜ-ਪਿਆਰਿਆਂ ਵਿਚੋਂ ਤਿੰਨ ਹੀ ਆਨੰਦਪੁਰ ਤੋਂ ਲੈ ਕੇ ਚਮਕੌਰ ਦੇ ਯੁੱਧਾਂ ਤਕ ਸ਼ਹਾਦਤ ਦਾ ਜਾਮ ਪੀ ਗਏ, ਪ੍ਰੰਤੂ ਜੇ ਹੋਰ ਗਹੁ ਨਾਲ ਵਿਚਾਰੀਏ ਤਾਂ ਉਹ ਪੰਜ ਹੀ ਆਪਣੀ ਘਾਲਣਾ ਕਰਕੇ ਜ਼ਿੰਦਾ ਸ਼ਹੀਦ ਸਨ। ਉਹਨਾਂ ਨੇ ਆਪਣਾ "ਤਨ, ਮਨ, ਧਨ, 30 ਮਾਰਚ, 1699 ਦੀ ਵੈਸਾਖੀ ਨੂੰ ਸ੍ਰੀ ਆਨੰਦਪੁਰ ਸਾਹਿਬ ਦਸਵੇਂ ਗੁਰੂ ਜੀ ਨੂੰ ਭੇਟ ਕੀਤਾ ਸੀ। ਗੁਰੂ ਸਾਹਿਬ ਨੇ ਸੀਸ ਮੰਗੇ, ਉਹਨਾਂ ਆਪਣੇ ਆਪ ਨੂੰ ਪੇਸ਼ ਕਰ ਦਿੱਤਾ। ਇਹ ਵੱਖਰੀ ਗੱਲ ਹੈ ਕਿ ਗੁਰੂ ਸਾਹਿਬ ਨੇ ਉਹਨਾਂ ਦੀ ਪਰਖ ਕਰਨੀ ਸੀ, ਉਹ ਖਰੇ ਉੱਤਰੇ। ਇਸ ਲਈ ਉਹਨਾਂ ਨੇ ਤਾਂ "ਸਿਰੁ ਧਰਿ ਤਲੀ ਗਲੀ ਮੇਰੀ ਆਉ" ਦੇ ਫੁਰਮਾਨ ਨੂੰ ਸੱਚ ਕਰ ਵਿਖਾਇਆ ਸੀ। ਗੁਰੂ ਸਾਹਿਬ ਪਾਸੋਂ ਉਹਨਾਂ ਆਪਾ ਅਰਪਣ ਕਰਕੇ "ਮਿਹਰ ਦੀ ਨਦਰਿ" ਪ੍ਰਾਪਤ ਕੀਤੀ। 1699 ਈ. ਦੀ ਸ਼ਹਾਦਤ ਪੰਜ-ਭੌਤਿਕੀ ਰੂਪ ਵਿਚ ਨਹੀਂ ਸਗੋਂ ਆਤਮਕ ਤੇ ਅਧਿਆਤਮਕ ਰੂਪ ਵਿਚ ਸੀ ਤੇ ਸੰਕੇਤਕ ਰੂਪ ਵਿਚ ਹੀ ਸਮਝੀ ਜਾਣੀ ਚਾਹੀਦੀ ਹੈ।

ਪੰਜ ਪਿਆਰਿਆਂ ਦੇ ਜੀਵਨ-ਵੇਰਵਿਆਂ ਬਾਰੇ ਭਾਵੇਂ ਕੋਈ ਇਕ ਮੱਤ ਨਹੀਂ ਹੈ। ਪ੍ਰੰਤੂ ਪੰਜਾਂ ਪਿਆਰਿਆਂ ਦੇ ਨਾਵਾਂ ਬਾਰੇ ਸਭ ਸੋਮੇਂ ਇਕ ਮੱਤ ਹਨ। ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ: "ਭਾਈ ਦਯਾ ਸਿੰਘ ਜੀ, ਧਰਮ ਸਿੰਘ ਜੀ, ਮੁਹਕਮ ਸਿੰਘ ਜੀ, ਸਾਹਿਬ ਸਿੰਘ ਜੀ ਅਤੇ ਹਿੰਮਤ ਸਿੰਘ ਜੀ-- ਇਹ ਪੰਜ ਮਹਾਂ ਪੁਰਖ 'ਪਯਾਰੇ' ਇਸ ਲਈ ਕਹੇ ਜਾਂਦੇ ਹਨ ਕਿ 1 ਵੇਸਾਖ, 1756 ਨੂੰ ਕੇਸਗੜ੍ਹ ਦੇ ਦੀਵਾਨ ਵਿੱਚ ਜਦ ਦਸਮੇਸ਼ ਨੇ ਨੰਗੀ ਤਲਵਾਰ ਧੂਹ ਕੇ ਫ਼ੁਰਮਾਇਆ ਕਿ ਜੋ ਪ੍ਰੇਮੀ ਸਿੱਖ ਹੈ ਉਹ ਮੈਨੂੰ ਸੀਸ ਅਰਪਣ ਕਰੇ ਕਿਉਂਕਿ ਇਸ ਵੇਲੇ ਕੁਰਬਾਨੀ ਦੀ ਜ਼ਰੂਰਤ ਹੈ, ਤਦ ਸਭ ਤੋਂ ਪਹਿਲਾਂ ਇਨ੍ਹਾਂ ਪੰਜਾਂ ਨੇ ਸੀਸ ਅਰਪਣ ਕੀਤੇ, ਪਰਮ ਪਿਤਾ ਨੇ ਇਨ੍ਹਾਂ ਨੂੰ ਛਾਤੀ ਨਾਲ ਲਾ ਕੇ "ਪਿਆਰਾ" ਕਹਿ ਕੇ ਸੰਬੋਧਨ ਕੀਤਾ ਅਰ ਅੰਮ੍ਰਿਤ ਛਕਾ ਕੇ ਖਾਲਸਾ ਪੰਥ ਦੀ ਨਿਉਂ ਰਖੀ।[1]

1. *ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 791*

ਪ੍ਰੰਤੂ ਇਹ ਪੰਜ ਪਿਆਰੇ ਕਿਥੋਂ ਦੇ ਰਹਿਣ ਵਾਲੇ ਸਨ, ਇਸ ਬਾਰੇ ਮੱਤ ਭੇਦ ਜ਼ਰੂਰ ਹੈ। ਭਾਈ ਠਾਕਰ ਸਿੰਘ ਨੇ "ਗੁਰਦੁਆਰੇ ਦਰਸ਼ਨ" ਵਿਚ ਦਯਾ ਸਿੰਘ ਨੂੰ ਲਾਹੌਰ ਦਾ, ਧਰਮ ਸਿੰਘ ਨੂੰ ਜਟਵਾਰਾ ਜ਼ਿਲਾ ਸਹਾਰਨਪੁਰ, ਸਾਹਿਬ ਸਿੰਘ ਨੂੰ ਨੰਗਲ ਸ਼ਹੀਦਾਂ (ਜ਼ਿਲਾ ਹੁਸ਼ਿਆਰਪੁਰ), ਹਿੰਮਤ ਸਿੰਘ ਨੂੰ ਸੰਗਤਪੁਰਾ (ਪਟਿਆਲਾ) ਤੇ ਮੁਹਕਮ ਸਿੰਘ ਨੂੰ ਬੂੜੀਏ ਪਿੰਡ ਦਾ ਲਿਖਿਆ ਹੈ।[2] ਪ੍ਰੰਤੂ ਸਿੱਖ ਰਵਾਇਤ ਅਨੁਸਾਰ ਵੀ ਤੇ ਭਾਈ ਮੰਗਲ ਸਿੰਘ ਜੀ ਵਲੋਂ "ਬਾਬਾ ਬੁੱਢਾ ਜੀ" ਦੇ ਜੀਵਨ ਚਰਿੱਤਰ ਵਿਚ ਜੋ ਵੇਰਵਾ ਦਿੱਤਾ ਗਿਆ ਹੈ, ਉਹ ਵਧੇਰੇ ਪ੍ਰਸਿੱਧ ਤੇ ਪ੍ਰਵਾਣਿਤ ਹੈ :

*1. ਭਾਈ ਦਯਾ ਸਿੰਘ ਜੀ :* ਦਇਆ ਰਾਮ ਤੋਂ ਸਿੰਘ ਬਣਨ ਵਾਲਾ ਤੇ ਅੰਮ੍ਰਿਤ ਛਕਣ ਵਾਲਾ ਪਹਿਲਾ ਪਿਆਰਾ ਭਾਈ ਦਯਾ ਸਿੰਘ ਸੀ। ਇਹਨਾਂ ਦਾ ਜਨਮ ਸੰਮਤ 1726 ਬਿਕ੍ਰਮੀ (1669 ਈ.) ਵਿਚ ਸੱਧੀ ਖਤ੍ਰੀ ਦੇ ਘਰ ਮਾਤਾ ਦਿਆਲੀ ਦੀ ਕੁੱਖ ਤੋਂ ਹੋਇਆ। ਭਾਈ ਠਾਕਰ ਸਿੰਘ ਜੀ ਅਨੁਸਾਰ ਇਹ ਭਾਈ ਪਾਰੋ ਖੱਤ੍ਰੀ ਦੀ ਕੁਲ ਵਿਚੋਂ ਸਨ। ਇਹਨਾਂ ਨੇ 1699 ਈ. ਵਿਚ ਦਸਮੇਸ਼ ਜੀ ਤੋ ਅੰਮ੍ਰਿਤ ਛੱਕਿਆ। ਆਨੰਦਪੁਰ ਦੇ ਯੁੱਧਾਂ ਵਿਚ ਹਿੱਸਾ ਲਿਆ। ਚਮਕੌਰ ਦੇ ਯੁੱਧ ਵਿਚ ਪੰਜ ਸਿੰਘਾਂ ਨੇ ਜਦੋਂ ਗੁਰੂ ਰੂਪ ਹੋ ਕੇ ਗੁਰੂ ਗੋਬਿੰਦ ਸਿੰਘ ਨੂੰ ਚਲੇ ਜਾਣ ਦਾ ਹੁਕਮ ਦਿੱਤਾ ਤਾਂ ਦਯਾ ਸਿੰਘ, ਧਰਮ ਸਿੰਘ, ਦਾਨ ਸਿੰਘ, ਸੰਤ ਸਿੰਘ ਤੇ ਸੰਗਤ ਸਿੰਘ ਨੇ ਹੀ ਇਹ ਇਤਿਹਾਸਕ ਕਾਰਜ ਨਿਬਾਹਿਆ। ਮਾਛੀਵਾੜੇ ਵਿਚ ਜੋ ਸਿੱਖ ਗੁਰੂ ਜੀ ਨੂੰ ਜਾ ਕੇ ਮਿਲੇ ਉਹਨਾਂ ਵਿਚ ਦਯਾ ਸਿੰਘ ਪ੍ਰਮੁੱਖ ਸੀ। ਦੀਨਾ ਕਾਂਗੜ ਤੋਂ ਗੁਰੂ ਜੀ ਨੇ ਜਦੋਂ ਜ਼ਫਰਨਾਮਾ ਔਰੰਗਜ਼ੇਬ ਨੂੰ ਲਿਖਿਆ ਤਾਂ ਉਸਨੂੰ ਦੱਖਣ ਅਹਿਮਦਨਗਰ ਵਿਚ ਔਰੰਗਜ਼ੇਬ ਪਾਸ ਲਿਜਾਣ ਵਾਲਾ ਦਯਾ ਸਿੰਘ ਤੇ ਉਹਨਾਂ ਦੇ ਸਾਥੀ ਧਰਮ ਸਿੰਘ ਹੀ ਸਨ। ਆਪ ਜੀ ਗੁਦਾਵਰੀ ਦੇ ਕਿਨਾਰੇ 1708 ਈ (1765) ਬਿਕ੍ਰਮੀ ਨੂੰ ਜੋਤੀ ਜੋਤ ਸਮਾਏ। ਭਾਈ ਦਯਾ ਸਿੰਘ ਜੀ ਦਾ ਅਕਾਲ ਚਲਾਣਾ 11 ਅੱਸੂ ਨੂੰ ਹੋਇਆ, ਪ੍ਰੰਤੂ ਦਸਮ ਪਿਤਾ 8 ਕੱਤਕ ਨੂੰ ਜੋਤੀ ਜੋਤ ਸਮਾਏ[3]।

*2. ਭਾਈ ਧਰਮ ਸਿੰਘ :* ਧਰਮ ਦਾਸ ਦਾ ਜਨਮ ਸੰਤ ਰਾਮ ਜੱਟ ਦੇ ਘਰ ਮਾਤਾ ਸਾਬੋ ਦੇ ਉਦਰ ਤੋਂ ਸੰਮਤ 1723 (1666 ਈ.) ਵਿਚ ਹਸਤਨਾਪੁਰ ਵਿਚ ਹੋਇਆ[4]। ਸੰਭਵ ਹੈ ਉਹਨਾਂ ਦਾ ਜਨਮ ਸਥਾਨ ਪਿੰਡ ਸੈਫਪੁਰ (ਜ਼ਿਲਾ ਹਸਤਨਾਪੁਰ) ਹੋਵੇ ਜਿੱਥੋਂ ਦੇ ਉਹਨਾਂ ਦੇ ਪਰਿਵਾਰ 'ਚੋਂ 5 ਵਿਅਕਤੀ ਖਾਲਸੇ ਦੀ ਤੀਸਰੀ ਸ਼ਤਾਬਦੀ ਸਮੇਂ ਅੰਮ੍ਰਿਤ ਛਕਣ ਲਈ 13 ਅਪ੍ਰੈਲ 1999 ਈ. ਨੂੰ ਸ੍ਰੀ ਆਨੰਦਪੁਰ ਆਏ[5]। ਕੁਇਰ ਸਿੰਘ ਨੇ ਅੰਮ੍ਰਿਤ ਛਕਣ ਸਮੇਂ ਧਰਮ ਸਿੰਘ ਦੇ ਸ਼ਬਦ ਇੰਝ ਆਪਣੇ ਗ੍ਰੰਥ ਵਿਚ ਲਿਖੇ ਹਨ :

---

*2. ਕੁਇਰ ਸਿੰਘ, ਗੁਰਬਿਲਾਸ ਪਾਤਸ਼ਾਹੀ 10, (ਡਾ. ਫੌਜਾ ਸਿੰਘ ਵਲੋਂ ਫੁੱਟ-ਨੋਟ ਪੰਨਾ 129)*

*3. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 792 ਤੇ 430*

*4. ਉਹੀ, ਪੰਨਾ 792*

*5. ਰੋਜ਼ਾਨਾ ਅਜੀਤ, 11 ਅਪ੍ਰੈਲ 1999*

*ਧਰਮ ਸਿੰਘ ਅਬਿਨਾਸੀ। ਹਸਤਨਪੁਰੀ ਜਵਨ ਕੀ ਵਾਸੀ[6]।*

ਧਰਮ ਚੰਦ ਸੰਮਤ 1756 (1699 ਈ) ਵਿਚ ਅੰਮ੍ਰਿਤ ਛੱਕ ਕੇ ਧਰਮ ਸਿੰਘ ਬਣ ਗਿਆ। ਇਹ ਵੀ ਚਮਕੌਰ ਦੀ ਗੜ੍ਹੀ ਵਿਚੋਂ ਨਿਕਲ ਕੇ ਗੁਰੂ ਜੀ ਨੂੰ ਮਾਛੀਵਾੜੇ ਮਿਲਣ ਵਾਲੇ ਸਿੰਘਾਂ 'ਚੋਂ ਇਕ ਸੀ। ਭਾਈ ਦਯਾ ਸਿੰਘ ਨਾਲ ਜ਼ਫਰਨਾਮਾ ਲੈ ਕੇ ਅਹਿਮਦਾਬਾਦ ਵਿਚ ਔਰੰਗਜ਼ੇਬ ਕੋਲ ਪਹੁੰਚਾਉਣ ਵਾਲਾ ਇਹੋ ਸੀ। ਇਹ ਵੀ 1708 ਈਸਵੀ ਵਿਚ ਹਜ਼ੂਰ ਸਾਹਿਬ ਜੋਤੀ ਜੋਤ ਸਮਾਏ। ਗਿਆਨੀ ਠਾਕਰ ਸਿੰਘ ਨੇ ਇਹਨਾਂ ਦੀ ਸ਼ਹਾਦਤ ਚਮਕੌਰ ਵਿਚ ਲਿਖੀ ਹੈ, ਜੋ ਠੀਕ ਨਹੀਂ[7]।

*3. ਭਾਈ ਮੁਹਕਮ ਸਿੰਘ :* ਇਹਨਾਂ ਦਾ ਜਨਮ ਦੁਵਾਰਕਾ ਨਿਵਾਸੀ ਤੀਰਥ ਚੰਦ ਛੀਂਬੇ ਦੇ ਘਰ ਮਾਤਾ ਦੇਵਾਂ ਬਾਈ ਦੇ ਉਦਰ ਤੋਂ 1720 ਸੰਮਤ (1663 ਈ.) ਨੂੰ ਹੋਇਆ। ਉਹਨਾਂ ਦਾ ਜੱਦੀ ਨਗਰ ਦੁਵਾਰਕਾ ਪੁਰੀ ਨੇੜੇ ਰਾਜਗੜ੍ਹ ਸੀ[8]। ਇਹਨਾਂ ਨੇ ਵੀ 30 ਮਾਰਚ 1699 ਈ. ਨੂੰ ਆਨੰਦਪੁਰ ਵਿਚ ਕੇਸਗੜ੍ਹ ਸਾਹਿਬ ਵਿਖੇ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋ ਕੇ ਅੰਮ੍ਰਿਤ ਛਕਿਆ। ਚਮਕੌਰ ਤਕ ਹੋਏ ਯੁੱਧਾਂ ਵਿਚ ਭਾਗ ਲਿਆ। 7 ਦਸੰਬਰ 1705 ਈ. ਨੂੰ ਇਹ ਚਮਕੌਰ ਵਿਚ ਬਹਾਦਰਾਂ ਵਾਂਗ ਰਣਖੇਤਰ ਵਿਚ ਜੂਝਦੇ-ਜੂਝਦੇ ਸ਼ਹਾਦਤ ਪਾ ਗਏ[9]। ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਜਦੋਂ ਗੁਰੂ ਜੀ ਨੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਰਣਖੇਤਰ ਵਿਚ ਭੇਜਿਆ ਤਾਂ ਉਨ੍ਹਾਂ ਨਾਲ ਜੋ ਸਿੰਘ ਭੇਜੇ ਗਏ ਉਹਨਾਂ ਵਿਚ ਭਾਈ ਮੁਹਕਮ ਸਿੰਘ, ਈਸ਼ਰ ਸਿੰਘ, ਦੇਵਾ ਸਿੰਘ, ਕੀਰਤੀ ਸਿੰਘ, ਮੋਹਰ ਸਿੰਘ, ਨੰਦ ਸਿੰਘ, ਲਾਲ ਸਿੰਘ ਤੇ ਕੇਸਰਾ ਸਿੰਘ ਵੀ ਲੜਾਈ ਵਿਚ ਸਾਹਿਬਜ਼ਾਦੇ ਦੇ ਨਾਲ ਹੀ ਵੀਰਗਤੀ ਨੂੰ ਪ੍ਰਾਪਤ ਹੋ ਗਏ[10]।

*4. ਸਾਹਿਬ ਸਿੰਘ :* ਸਾਹਿਬ ਚੰਦ ਦਾ ਜਨਮ 1719 ਸੰਮਤ (1662 ਈ.) ਨੂੰ ਬਿਦਰ ਨਿਵਾਸੀ ਚਿਮਨੇ ਨਾਈ ਦੇ ਘਰ ਮਾਤਾ ਸੋਨਾ ਬਾਈ ਦੀ ਕੁੱਖੋਂ ਹੋਇਆ। ਇਹ ਆਨੰਦਪੁਰ 1685 ਈ, ਵਿਚ ਆਇਆ। ਭੰਗਾਣੀ ਦੇ ਯੁੱਧ ਵਿਚ ਇਹਨਾਂ ਨੇ ਬੀਰਤਾ ਵਿਖਾਈ। ਬਚਿੱਤ੍ਰ ਨਾਟਕ ਵਿਚ ਲਿਖਿਆ ਹੈ :-

*ਹਠਿਯੋ ਸਾਹਿਬੰ ਚੰਦ ਖੇਤੰ ਖਤ੍ਰਿਯਾਣੰ॥ ਹਨੇ ਖਾਨ ਖੂਨੀ ਖੁਰਾਸਾਨ ਭਾਣੰ॥*
*ਤਹਾਂ ਬੀਰ ਬੰਕੇ ਭਲੀ ਭਾਂਤਿ ਮਾਰੇ॥ ਬਚੇ ਪ੍ਰਾਨ ਲੈ ਕੇ ਸਿਪਾਹੀ ਸਿਧਾਰੇ।[11]*

---

6. *ਕੁਇਰ ਸਿੰਘ, ਗੁਰਬਿਲਾਸ ਪਾਤਸ਼ਾਹੀ 10, ਪੰਨਾ 129*
7. *ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 792*
8. *ਅਜੀਤ, 10 ਅਪ੍ਰੈਲ, 1999*
9. *ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰਨਾ 792*
10. *ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰਨਾ 991*
11. *ਸ਼ਬਦਾਰਥ ਦਸਮ ਗ੍ਰੰਥ (ਭਾਈ ਰਣਧੀਰ ਸਿੰਘ) ਪੰਨਾ 77*

30 ਮਾਰਚ, 1699 ਈ: ਨੂੰ ਅੰਮ੍ਰਿਤ ਛੱਕਣ ਵਾਲੇ ਪੰਜ ਪਿਆਰਿਆਂ ਵਿਚ ਆਪ ਵੀ ਸ਼ਾਮਿਲ ਸਨ। ਇਹਨਾਂ ਵੀ ਗੁਰੂ ਸਾਹਿਬ ਵੱਲੋਂ ਲੜੇ ਗਏ ਸਭ ਯੁੱਧਾਂ ਵਿਚ ਭਾਗ ਲਿਆ। 7 ਦਸੰਬਰ, 1705 ਈ: ਨੂੰ ਇਹਨਾਂ ਨੇ ਵੀ ਚਮਕੌਰ ਦੇ ਯੁੱਧ ਵਿਚ ਸ਼ਹੀਦੀ ਪ੍ਰਾਪਤ ਕੀਤੀ।

*5. ਭਾਈ ਹਿੰਮਤ ਸਿੰਘ :* ਜਗਨ ਨਾਥ ਪੁਰੀ ਦੇ ਨਿਵਾਸੀ ਗੁਲਜ਼ਾਰੀ ਝੀਵਰ ਦੇ ਘਰ ਧੰਨੋ ਦੇ ਉਦਰ ਤੋਂ ਸੰਮਤ 1718 (1661 ਈ:) ਨੂੰ ਇਹਨਾਂ ਦਾ ਜਨਮ ਹੋਇਆ।[12] 1 ਵੈਸਾਖ, 1757 ਬਿਕ੍ਰਮੀ ਨੂੰ ਪੰਜ-ਪਿਆਰਿਆਂ ਦੇ ਰੂਪ ਵਿਚ ਸ਼ਾਮਿਲ ਪ੍ਰਮੁੱਖ ਸਿੱਖ ਬਣ ਕੇ ਅੰਮ੍ਰਿਤ ਛਕਿਆ। ਇਹਨਾਂ ਨੇ ਵੀ ਗੁਰੂ ਜੀ ਵਲੋਂ ਲੜੇ ਯੁੱਧਾਂ ਵਿਚ ਵੱਧ ਚੜ੍ਹ ਕੇ ਭਾਗ ਲਿਆ। 7 ਦਸੰਬਰ, 1705 ਈ: ਨੂੰ ਚਮਕੌਰ ਵਿਚ ਸ਼ਹਾਦਤ ਦਾ ਜਾਮ ਪੀਤਾ। ਇਸ ਤਰ੍ਹਾਂ ਪੰਜਾਂ ਪਿਆਰਿਆਂ ਵਿਚ ਤਿੰਨ ਤਾਂ ਧਰਮ ਯੁੱਧਾਂ 'ਚ ਸ਼ਹਾਦਤ ਦਾ ਜਾਮ ਪੀ ਕੇ ਅਮਰ ਹੋ ਗਏ।



*12. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 792*

# ਚਾਰੇ ਸਾਹਿਬਜ਼ਾਦੇ
# (ਦੋ ਚਮਕੌਰ ਵਿਚ)

ਗੁਰੂ ਗੋਬਿੰਦ ਸਿੰਘ ਜੀ ਸਿੱਖਾਂ ਦੇ ਦਸਵੇਂ ਗੁਰੂ ਸਨ। ਉਹਨਾਂ ਦੇ 3 ਮਹਿਲ ਸਨ ਤੇ ਚਾਰ ਸਾਹਿਬਜ਼ਾਦੇ। ਪਹਿਲੇ ਮਹਿਲ ਮਾਤਾ ਜੀਤੋ ਜੀ ਸਨ ਤੇ ਇਹਨਾ ਦੇ ਤਿੰਨ ਸਾਹਿਬਜ਼ਾਦੇ ਸਨ- ਸਾਹਿਬਜ਼ਾਦਾ ਜੁਝਾਰ ਸਿੰਘ, ਸਾਹਿਬਜ਼ਾਦਾ ਜ਼ੋਰਾਵਰ ਸਿੰਘ, ਸਾਹਿਬਜ਼ਾਦਾ ਫਤਹ ਸਿੰਘ। ਦੂਸਰੇ ਮਹਿਲ ਮਾਤਾ ਸੁੰਦਰੀ ਜੀ ਸਨ ਜਿਹਨਾਂ ਦਾ ਇਕਲੌਤਾ ਸਾਹਿਬਜ਼ਾਦਾ ਅਜੀਤ ਸਿੰਘ ਸੀ। ਤੀਸਰੇ ਮਹਿਲ ਮਾਤਾ ਸਾਹਿਬ ਦੇਵਾਂ ਜੀ ਸਨ। ਉਹਨਾਂ ਨੂੰ ਸਿੱਖ ਇਤਿਹਾਸ ਵਿਚ ਕੁਆਰਾ ਡੋਲਾ ਕਿਹਾ ਜਾਂਦਾ ਹੈ।

ਮਾਤਾ ਜੀਤੋ ਜੀ ਲਾਹੌਰ ਨਿਵਾਸੀ ਹਰਿਜਸ ਸੁਭਿਖੀਵੇ ਖਤ੍ਰੀ ਦੀ ਸਪੁਤ੍ਰੀ ਸੀ। ਉਹਨਾਂ ਦਾ ਵਿਆਹ 23 ਹਾੜ ਸੰਮਤ 1734 (21 ਜੂਨ, 1677 ਈ:) ਨੂੰ ਗੁਰੂ ਗੋਬਿੰਦ ਸਿੰਘ ਜੀ ਨਾਲ ਆਨੰਦਪੁਰ ਪਾਸ "ਗੁਰੂ ਕੇ ਲਾਹੌਰ" ਵਿਖੇ ਹੋਇਆ।[1] ਇਸ ਵਿਆਹ 'ਚੋਂ ਕਈ ਸਾਲ ਕਿਸੇ ਬਾਲਕ ਦਾ ਜਨਮ ਨਾ ਹੋਇਆ ਤਾਂ ਮਾਤਾ ਗੁਜਰੀ ਨੇ ਗੁਰੂ ਜੀ ਨੂੰ ਦੂਸਰੇ ਵਿਆਹ ਲਈ ਮਨਾ ਲਿਆ।

ਦੂਜਾ ਵਿਆਹ ਲਾਹੌਰ ਨਿਵਾਸੀ ਰਾਮ ਸ਼ਰਨ ਕੁਮਰਾਵ ਖਤ੍ਰੀ ਦੀ ਸਪੁੱਤਰੀ ਨਾਲ 7 ਵੈਸਾਖ ਸੰਮਤ 1741 ਨੂੰ ਹੋਇਆ।[2] ਡਾ: ਜਗਤਾਰ ਸਿੰਘ ਗਰੇਵਾਲ ਤੇ ਸੁਰਜੀਤ ਸਿੰਘ ਬੱਲ ਮਾਤਾ ਸੁੰਦਰੀ ਦਾ ਪੇਕਾ ਘਰ ਬਿਜਵਾੜਾ ਲਿਖਦੇ ਹਨ ਤੇ ਮਾਪਿਆਂ ਦੀ ਗੋਤ ਕੁਮਰਾਵ ਨਹੀਂ, ਸੋਨੀ ਖੱਤਰੀ ਦੱਸਦੇ ਹਨ।[3] ਪ੍ਰੰਤੂ ਵਿਆਹ ਦੀ ਤਾਰੀਖ ਬਾਰੇ ਕੋਈ ਅੰਤਰ ਨਹੀਂ। ਉਹ 1684 ਈ: ਹੀ ਮਿੱਥਦੇ ਹਨ। ਤੀਸਰਾ ਵਿਆਹ ਰੋਹਤਾਸ ਨਿਵਾਸੀ ਭਾਈ ਰਾਮੂ ਬਸੀ ਖਤ੍ਰੀ ਦੀ ਸਪੁਤ੍ਰੀ

1. *ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 525। ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰਨਾ 692 ਵਿਚ ਵਿਆਹ ਦੀ ਤਾਰੀਖ 15 ਜੇਠ, ਸੰਮਤ 1730 ਲਿਖਦੇ ਹਨ। ਇਹ ਸੰਭਵ ਹੈ ਕਿ ਮੰਗਣੀ ਦੀ ਰਸਮ 1673 ਈ: ਵਿਚ ਹੋਈ ਹੋਵੇ ਤੇ ਵਿਆਹ ਚਾਰ ਸਾਲ ਪਿਛੋਂ ਭਾਵ 1677 ਈ: ਵਿਚ।*
2. *ਉਹੀ, ਪੰਨਾ 213*
3. *J.S. Grewal, Guru GobindSingh, P. 63.*
   *ਰਣਧੀਰ ਸਿੰਘ ਆਪਣੀ ਰਚਨਾ "ਸਿੱਖ ਇਤਿਹਾਸ ਦੇ ਪ੍ਰਤੱਖ ਦਰਸ਼ਨ", ਪੰਨਾ 36 ਵਿਚ ਵਿਆਹ ਦੀ ਤਾਰੀਖ 15 ਮਈ 1685 ਈ: ਲਿਖਦੇ ਹਨ। ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰਨਾ 789 ਵਿਚ ਵਿਆਹ ਦਾ ਸਾਲ 1741 ਬਿ:, ਪਿਤਾ ਦਾ ਨਾਮ ਰਾਮ ਸ਼ਰਨ ਕੁਮਰਾਵ ਖੱਤਰੀ ਵਾਸੀ ਬਜਵਾੜਾ ਲਿਖਦੇ ਹਨ। ਪੰਨਾ 801 'ਤੇ ਲਿਖਦੇ ਹਨ ਕਿ 1743 ਸੰਮਤ ਮਾਘ ਸੁਦੀ ਚੌਥ ਨੂੰ ਮਾਤਾ ਸੁੰਦਰੀ ਨੇ ਅਜੀਤ ਸਿੰਘ ਨੂੰ ਜਨਮ ਦਿੱਤਾ। ਇਹੋ ਤੱਥ ਠੀਕ ਹੈ।*

ਨਾਲ 18 ਵੈਸਾਖ ਸੰਮਤ 1757 (1700 ਈ:) ਨੂੰ ਹੋਇਆ। ਇਸ ਵਿਆਹ ਦੀ ਅਜੀਬ ਹੀ ਗਾਥਾ ਹੈ। ਗੁਰੂ ਜੀ ਉਸ ਸਮੇਂ ਗ੍ਰਹਿਸਤ ਤਿਆਗ ਚੁੱਕੇ ਸਨ। ਜਦੋਂ ਕਿਸੇ ਘੜੀ ਮਾਤਾ ਜੀ ਨੇ ਪੁੱਤਰ ਦੀ ਇੱਛਾ ਜ਼ਾਹਿਰ ਕੀਤੀ ਤਾਂ ਗੁਰੂ ਸਾਹਿਬ ਨੇ ਫੁਰਮਾਇਆ ਕਿ ਖਾਲਸਾ ਤੇਰਾ ਹੀ ਪੁੱਤਰ ਹੈ। ਇਹੋ ਕਾਰਨ ਹੈ ਕਿ ਅੱਜ ਹਰ ਅੰਮ੍ਰਿਤਧਾਰੀ ਸਿੰਘ ਦਾ ਪਿਤਾ ਗੁਰੂ ਗੋਬਿੰਦ ਸਿੰਘ ਤੇ ਮਾਤਾ ਸਾਹਿਬ ਦੇਵਾਂ ਹੈ।[4]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ ਵਿਆਹਾਂ ਬਾਰੇ ਕਾਫੀ ਮੱਤਭੇਦ ਹਨ। ਡਾਕਟਰ ਗੋਪਾਲ ਸਿੰਘ ਦਾ ਇਹ ਕਹਿਣਾ ਠੀਕ ਜਾਪਦਾ ਹੈ ਕਿ ਗੁਰੂ ਜੀ ਦਾ ਪਹਿਲਾ ਵਿਆਹ 5 ਜੁਲਾਈ, 1677 ਈ: ਵਿਚ ਹੋਇਆ। ਸੱਤ ਸਾਲ ਤਕ ਕੋਈ ਬੱਚਾ ਨਾ ਹੋਣ ਕਾਰਨ ਗੁਰੂ ਜੀ ਦਾ ਦੂਸਰਾ ਵਿਆਹ ਮਾਤਾ ਸੁੰਦਰੀ ਨਾਲ ਹੋਇਆ। ਮਾਤਾ ਸੁੰਦਰੀ ਦਾ ਇਕੋ ਇਕ ਲੜਕਾ 1686 ਈ: ਨੂੰ ਹੋਇਆ ਤੇ ਮਾਤਾ ਜੀਤੋ ਜੀ ਨੇ ਸਾਹਿਬਜ਼ਾਦਾ ਜੁਝਾਰ ਸਿੰਘ, ਸਾਹਿਬਜ਼ਾਦਾ ਜ਼ੋਰਾਵਰ ਸਿੰਘ ਤੇ ਸਾਹਿਬਜ਼ਾਦਾ ਫਤਹਿ ਸਿੰਘ ਨੂੰ ਜਨਮ ਦਿੱਤਾ।[5] ਤੀਸਰਾ ਵਿਆਹ ਮਾਤਾ ਸਾਹਿਬ ਕੌਰ ਨਾਲ ਹੋਇਆ। ਸਾਹਿਬ ਕੌਰ ਦੇ ਪਿਤਾ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ ਸੀ ਕਿ ਉਸਦੀ ਪੁੱਤਰੀ ਨੇ ਗੁਰੂ ਜੀ ਦੀ ਪਤਨੀ ਹੋਣ ਦਾ ਸੰਕਲਪ ਲੈ ਲਿਆ ਹੈ ਤੇ ਉਸ ਨੇ ਇਹ ਵੀ ਪ੍ਰਵਾਨ ਕੀਤਾ ਕਿ ਜੇ ਗੁਰੂ ਜੀ ਨੇ ਗ੍ਰਹਿਸਤ ਤੋਂ ਦੂਰ ਰਹਿਣ ਦਾ ਵਿਚਾਰ ਬਣਾਇਆ ਹੈ ਤਾਂ ਉਸ ਨੂੰ "ਕੁਆਰੇ ਡੋਲੇ" ਦੇ ਰੂਪ ਵਿਚ ਹੀ ਪ੍ਰਵਾਨ ਕਰ ਲੈਣ। ਇਹ ਰਿਵਾਇਤ ਇਤਨੀ ਪ੍ਰਬਲ ਹੈ ਕਿ ਇਹ ਸਰਵ-ਪ੍ਰਵਾਣਿਤ ਹੈ ਤੇ ਇਸੇ ਲਈ ਸਾਹਿਬ ਕੌਰ ਨੂੰ ਖਾਲਸੇ ਦੀ ਮਾਤਾ ਕਿਹਾ ਗਿਆ ਹੈ।

ਪ੍ਰੋ: ਕਰਤਾਰ ਸਿੰਘ ਨੇ ਤਿੰਨ ਵਿਆਹਾਂ ਦੀ ਗੱਲ ਨੂੰ ਰੱਦ ਕਰਨ ਦੀ ਕੋਸ਼ਿਸ਼ ਕੀਤੀ ਹੈ, ਪ੍ਰੰਤੂ ਉਹਨਾਂ ਵਲੋਂ ਦਿੱਤੀਆਂ ਗਈਆਂ ਦਲੀਲਾਂ ਦਾ ਕੋਈ ਇਤਿਹਾਸਕ ਆਧਾਰ ਨਹੀਂ। ਇਹ ਠੀਕ ਹੈ ਕਿ ਹਰ ਇਤਿਹਾਸਕ ਘਟਨਾ ਬਾਰੇ ਪੂਰੇ ਪ੍ਰਮਾਣਾਂ ਦੀ ਘਾਟ ਕਾਰਨ ਵਿਦਵਾਨ ਅਟਕਲਾਂ ਤੋਂ ਬਹੁਤਾ ਕੰਮ ਲੈਂਦੇ ਹਨ, ਇਹੋ ਉਹਨਾਂ ਦੀ ਪਹੁੰਚ ਨੂੰ ਸ਼ੱਕੀ ਬਣਾ ਦਿੰਦਾ ਹੈ। ਇਸ ਦਲੀਲਬਾਜ਼ੀ ਦੇ ਬਾਵਜੂਦ ਉਹ ਗੁਰੂ ਦੇ ਪੁੱਤਰਾਂ ਦੇ ਜਨਮ ਬਾਰੇ ਜੋ ਵੇਰਵਾ ਦਿੰਦਾ ਹੈ, ਉਸ ਅਨੁਸਾਰ ਉਹ ਤਿੰਨ ਵਿਆਹਾਂ ਨੂੰ ਪ੍ਰਵਾਨ ਕਰਦਾ ਹੀ ਹੈ। ਉਹ ਲਿਖਦਾ ਹੈ ਕਿ :

1. ਬਾਬਾ ਅਜੀਤ ਮਾਤਾ ਸੁੰਦਰੀ ਦੇ ਉਦਰ ਤੋਂ ਮਾਘ 1743 ਨੂੰ ਪੈਦਾ ਹੋਇਆ।
2. ਬਾਬਾ ਜੁਝਾਰ ਸਿੰਘ ਨੇ ਮਾਤਾ ਜੀਤੋ ਜੀ ਦੇ ਘਰ ਚੇਤ 1747 ਨੂੰ ਜਨਮ ਲਿਆ।
3. ਬਾਬਾ ਜ਼ੋਰਾਵਰ ਸਿੰਘ ਦਾ ਜਨਮ ਮਾਤਾ ਜੀਤੋ ਜੀ ਦੇ ਘਰ ਮਾਘ 1753 ਨੂੰ ਹੋਇਆ।
4. ਬਾਬਾ ਫਤਹਿ ਸਿੰਘ ਦਾ ਚੇਤ 1755 ਨੂੰ ਮਾਤਾ ਜੀਤੋ ਜੀ ਦੇ ਘਰ ਜਨਮ ਹੋਇਆ।[6]

---

*4. ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰਨਾ 174.*

*5. Dr. Gopal Singh, A History of the Sikh People, P. 278*

*6. Prof. Kartar Singh, Life of Guru Gobind Singh, p. 99-100*

*1. ਬਾਬਾ ਅਜੀਤ ਸਿੰਘ :* ਇਹ ਗੁਰੂ ਗੋਬਿੰਦ ਸਿੰਘ ਦੇ ਸਭ ਤੋਂ ਵੱਡੇ ਸਾਹਿਬਜ਼ਾਦੇ ਸਨ। ਮਾਤਾ ਸੁੰਦਰੀ ਦਾ ਵਿਆਹ 15 ਮਈ, 1685 ਈ: ਨੂੰ ਹੋਇਆ[7] ਤੇ ਬਾਬਾ ਅਜੀਤ ਸਿੰਘ ਦਾ ਜਨਮ 26 ਜਨਵਰੀ 1687 ਈ: ਨੂੰ ਪਾਉਂਟਾ ਵਿਖੇ ਹੋਇਆ।[8] ਬਾਲਕ ਦਾ ਜਨਮ ਭੰਗਾਣੀ ਦੇ ਯੁੱਧ ਜਿੱਤਣ ਕਾਰਨ ਅਜੀਤ ਸਿੰਘ ਰੱਖਿਆ ਗਿਆ।[9] ਭੰਗਾਣੀ ਦੇ ਯੁੱਧ ਤੋਂ ਬਾਅਦ ਗੁਰੂ ਸਾਹਿਬ ਸਵਾ ਕੁ ਮਹੀਨਾ ਹੋਰ ਪਾਉਂਟੇ ਰਹੇ ਅਤੇ ਉਥੋਂ ਚੱਲ ਕੇ 28 ਕੱਤਕ ਪੂਰਨਮਾਸ਼ੀ ਸੰਮਤ 1745 ਨੂੰ ਕਪਾਲ ਮੋਚਨ ਦੇ ਮੇਲੇ 'ਤੇ ਹੁੰਦੇ ਹੋਏ ਆਨੰਦਪੁਰ ਆ ਗਏ। ਡਾ: ਗੰਡਾ ਸਿੰਘ ਨੇ ਭੰਗਾਣੀ ਦਾ ਯੁੱਧ 18 ਅਸੂ ਸੰਮਤ 1745 ਨੂੰ ਹੋਇਆ ਲਿਖਿਆ ਹੈ ਜੋ 18 ਸਤੰਬਰ 1688 ਈ: ਬਣਦਾ ਹੈ। ਸੇਵਾ ਸਿੰਘ ਭੱਟ ਨੇ ਸ਼ਹੀਦ ਬਿਲਾਸ ਵਿਚ ਵੀ ਲਿਖਿਆ ਹੈ :

*ਸਤ੍ਰਹ ਸੈਂ ਪੈਤਾਲ ਮੈਂ ਚੜ੍ਹ ਆਏ ਨਰੇਸ਼। ਅਸਾਵਨ ਮਾਸਕੀ ਠਾਰਵੀਂ ਉਪਰ ਸ੍ਰੀ ਦਸਮੇਸ਼।*[10]

ਜੇ ਭੰਗਾਣੀ ਦਾ ਯੁੱਧ 18 ਸਤੰਬਰ, 1688 ਈ: ਨੂੰ ਹੋਇਆ ਤੇ ਸਾਹਿਬਜ਼ਾਦੇ ਅਜੀਤ ਸਿੰਘ ਦਾ ਜਨਮ 26 ਜਨਵਰੀ, 1687 ਨੂੰ ਹੋਇਆ ਤਾਂ ਗਿਆਨੀ ਗਿਆਨ ਸਿੰਘ ਦਾ ਇਹ ਵਿਚਾਰ ਰੱਦ ਕਰਨਾ ਪਵੇਗਾ ਕਿ ਗੁਰੂ ਜੀ ਨੇ ਸਾਹਿਬਜ਼ਾਦੇ ਦਾ ਨਾਮ ਭੰਗਾਣੀ ਦਾ ਯੁੱਧ ਜਿੱਤਣ ਦੀ ਖੁਸ਼ੀ ਵਿਚ ਅਜੀਤ ਸਿੰਘ ਰੱਖਿਆ। ਸਾਹਿਬਜ਼ਾਦਾ ਅਜੀਤ ਸਿੰਘ ਦਾ ਬਚਪਨ ਆਨੰਦਪੁਰ ਵਿਚ ਹੀ ਬੀਤਿਆ। ਉਥੇ ਉਹਨਾਂ ਨੂੰ ਦੁਨਿਆਵੀ, ਧਾਰਮਿਕ ਤੇ ਸੈਨਿਕ ਸਿੱਖਿਆ ਦਿੱਤੀ ਗਈ। ਸਰੀਰਕ ਤੰਦਰੁਸਤੀ, ਘੋੜ-ਸਵਾਰੀ, ਤੀਰ-ਅੰਦਾਜ਼ੀ, ਤਲਵਾਰ, ਨੇਜ਼ੇ ਤੇ ਹੋਰ ਚੰਗੇ ਵਧੀਆ ਜੰਗੀ ਹਥਿਆਰਾਂ ਦੀ ਸਿਖਲਾਈ ਵਿਚ ਉਹਨਾਂ ਨੇ ਪਿਤਾ ਗੁਰੂ ਤੇ ਸਿੱਖ ਸੂਰਬੀਰਾਂ ਪਾਸੋਂ ਪ੍ਰਾਪਤ ਕੀਤੀ। ਸਾਹਿਬਜ਼ਾਦਾ ਇਕ ਸੁੰਦਰ ਸਰੂਪ, ਰਿਸ਼ਟ-ਪੁਸ਼ਟ ਤੇ ਬੁੱਧੀਮਾਨ ਯੁਵਕ ਸੀ।

ਉਨ੍ਹਾਂ ਦੀ ਫੌਜੀ ਯੋਗਤਾ ਦੀ ਪਰਖ ਦਾ ਪਹਿਲਾਂ ਸਮਾਂ ਉਦੋਂ ਆਇਆ ਜਦੋਂ 30 ਮਾਰਚ, 1699 ਨੂੰ ਖਾਲਸੇ ਦੀ ਸਿਰਜਣਾ ਵੇਲੇ ਪੋਠੋਹਾਰ ਤੋਂ ਆਉਂਦੀ ਸੰਗਤ ਨੂੰ ਆਨੰਦਪੁਰ ਨੇੜੇ ਨੂਹ ਦੇ ਰੰਘੜਾਂ ਨੇ ਲੁੱਟ ਲਿਆ। ਅਜੀਤ ਸਿੰਘ ਦੀ ਉਮਰ ਕੇਵਲ 12 ਸਾਲ ਦੀ ਸੀ। ਉਹ 23 ਮਈ 1699 ਨੂੰ 100 ਸਿੰਘਾਂ ਦੇ ਜੱਥੇ ਨੂੰ ਨਾਲ ਲੈ ਕੇ ਰੰਘੜਾਂ 'ਤੇ ਜਾ ਪਏ। ਰੰਘੜਾਂ ਨੂੰ ਕੀਤੀ ਦਾ ਫਲ ਮਿਲਿਆ ਤੇ ਸਿੰਘ ਲੁੱਟਿਆ ਧਨ ਮਾਲ ਲੈ ਕੇ ਜੇਤੂਆਂ ਵਾਂਗ ਆਨੰਦਪੁਰ ਆਏ।

ਜਦੋਂ ਪਹਾੜੀ ਰਾਜਿਆਂ ਤੇ ਮੁਗਲ ਫੌਜਾਂ ਨੇ 29 ਅਗਸਤ, 1700 ਈ: ਨੂੰ ਆਨੰਦਪੁਰ 'ਤੇ ਹਮਲਾ ਕੀਤਾ ਤਾਂ ਸਾਹਿਬਜ਼ਾਦਾ ਅਜੀਤ ਸਿੰਘ ਨੇ ਕਿਲ੍ਹਾ ਤਾਰਾਗੜ੍ਹ ਦੀ ਰੱਖਿਆ

---

*7. ਰਣਧੀਰ ਸਿੰਘ, ਸਿੱਖ ਇਤਿਹਾਸ ਦੇ ਪਰਤੱਖ ਦਰਸ਼ਨ, ਪੰਨਾ 86*

*8. ਪ੍ਰੋ: ਹਰਬੰਸ ਸਿੰਘ, ਇਨਸਾਈਕਲੋਪੀਡੀਆ ਆਫ ਸਿੱਖਿਜ਼ਮ, ਪੰਨਾ 33,*
*ਭਾਈ ਕਾਨ੍ਹ ਸਿੰਘ ਨਾਭਾ, "ਮਹਾਨ ਕੋਸ਼" ਵਿਚ ਪੰਨਾ 48 ਤੇ 23 ਮਾਘ 1743 ਲਿਖਦੇ ਹਨ ਤੇ ਇਹ ਇਕ ਦੂਸਰੇ ਦੀ ਪ੍ਰੋੜ੍ਹਤਾ ਹੀ ਕਰਦੇ ਹਨ।*

*9. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰਨਾ 815*

*10. ਡਾ: ਗੰਡਾ ਸਿੰਘ (ਸੰਪਾਦਕ), ਸ੍ਰੀ ਗੁਰ ਸੋਭਾ (ਕਵੀ ਸੈਨਾਪਤਿ) ਪੰਨਾ 15 ਤੇ ਕਵੀ ਸੇਵਾ ਸਿੰਘ, ਸ਼ਹੀਦ ਬਿਲਾਸ, ਛੰਦ 58*

ਸੰਭਾਲੀ। ਉਸਦੀ ਸਹਾਇਤਾ ਲਈ ਉੱਘਾ ਜਰਨੈਲ ਭਾਈ ਉਦੈ ਸਿੰਘ ਸੀ। ਬਾਬਾ ਅਜੀਤ ਸਿੰਘ ਨੇ ਅਕਤੂਬਰ 1700 ਈ: ਵਿਚ ਨਿਰਮੋਹ ਗੜ੍ਹ ਵਿਖੇ ਲੜੇ ਗਏ ਯੁੱਧ ਵਿਚ ਵੀ ਬੀਰਤਾ ਦਿਖਾਈ।

ਵਰਤਮਾਨ ਸਿਆਲਕੋਟ (ਦੜਪ ਦੇਸ਼) ਵੱਲੋਂ ਆਉਂਦੀ ਸੰਗਤ ਨੂੰ ਜਦੋਂ 15 ਮਾਰਚ, 1701 ਨੂੰ ਗੁੱਜਰਾਂ ਤੇ ਰੰਘੜਾਂ ਨੇ ਲੁੱਟ ਲਿਆ ਤਾਂ ਸਾਹਿਬਜ਼ਾਦਾ ਅਜੀਤ ਸਿੰਘ ਦੀ ਅਗਵਾਈ ਵਿਚ ਗੁਰੂ ਜੀ ਨੇ ਮੁਹਿੰਮ ਭੇਜੀ। "ਗੁਰੂ ਕੀਆਂ ਸਾਖੀਆਂ" ਵਿਚ ਲਿਖਿਆ ਹੈ :

ਸਾਲ ਸਤਰਾਂ ਸੈਂ ਸਤਵੰਜਾ ਕੇ ਆਖਰੀ ਚੇਤਰ ਵਦੀ ਦੂਜ ਕੇ ਦਿਹੁੰ ਦੜਪ ਦੇਸ਼ ਦੀ ਸੰਗਤ ਗੁਰੂ ਜੀ ਦਾ ਦਰਸ਼ਨ ਪਾਨੇ ਆਈ ਰਹੀ ਕੋ ਬਜਰੂੜ ਗਾਉਂ ਕੇ ਰੰਘੜਾਂ ਤੇ ਗੁੱਜਰਾਂ ਮਿਲ ਕੇ ਲੁੱਟ ਲਿਆ।......ਸਤਿਗੁਰਾਂ.....ਸਾਹਿਬ ਅਜੀਤ ਸਿੰਘ ਵਲ ਦੇਖਾ.....ਹੁਕਮ ਹੂਆ, ਤੁਸੀਂ ਜਾਇ ਕੇ ਬਜਰੂੜ ਵਾਸੀਆਂ ਨੂੰ ਆਪਣੀ ਕੀਤੀ ਦਾ ਫਲ ਭੁਗਤਾਈਏ। ਗੁਰੂ ਜੀ ਨੇ ਭਾਈ ਉਦੈ ਸਿੰਘ ਆਦਿ ਸੌ ਸਿੰਘ ਇਨ ਕੇ ਗੈਲ ਦੇ ਕੇ ਇਨ ਕੋ ਰਵਾਨਾ ਕੀਆ। ਇਹ ਚੇਤਰ ਵਦੀ ਪੰਚਮੀ ਕੇ ਦਿੰਹੁ ਆਨੰਦਪੁਰ ਸੇ ਚਲ ਦਰਿਆ (ਸਤਲੁਜ) ਸਤੁਲਧਰ ਪਾਰ ਹੋਇ ਬਜਰੂੜ ਗਾਉਂ ਕੋ ਜਾਇ ਘੇਰਾ। ਸਿੱਖਾਂ, ਨਗਰ ਵਾਸੀਆਂ ਦੀ ਚੰਗੀ ਭੁਗਤ ਸਵਾਰੀ। ਇਨਕੇ ਦੋਏ ਮੁਖੀਏ ਚਿੱਤੂ, ਮਿਤੂ ਮੈਦਾਨੇ ਜੰਗ ਮੇਂ ਮਾਰੇ ਗਏ। ਰੰਘੜੀਆਂ ਤੇ ਗੁਜਰੀਆਂ ਨੇ ਮਿਲ ਕੇ ਇੰਝ ਸਿਆਪਾ ਕੀਤਾ ਜਿਹੜਾ ਬਜਰੂੜ ਵਿਚ ਹੁਣ ਤਕ ਪ੍ਰਸਿੱਧ ਹੈ :

*ਹਾਏ-ਹਾਏ ਨੀ ਕੀਤੋ ਮਾਏ। ਜਿਹਨੇਂ ਚਿੱਤੂ ਮਿੱਤੂ ਭੈੜੇ ਜਾਏ।*
*ਨੀਂ ਤੇਰੇ ਸਿੰਘ ਜਮਾਈ ਆਏ। ਜਿਨ੍ਹਾਂ ਕੋਠੋਂ ਬਠਲੇ ਢਾਏ।*[11]

ਇਸ ਤੋਂ ਪਿੱਛੋਂ ਗੁਰੂ ਜੀ ਨੇ ਹੁਸ਼ਿਆਰਪੁਰ ਨੇੜੇ ਬਸੀ ਵਿਚ, ਇਕ ਬ੍ਰਾਹਮਣ ਦੀ ਇਸਤਰੀ ਉਥੋਂ ਦੇ ਪਠਾਨ ਮੁੱਖੀ ਹੱਥੋਂ ਛੁਡਾਈ। "ਗੁਰੂ ਕੀਆਂ ਸਾਖੀਆਂ"[12] ਵਿਚ ਲਿਖਿਆ ਹੈ :-

'ਦੇਵਕੀ ਦਾਸ ਨਾਮੀ ਬ੍ਰਾਹਮਣ ਆਇ ਫਰਿਆਦੀ ਹੂਆ।' ਇਸ ਹਾਥ ਬਾਂਧ ਬੇਨਤੀ ਕੀ, ਜੀ ਗਰੀਬ ਨਿਵਾਜ਼ ! ਮੇਰੀ ਇਸਤਰੀ ਸਰਦਾਰ ਜਬਰ ਜੰਗ ਖਾਂ ਨੇ ਖੋਹ ਲਈ ਹੈ, ਸਹਾਈ ਹੋਈਏ। ਗੁਰੂ ਜੀ ਨੇ ਇਸ ਦੁਖੀਏ ਬ੍ਰਾਹਮਣ ਦੀ ਫਰਿਆਦ ਸੁਣ ਕੇ ਸਾਹਿਬਜ਼ਾਦਾ ਅਜੀਤ ਸਿੰਘ ਸੇ ਕਹਾ, ਇਸ ਕੀ ਔਰਤ ਬੱਸੀ ਜਾਇ ਕੇ ਇਸੇ ਦਿਲਾਇ ਦੀਜੀਏ। ਸਤਿਗੁਰਾਂ ਸਾਹਿਬਜ਼ਾਦੇ ਕੇ ਗੈਲ ਭਾਈ ਉਦੈ ਸਿੰਘ ਆਦਿ ਸੌ ਸਿੰਘ ਦੇ ਕੇ ਰਵਾਨਾ ਕੀਆ। ਸਾਹਿਬ ਅਜੀਤ ਸਿੰਘ ਨੇ ਸਾਥੀ ਸਿੰਘਾਂ ਸਮੇਤ ਸਾਲ ਸਤਰਾਂ ਸੈ ਉਨਾਹਟ- ਚੇਤਰ ਮਾਸੇ ਸ਼ੁਦੀ ਏਕਮ ਕੇ ਦਿਹੁੰ ਬਸੀ ਗਾਮ ਕੋ ਜਾਇ ਘੇਰਾ। ਆਗੇ ਸੇ ਮਮੂਲੀ ਜਿਹੀ ਮੁਠਭੇੜ ਹੂਈ, ਜਬਰ ਜੰਗ ਖਾਂ ਕੋ ਬਮੈ ਬ੍ਰਾਹਮਨੀ ਪਕੜ ਗੁਰੂ ਜੀ ਆਗੇ ਲਿਆਇ ਪੇਸ਼ ਕੀਆ। ਗੁਰੂ ਜੀ ਨੇ ਦੇਵਕੀ ਦਾਸ ਬ੍ਰਾਹਮਨ ਕੋ ਉਸਕੀ ਔਰਤ ਦਿਲਾਇ ਜਬਰ ਜੰਗ ਖਾਂ ਪਠਾਨ ਕੋ ਉਸ ਕੀ ਕਰਨੀ ਕਾ ਫਲ

*11. ਸ੍ਵਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰਨਾ 143*
*12. ਉਹੀ, ਪੰਨਾ 147*

ਭੁਗਤਾਇਆ।

ਇਸ ਘਟਨਾ ਬਾਰੇ ਸੁੱਖਾ ਸਿੰਘ ਨੇ ਇੰਝ ਲਿਖਿਆ ਹੈ:

*ਠਾਰਿ ਦਈ ਦਿਜ ਕੋ ਗੁਰ ਪੂਰਨ, ਆਦਰ ਸੋਂ ਨਿਜ ਤੀਰ ਬਿਠਾਈ।*
*ਤੀਰਨ ਛੇਦ ਪਠਾਨ ਕਰਯੋ, ਸਿਰ ਤੇਲ ਪਵਾਇ ਸਭੈ ਸੁ ਦਿਖਾਈ।*
*ਸਾਚੁ ਅਦਾਲਤ ਕੋ ਭਵ ਭੂਖਣ, ਦੂਖਣ ਦੂਰ ਕਰੈ ਅਰਿ ਹਾਈ।*
*ਤਾਂ ਦਿਨ ਤੇ ਗੁਰ ਕੋ ਜੱਸ ਪਾਵਨ, ਗਾਵਤ ਹੈ ਕਬਿ ਬ੍ਰਿੰਦ ਬਨਾਈ।*[13]

ਭਾਈ ਕਾਨ੍ਹ ਸਿੰਘ ਨੇ ਇਕ ਵੱਖਰਾ ਪ੍ਰਸੰਗ ਦਿੱਤਾ ਹੈ। ਉਹ ਲਿਖਦੇ ਹਨ :

ਬਸੀ ਕਲਾਂ ਦੇ ਪਠਾਣਾਂ ਨੇ ਦੋ ਲੜਕੀਆਂ ਹਰੀਆਂ ਅਤੇ ਭਰੀਆਂ, ਜੋ ਬਜਵਾੜੇ ਦੀਆਂ ਵਸਨੀਕ ਸਨ ਅਤੇ ਵਿਆਹ ਪਿੱਛੋਂ ਜੇਜੋਂ ਨੂੰ ਜਾ ਰਹੀਆਂ ਸਨ, ਰਸਤੇ ਵਿਚ ਖੋਹ ਲਈਆਂ, ਇਸ ਪਰ ਉਨ੍ਹਾਂ ਦੇ ਸੰਬੰਧੀਆਂ ਨੇ ਆਨੰਦਪੁਰ ਪਹੁੰਚ ਕੇ ਕਲਗੀਧਰ ਪਾਸ ਫ਼ਰਿਆਦ ਕੀਤੀ, ਜਿਸ ਪੁਰ ਸਾਹਿਬਜ਼ਾਦੇ ਨੂੰ ਹੁਕਮ ਹੋਇਆ ਕਿ ਲੜਕੀਆਂ ਨੂੰ ਛੁਡਾ ਕੇ ਅਪਰਾਧੀਆਂ ਨੂੰ ਦੰਡ ਦੇਵੋ। ਬਾਬਾ ਅਜੀਤ ਸਿੰਘ ਨੇ ਯੁੱਧ ਕਰਕੇ ਲੜਕੀਆਂ ਛੁਡਾਈਆਂ ਅਤੇ ਜ਼ਾਲਿਮਾਂ ਨੂੰ ਯੋਗ ਦੰਡ ਦਿੱਤਾ। ਦੋਹਾਂ ਲੜਕੀਆਂ ਨੇ ਬਾਬਾ ਜੀ ਦਾ ਧੰਨਵਾਦ ਕਰਕੇ ਆਪਣੇ ਸਰੀਰ ਤਿਆਗ ਦਿੱਤੇ, ਉਨ੍ਹਾਂ ਦੀ ਸਮਾਧੀ ਗੁਰਦੁਆਰੇ ਦੇ ਉੱਤਰ ਵੱਲ ਹੈ, ਜੋ ਸਿੰਘ ਜੰਗ ਵਿਚ ਸ਼ਹੀਦ ਹੋਏ ਉਨ੍ਹਾਂ ਦਾ ਵੀ ਸ਼ਹੀਦ ਗੰਜ ਹੈ।[14]

ਆਨੰਦਪੁਰ ਦੇ ਸਾਰੇ ਯੁੱਧਾਂ ਵਿਚ ਸਾਹਿਬਜ਼ਾਦਾ ਅਜੀਤ ਸਿੰਘ ਨੇ ਵੱਧ ਚੜ੍ਹ ਕੇ ਹਿੱਸਾ ਲਿਆ। ਜਦੋਂ 5-6 ਦਸੰਬਰ 1705 ਵਿਚ ਆਨੰਦਪੁਰ ਖਾਲੀ ਕਰਨਾ ਪਿਆ ਤਾਂ ਗੁਰੂ ਜੀ ਨੇ ਪਿਛਲੇ ਪਾਸੇ ਦੀ ਰਾਖੀ ਕਰਨ ਲਈ ਬਾਬਾ ਅਜੀਤ ਸਿੰਘ ਦੀ ਨਿਯੁਕਤੀ ਕੀਤੀ ਤਾਂ ਜੋ ਇਕਰਾਰ ਤੋੜ ਕੇ ਹਮਲਾ ਕਰਨ ਵਾਲੇ ਪਹਾੜੀਆਂ ਤੇ ਮੁਗਲਾਂ ਨਾਲ ਟੱਕਰ ਲਈ ਜਾ ਸਕੇ।

ਸ਼ਾਹੀ ਟਿੱਬੀ ਦੇ ਅਸਥਾਨ 'ਤੇ ਸਾਹਿਬਜ਼ਾਦਾ ਅਜੀਤ ਸਿੰਘ ਦੀ ਮੁਗਲ ਫੌਜਾਂ ਨਾਲ ਟੱਕਰ ਹੋਈ। ਭਾਈ ਉਦੈ ਸਿੰਘ ਨੇ ਸਹਾਇਤਾ ਕੀਤੀ ਤਾਂ ਸਾਹਿਬਜ਼ਾਦਾ ਸਾਥੀਆਂ ਸਮੇਤ ਹੜ੍ਹ ਵਿਚ ਆਈ ਸਰਸਾ ਨਦੀ ਪਾਰ ਕਰਨ 'ਚ ਸਫਲ ਹੋਏ। "ਗੁਰੂ ਕੀਆਂ ਸਾਖੀਆਂ" ਦਾ ਕਰਤਾ ਲਿਖਦਾ ਹੈ: "ਸਤਿਗੁਰਾਂ ਭਾਈ ਉਦੈ ਸਿੰਘ ਕੀ ਤਰਫ ਦੇਖਾ-ਇਸੇ ਜੋੜਾ ਜਾਮਾ ਬਖਸ਼ ਲੜਨੇ ਕੇ ਲੀਏ ਪਚਾਸ ਸਿੱਖ ਦੇ ਕੇ ਸ਼ਾਹੀ ਟਿੱਬੀ ਪਰ ਤਾਈਨਾਤ ਕੀਆ। ਬਚਨ ਹੋਆ-ਉਦੈ ਸਿੰਘ ! ਪੀਛੇ ਸੇ ਅਜੀਤ ਸਿੰਘ ਸਾਹਿਬਜ਼ਾਦਾ ਭਾਈ ਬੁੱਢਾ ਸਿੰਘ ਆਦਿ ਸਿੱਖਾਂ ਕੇ ਗੈਲ ਆਇ ਰਹਾ ਹੈ, ਉਸੇ ਕਹਿਨਾ ਤੇਰੀ ਇਹ ਜਗ੍ਹਾ ਨਹੀਂ, ਆਗੇ ਹੈ।......ਉਦੈ ਸਿੰਘ ਨੇ ਪਚਾਸ ਸਿੱਖਾਂ ਕੋ ਗੈਲ ਲੈ ਇਕ ਪਹਿਰ ਪੀਛੇ ਆ ਰਹੀ ਪਰਬਤੀ ਫੌਜ ਕੇ ਸਾਥ ਘਮਸਾਨ ਕੀ ਜੰਗ ਲੜੀ........"[15]

---

*13. ਗੁਰਬਿਲਾਸ, ਪਾਤਸ਼ਾਹੀ 10, (1997 ਈ:)*

*14. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 267*

*15. ਸੂਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰਨਾ 153*

ਜਦੋਂ ਸਰਸਾ ਨਦੀ ਕਿਨਾਰੇ ਬਚਿੱਤਰ ਸਿੰਘ ਦੀ ਪਹਾੜੀ ਤੇ ਮੁਗਲ ਫੌਜਾਂ ਨਾਲ ਲੜਾਈ ਹੋਈ ਤਾਂ ਉਸ ਦੇ ਬਹੁਤ ਸਾਰੇ ਸਾਥੀ ਸ਼ਹੀਦ ਹੋਏ, ਉਹ ਆਪ ਵੀ ਬਹੁਤ ਜ਼ਖਮੀ ਹੋ ਗਿਆ। "ਪੀਛੇ ਸੇ ਸਾਹਿਬਜ਼ਾਦਾ ਅਜੀਤ ਸਿੰਘ, ਮਦਨ ਸਿੰਘ ਆਦਿ ਸਿਖਾ ਕੇ ਗੈਲ ਆਇ ਪਹੁੰਚਾ। ਇਸ ਬਚਿੱਤਰ ਸਿੰਘ ਕੋ ਉਠਾਇ ਕੋਟਲਾ ਨਿਹੰਗ ਖਾਂ ਮੇ ਲੈ ਆਂਦਾ। ਇਸ ਆਇ ਗੁਰੂ ਜੀ ਕੋ ਮਸਤਕ ਟੇਕਾ।"[16]

ਗੁਰੂ ਜੀ ਨੇ ਰਾਤ ਕੋਟਲਾ ਨਿਹੰਗ ਖਾਂ ਕੱਟੀ। ਦੋਵੇਂ ਬੜੇ ਸਾਹਿਬਜ਼ਾਦੇ ਅਤੇ ਇਕ ਤਖਣੇਟਾ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਕੋ ਗੈਲ ਲੀਆ। ਇਨ ਤੀਨੋ ਕੇ ਇਲਾਵਾ ਭਾਈ ਮੁਹਕਮ ਸਿੰਘ ਆਦਿ ਸਿੱਖਾਂ ਕੋ ਸਾਥ ਲੈ ਲਖਮੀਪੁਰ ਕੀ ਤਰਫ ਆਏ।......ਪਹੁ ਫੁਟਾਲੇ ਸੇ ਦੋ ਘਰੀ ਪਹਿਲੇ ਚਮਕੌਰ ਨਗਰੀ ਮੇਂ ਜਾਇ ਪਹੁੰਚੇ।"[17]

*ਸਾਹਿਬਜ਼ਾਦਾ ਅਜੀਤ ਸਿੰਘ ਅਤੇ ਚਮਕੌਰ ਦਾ ਯੁੱਧ:* ਸਾਹਿਬਜ਼ਾਦਾ ਅਜੀਤ ਚਮਕੌਰ ਦੇ ਯੁੱਧ ਵਿਚ 7 ਦਸੰਬਰ, 1705 ਨੂੰ ਬਹਾਦਰਾਂ ਵਾਂਗ ਯੁੱਧ ਵਿਚ ਲੜਦੇ ਹੋਏ ਸ਼ਹਾਦਤ ਦਾ ਜਾਮ ਪੀ ਗਏ। ਅਸਲ ਵਿਚ ਇਹ ਯੁੱਧ ਇਤਿਹਾਸ ਦਾ ਇਕ ਅਸਾਵਾਂ ਯੁੱਧ ਸੀ। 40 ਸਿੰਘਾਂ ਦਾ ਹਜ਼ਾਰਾਂ ਨਾਲ ਕੀ ਮੁਕਾਬਲਾ ਹੋ ਸਕਦਾ ਸੀ ? 'ਜ਼ਫਰਨਾਮਾ' ਵਿਚ ਗੁਰੂ ਜੀ ਲਿਖਦੇ ਹਨ :

*ਗੁਰਸਨਾ ਚਿਹ ਕਾਰੇ ਕੁਨੰਦ ਚਿਹਲ ਨਰ। ਕਿ ਦਹ ਲਕ ਬਰ ਆਇਦੋ ਬਰੋ ਬੇਖਬਰ।*

(ਕੀ ਕਰਨ ਭੁੱਖੇ ਉਹ ਚਾਲੀ ਸਰੀਰ। ਜਿਨ੍ਹਾਂ ਨੂੰ ਲਏ ਘੇਰ ਆ ਕੇ ਵਹੀਰ।)[18]

ਸਾਹਿਬਜ਼ਾਦਾ ਅਜੀਤ ਸਿੰਘ ਦੀ ਬੀਰਤਾ ਦੀ ਸੈਨਾਪਤਿ, ਕੁਇਰ ਸਿੰਘ ਆਦਿ ਅਨੇਕਾਂ ਲਿਖਾਰੀਆਂ ਨੇ ਬੜੀ ਸ਼ਰਧਾ ਨਾਲ ਪ੍ਰਸੰਸਾ ਕੀਤੀ ਹੈ। ਭਾਵੇਂ ਸੈਨਾਪਤਿ ਅਜੀਤ ਸਿੰਘ ਨੂੰ ਰਣਜੀਤ ਸਿੰਘ ਲਿਖਦਾ ਹੈ, ਪ੍ਰੰਤੂ ਭੁਲੇਖੇ ਵਾਲੀ ਕੋਈ ਗੱਲ ਨਹੀਂ, ਉਹ ਸਾਹਿਬਜ਼ਾਦੇ ਬਾਰੇ ਹੀ ਲਿਖ ਰਿਹਾ ਹੈ :

*ਤਾਹਿ ਸਮੈ ਕਾਰਨ ਕਰਨ ਲੀਨੋ ਸਿੰਘ ਬੁਲਾਇ।*
*ਕਹੀ ਸਿੰਘ ਰਣਜੀਤ ਸੋ ਦੂਤਨ ਦੇਹੁ ਸਜਾਇ॥ ੨੮॥ ੪੯੭॥*
*ਭਈ ਆਸ ਵਾਜ ਅਬਜਾਹ ਰਣਜੀਤ ਸਿੰਘ ਤੁਮ ਕਰਹੁ ਸੰਗ੍ਰਮ ਦੂਤਨ ਸੰਘਾਰੋ॥*
*ਖੁਸੀ ਤਾਹੀ ਸਮੈ ਲਈ ਗੁਰਦੇਵ ਸੋ ਆਨ ਰਨ ਮਾਹਿ ਦਲ ਕੋ ਨਿਹਾਰੋ॥ ੪੯੯॥*

..............

*ਤਾ ਦਿਨ ਗਡਹੁ ਰਣ ਖੰਭ ਸਿੰਘ ਰਣਜੀਤ ਧਰਤ ਪਰ।*
*ਧਰਤ ਲਰਜ ਉਠੀ ਸੂਰ ਭਾਨ ਛਿਪ ਗਯੋ ਆਪ ਘਰ।*

........

*16. ਉਹੀ, ਪੰਨਾ 154*

*17. ਉਹੀ, ਪੰਨਾ 155*

*18. ਜ਼ਫਰਨਾਮਾ (ਗੁਰੂ ਗੋਬਿੰਦ ਸਿੰਘ), ਅਨੁਵਾਦਕ ਗੁਰਦੇਵ ਸਿੰਘ ਪੰਦੋਹਲ, ਪੰਨਾ 23 (ਮੂਲ ਪਾਠ), 1973।*

*ਤਹਾਂ ਆਨ ਜੋਗਨਿ ਖਰੀ ਨਾਰਦ ਵਾਵੈ ਤੂਰ।*
*ਜੀਤ ਸਿੰਘ ਰਣ ਮੈ ਮੰਡਿਓ ਹੋਤ ਪੜ੍ਹ ਭਰਪੂਰਿ॥ ੩੨॥ ੫੦੧॥*[19]

ਬਾਬਾ ਅਜੀਤ ਸਿੰਘ ਨਾਲ ਜੂਝਣ ਵਾਲੇ ਪੰਜ ਸਿੰਘ ਸਨ--ਭਾਈ ਮੁਹਕਮ ਸਿੰਘ, ਭਾਈ ਈਸ਼ਰ ਸਿੰਘ, ਭਾਈ ਲਾਲ ਸਿੰਘ, ਭਾਈ ਨੰਦ ਸਿੰਘ ਤੇ ਭਾਈ ਕੇਸਰ ਸਿੰਘ। ਬਾਬਾ ਅਜੀਤ ਸਿੰਘ ਦੀ ਵੀਰਤਾ ਬਾਰੇ ਸੈਨਾਪਤਿ ਲਿਖਦਾ ਹੈ :

*ਲੇਤ ਪਰੋਇ ਪਠਾਨ ਕੋ ਸਬਹਨ ਸਾਂਗ ਦਿਖਲਾਇ।*
*ਦੇਖਤ ਹੀ ਸਭ ਕਰਤ ਹੈ ਅਰੇ ਖੁਦਾਇ ਖੁਦਾਇ॥ ੩੮॥ ੫੦੭॥*

........................

*ਲਰਤ ਸੂਰ ਸੰਗ੍ਰਾਮ ਮੈ ਕਰ ਲੀਨੈ ਭਰਵਾਰ।*
*ਬਡੇ ਸੂਰ ਮਾਰੇ ਤਹਾਂ ਫਉਜਨ ਕੈ ਸਿਰਦਾਰ॥ ੪੫॥ ੫੧੪॥*[20]

ਕੁਇਰ ਸਿੰਘ ਨੇ ਵੀ ਸਾਹਿਬਜ਼ਾਦਾ ਅਜੀਤ ਸਿੰਘ ਦੀ ਬੀਰਤਾ ਦਾ ਬਹੁਤ ਕਮਾਲ ਦਾ ਵੇਰਵਾ ਦਿੱਤਾ ਹੈ। ਉਹ ਲਿਖਦਾ ਹੈ ਕਿ ਗੁਰੂ ਜੀ ਨੇ ਆਪਣੇ ਸਾਹਿਬਜ਼ਾਦਿਆਂ ਨੂੰ ਬੁਲਾਇਆ :

*ਹੇ ਸੁਤ! ਤੁਮ ਹਮ ਕੋ ਹੋ ਪਯਾਰੇ। ਤੁਰਕ ਨਾਸ ਹਿਤ ਤੁਮ ਤਨ ਧਾਰੇ।*
*ਜੇ ਅਪਨੇ ਸਿਰ ਰਨ ਮੈਂ ਲਾਗੇ। ਤਾ ਕਰ ਨਾਸ ਮਲੇਛ ਸੁਭਾਗੇ।*
*ਤਾ ਤੇ ਯਾ ਸਮ ਸਮਾ ਨ ਕੋਈ। ਤੁਮ ਦੋਨਹੁ ਸੰਗਰ ਭਲ ਸੋਈ।*
*ਅਜੀਤ ਸਿੰਘ ਤਬ ਕਰ ਅਰਦਾਸਾ। ਕਹਯੋ: ਦੇਖੀਐ ਆਜ ਤਮਾਸਾ॥ ੨੧॥ ੧੩੪॥*

.........................

*ਮਚੰਤ ਘੋਰ ਸੰਗਰੰ ਨ ਅੰਤ ਮਾਸ ਕਰਦਮੰ॥ ਗਿਰੰਤ ਸਰਬੀਰਨੰ ਲਸੰਤ ਸਿੰਘ ਜੀਤਮੰ।*
*ਕਰੰਤ ਨਾਸ ਬੈਰਨੰ ਹਸੰਤ ਦੇਵ ਗੈਨਮੰ। ਕਰੰਤ ਪਹੁਪ ਬਗਚਨੈ ਧਨੰਤ ਭਾਖਤੇ ਨਮੰ॥੧੩੮॥*[21]

(ਜੰਗ ਭਖ ਪਿਆ, ਮਾਸ ਮਿੱਝ ਦਾ ਚਿਕੜ ਹੋ ਗਿਆ। ਅਜੀਤ ਸਿੰਘ ਦੀ ਚਮਕ ਅੱਗੇ ਹਜ਼ਾਰਾਂ ਬਹਾਦਰ ਮਰਨ ਲੱਗੇ। ਵੈਰੀਆਂ ਦਾ ਨਾਸ ਹੁੰਦਾ ਵੇਖ ਕੇ ਦੇਵਤਿਆਂ ਨੇ ਫੁੱਲਾਂ ਦੀ ਵਰਖਾ ਕਰ ਦਿੱਤੀ। ਸਾਹਿਬਜ਼ਾਦਾ ਅਜੀਤ ਸਿੰਘ ਚਮਕੌਰ ਦੇ ਯੁੱਧ ਵਿਚ ਇਕ ਵੀਰ ਨਾਇਕ ਵਾਂਗ ਲੜਿਆ ਤੇ 8 ਪੋਹ (7 ਦਸੰਬਰ 1705) 1762 ਬਿਕ੍ਰਮੀ ਨੂੰ ਸ਼ਹਾਦਤ ਦਾ ਜਾਮ ਪੀ ਗਿਆ। ਆਪਣੇ ਪੰਜਾਂ ਸਾਥੀਆਂ ਨਾਲ ਉਹ ਸੈਂਕੜਿਆਂ ਦਾ ਮੁਕਾਬਲਾ ਕਰਦਾ ਹੋਇਆ ਦੇਸ਼ ਤੇ ਧਰਮ ਦੀ ਰਾਖੀ ਲਈ ਸ਼ਹੀਦ ਹੋ ਗਿਆ।

ਭਾਈ ਸੁੱਖਾ ਸਿੰਘ ਨੇ ਵੀ ਗੁਰਬਿਲਾਸ ਵਿਚ ਬਾਬਾ ਅਜੀਤ ਸਿੰਘ ਦੀ ਬਹਾਦਰੀ ਦਾ ਵਰਣਨ ਕੀਤਾ ਹੈ :

---

*19. ਸੈਨਾਪਤਿ, ਸ੍ਰੀ ਗੁਰ ਸੋਭਾ, ਪੰਨਾ 125-126*
*20. ਉਹੀ, ਪੰਨਾ 126-127*
*21. ਕੁਇਰ ਸਿੰਘ, ਗੁਰਬਿਲਾਸ ਪਾਤਸ਼ਾਹੀ 10, ਪੰਨਾ 202*

*ਤਾਹਿ ਸਮੈ ਗੁਰਦੇਵ ਜੀ ਨਿਜ ਸੁਤ ਲੀਓ ਬੁਲਾਇ॥*
*ਕਹੀ ਅਜੀਤ ਮ੍ਰਿਗੇਸ਼ ਕੋ ਦੂਤਨ ਦੇਹੁ ਸਜਾਇ॥ ੧੩੧॥*

..............................

*ਛਤ੍ਰੀ ਕੋ ਯ ਜੋਗ ਪਛਾਨਹੁ। ਖਗ ਖੇਲਨ ਸਾਬਤ ਹੈ ਜਾਨਹੁ।*
*ਕੋਟ ਜੱਗ ਜਪ ਤਪ ਗੁਨ ਚੀਨੋ। ਧਰਮ ਜੁੱਧ ਸਮ ਅਵਰ ਨੇ ਬੀਨੋ॥ ੧੩੮॥*

..............................

*ਲਗੀ ਕਾਰ ਜਬ ਹੀ ਰਨ ਮਿਆਨੈ॥ ਗਯੋ ਜੂਝ ਤਨ ਰਮਤ ਸੋ ਪ੍ਰਾਨੈ॥*
*ਚਰਨ ਕਮਲ ਸੋ ਸੁਰਤ ਮਿਲਾਈ। ਭਏ ਅਲੋਪ ਤਵਨ ਹੀ ਜਾਈ॥ ੧੫੩॥*[22]

ਕੁਇਰ ਸਿੰਘ ਨੇ ਗੁਰਬਿਲਾਸ ਵਿਚ ਠੀਕ ਹੀ ਲਿਖਿਆ ਹੈ ਕਿ ਸਾਹਿਬਜ਼ਾਦਾ ਅਜੀਤ ਸਿੰਘ ਮਲੇਰਕੋਟਲਾ ਦੀ ਫੌਜ ਦੇ ਮੁਖੀ ਤੇ ਮਲੇਰਕੋਟਲੇ ਦੇ ਨੁਸਰਤ ਖਾਂ ਤੇ ਵਲੀ ਮੁਹੰਮਦ ਖਾਨ ਦੇ ਭਰਾ ਨਾਲ ਲੜ ਕੇ ਸ਼ਹੀਦ ਹੋਇਆ। ਰੋਪੜ ਵਿਚ ਉਸ ਸਮੇਂ ਮਲੇਰੀਆਂ ਦਾ ਥਾਣਾ ਸੀ ਜਿਸ ਕਰਕੇ ਪਠਾਣ ਨਵਾਬ ਵਜ਼ੀਰ ਖਾਨ ਫੌਜਦਾਰ ਸਰਹਿੰਦ ਦੇ ਅਧੀਨ ਇਸ ਲੜਾਈ ਵਿਚ ਸ਼ਾਮਿਲ ਹੋਇਆ। ਕੁਇਰ ਸਿੰਘ ਲਿਖਦਾ ਹੈ :

*ਪਰ ਉਪਕਾਰ ਕੇ ਹੇਤ ਰਨ ਮਾਹਿ ਧਾਏ, ਅਬ ਸੰਗ ਮਲੇਛ ਕੇ ਜੂਝਤੇ ਹੈਂ।*
*ਲਖ ਤਾਹਿ ਕੋ ਨਾਹਰ ਖਾਨ ਕਹੈ ਤੁਮ ਆਉ ਜੀ ਮਿਲਹੁ ਹਮ ਸੂਝਤੇ ਹੈ॥ ੧੩੫॥*
*ਨਾਹਰ ਖਾਨ ਸਸੈਨ ਬਿਦਾਰਾ। ਏਕ ਗੁਰੂ ਸੁਤ ਐਸ ਬਿਚਾਰਾ॥ ੧੪੨॥*
*ਪੁਨਿ ਜਬ ਗਿਰੇ ਆਧ ਅਗੇ ਹੋਈ। ਭਾਲ ਲਗੀ ਕਰਵਾਰ ਜੁ ਜੋਈ॥*
*ਜਨੁਕ ਛਟੀ ਪੁਹਪਨ ਕੀ ਸੋਈ। ਦ੍ਰਿਸਟਿਮਾਨ ਗੁਰ ਕੋ ਇਵ ਹੋਈ॥ ੧੪੩॥*[23]

ਲਤੀਫ ਲਿਖਦਾ ਹੈ ਕਿ ਫਿਰ ਗੁਰੂ ਜੀ ਨੇ ਨਾਹਰ ਖਾਂ ਨੂੰ ਮਾਰਿਆ ਤੇ ਖੁਆਜਾ ਮੁਹੰਮਦ ਨੂੰ ਜ਼ਖਮੀ ਕਰ ਦਿੱਤਾ।

*2. ਸਾਹਿਬਜ਼ਾਦਾ ਜੁਝਾਰ ਸਿੰਘ :* ਇਹ ਸਾਹਿਬਜ਼ਾਦਾ ਮਾਤਾ ਜੀਤੋ ਜੀ ਦੀ ਕੁੱਖ 'ਚੋਂ ਸੰਮਤ 1747, 21 ਚੇਤ (1690 ਈ:) ਨੂੰ ਆਨੰਦਪੁਰ ਵਿਚ ਪੈਦਾ ਹੋਏ।[25] ਜੁਝਾਰ ਸਿੰਘ ਦੀ ਪਾਲਣਾ ਵੀ ਸਾਹਿਬਜ਼ਾਦਾ ਅਜੀਤ ਸਿੰਘ ਵਾਂਗ ਹੀ ਪੂਰੀ ਤਨਦੇਹੀ ਨਾਲ ਕੀਤੀ ਗਈ। ਉਹ ਵੀ ਸਰੀਰਕ ਕਰਤਬਾਂ, ਤੀਰ-ਅੰਦਾਜ਼ੀ, ਘੋੜ-ਸਵਾਰੀ; ਨੇਜ਼ੇ, ਭਾਲੇ, ਤਲਵਾਰਾਂ ਤੇ ਢਾਲ

22. *ਸੁੱਖਾ ਸਿੰਘ, ਗੁਰਬਿਲਾਸ ਪਾਤਸ਼ਾਹੀ, 10, ਅਧਿਆਇ ਇੱਕੀਵਾਂ।*
23. *ਕਇਰ ਸਿੰਘ, ਗੁਰਬਿਲਾਸ ਪਾਤਸ਼ਾਹੀ 10, ਪੰਨਾ 202-203*
24. *ਲਤੀਫ, ਐਸ. ਐਮ., ਹਿਸਟਰੀ ਆਫ ਦੀ ਪੰਜਾਬ, ਪੀ: 265*
*ਜ਼ਫਰਨਾਮਾ, ਜੀ. ਐਸ. ਪੰਢੋਹਲ, ਮੂਲ ਪਾਠ ਪੰਨਾ 28 ਤੇ 30*
25. *ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 529 ਸੋਹਣ ਸਿੰਘ ਸੀਤਲ, ਸਿੱਖ ਇਤਿਹਾਸ ਦੇ ਸੋਮੇ ਭਾਗ 2, ਪੰਨਾ 314 ਤੇ ਪ੍ਰੋ: ਕਰਤਾਰ ਸਿੰਘ Life of Guru Gobind Singh p. 99. ਲਗਭਗ ਇਹੋ ਤਾਰੀਖ ਡਾ: ਜਗਤਾਰ ਸਿੰਘ ਗਰੇਵਾਲ, ਗੁਰੂ ਗੋਬਿੰਦ ਸਿੰਘ ਪੰਨਾ 264 ਵਿਚ ਸਹੀ ਮੰਨਦੇ ਹੋਏ ਲਿਖਦੇ ਹਨ ਕਿ ਜੁਝਾਰ ਸਿੰਘ ਦਾ ਜਨਮ 20 ਮਾਰਚ 1690 ਈ: ਨੂੰ ਹੋਇਆ।*

ਦੇ ਪ੍ਰਯੋਗ ਵਿਚ ਨਿਪੁੰਨ ਸੈਨਿਕ ਬਣਿਆ। ਸਮੇਂ ਸਮੇਂ ਸਿਰ ਗੁਰੂ ਸਾਹਿਬ ਨੇ ਜੁਝਾਰ ਸਿੰਘ ਨੂੰ ਵੀ ਫੌਜੀ ਮੁਹਿਮਾਂ ਵਿਚ ਭਾਗ ਲੈਣ ਭੇਜਿਆ। ਜੁਝਾਰ ਸਿੰਘ ਦੀ ਵੀਰਤਾ ਦਾ ਹਾਲ ਸੈਨਾਪਤਿ ਨੇ ਇੰਝ ਸ਼ੁਰੂ ਕੀਤਾ ਹੈ। ਉਹ ਲਿਖਦਾ ਹੈ ਕਿ ਵੱਡੇ ਭਰਾ ਦੀ ਸ਼ਹਾਦਤ ਪਿਛੋਂ ਉਸ ਵਿਚ ਅਥਾਹ ਜੋਸ਼ ਆ ਗਿਆ।

*ਜਬ ਦੇਖਿਓ ਜੁਝਾਰ ਸਿੰਘ ਸਮਾਂ ਪਹੁਚਿਓ ਆਨ।*
*ਦੌਰਿਓ ਦਲ ਮੈਂ ਧਾਇ ਕੈ ਕਰ ਮੈਂ ਗਹੀ ਕਮਾਨ।*[26]

ਤੇ ਫਿਰ ਕਵੀ ਲਿਖਦਾ ਹੈ :

*ਦਲ ਮੈ ਜੁ ਧਸਿਓ ਬਲਵੰਤ ਬਲੀ ਇਹ ਭਾਂਤ ਸੋ ਤੀਰ ਚਲਾਵਤ ਹੈ।*
*ਜਿਹ ਕੇ ਉਰ ਮਾਰਤ ਦੇਤ ਗਿਰਾਇ ਪਰੇ ਰਨ ਮੇ ਬਿਲਲਾਵਤ ਹੈ।*
*ਗਿਰੀ ਲੋਥ ਪੈ ਲੋਥ ਅਪਾਰ ਤਹਾਂ ਖਰੀ ਜੋਗਨ ਪਤ੍ਰ ਪੂਰਾਵਤ ਹੈ।*
*ਇਹੀ ਭਾਂਤਿ ਜੁਝਾਰ ਕਰੈ ਰਨ ਮਾਰ ਸੁਯੋ ਰਣ ਮੈਂ ਰਣ ਪਾਵਤ ਹੈ।।*[27]

ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਹਿੰਮਤ ਸਿੰਘ ਜੀ, ਭਾਈ ਸਾਹਿਬ ਸਿੰਘ ਜੀ (ਦੋਵੇਂ ਪੰਜ ਪਿਆਰੇ) ਭਾਈ ਮੋਹਰ ਸਿੰਘ ਜੀ ਤੇ ਭਾਈ ਲਾਲ ਸਿੰਘ ਨੂੰ ਚਮਕੌਰ ਦੀ ਗੜ੍ਹੀ ਤੋਂ ਬਾਹਰ ਬਾਬਾ ਜੁਝਾਰ ਸਿੰਘ ਨਾਲ ਭੇਜਿਆ। ਜਿਉਂ ਹੀ ਸਿੰਘ ਬਾਹਰ ਨਿਕਲੇ, ਉਹਨਾਂ 'ਤੇ ਵੈਰੀ ਦਲਾਂ ਨੇ ਹੱਲਾ ਬੋਲ ਦਿੱਤਾ। ਗੁਰੂ ਜੀ ਨੇ ਗੜ੍ਹੀ 'ਚੋਂ ਤੀਰਾਂ ਦੀ ਬੁਛਾੜ ਕੀਤੀ। ਪਰ ਉਹ ਬੇਅੰਤ ਮੁਗਲ ਫੌਜ ਦੇ ਘੇਰੇ 'ਚ ਆ ਗਏ। ਨਾਲ ਹੀ ਉਹਨਾਂ ਦੇ ਚਾਰ ਸਾਥੀ ਵੀ ਸ਼ਹਾਦਤ ਪਾ ਗਏ।

ਬਾਬਾ ਜੁਝਾਰ ਸਿੰਘ ਨੂੰ ਜੰਗ ਵਿਚ ਜਾਣ ਦਾ ਕਿਤਨਾ ਚਾਉ ਸੀ, ਇਸ ਦਾ ਅੰਦਾਜ਼ਾ ਰਤਨ ਸਿੰਘ ਭੰਗੂ ਦੀ ਲਿਖਤ ਤੋਂ ਲੱਗਦਾ ਹੈ :

*ਐਸੇ ਰੌਰੋ ਜਬ ਉਹਾਂ ਭਯੋ। ਸਾਹਬ ਜੁਝਾਰ ਸਿੰਘ ਮਨ ਮੈਂ ਠਯੋ।*
*ਅਬ ਜੀਵਨ ਕੋ ਕੁਛ ਧ੍ਰਮ ਨਾਹੀਂ। ਪੁਤ੍ਰ ਜੀਵੈ ਲੜ ਪਿਤਾ ਮਰਾਹੀ।*
*ਅਭਿਮੰਨੁ ਮੁਯੋ ਪਿਤ ਅਰਜਨ ਜੀਵਤ। ਮੇਘ ਨਾਦ ਮੁਯੋ ਰਾਵਨ ਥੀਵਤ।*
*ਰੀਤਿ ਯਹੀ ਛਤ੍ਰਿਯਨ ਕੀ ਕਹੈਂ। ਪ੍ਰਾਣ ਪਿਤਾ ਹਮ ਮੁਹਰੇ ਦੈਂਹ।'*[28]

ਤਾਂ ਫਿਰ ਜੁਝਾਰ ਸਿੰਘ ਲੜਾਈ ਦੇ ਮੈਦਾਨ ਵਿਚ ਕੁਦ ਪਏ :

*ਗਰਦ ਗੁਬਾਰਹਿ ਮੱਧ ਤਹਿੰ ਪਰ ਕੋ ਸੁਝੇ ਨ ਆਪ।*
*ਰੌਲੇ ਗੌਲੇ ਬਹੁ ਉਹਾ ਭਯੋਂ ਆਪਸ ਮਧ ਖਾਪ।*
*ਕਈ ਸੁ ਤੁਰਕਨ ਮਰਜ ਇਹ ਸ੍ਰੀ ਜੁਝਾਰ ਸਿੰਘ ਸ਼ਹੀਦੀ ਲੀਨ।*[29]

---

*26. ਸੈਨਾਪਤਿ, ਸ੍ਰੀ ਗੁਰ ਸੋਭਾ, ਪੰਨਾ 128*
*27. ਉਹੀ, ਪੰਨਾ 128*
*28. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 57*
*29. ਉਹੀ ਪੰਨਾ 57*

*ਤਿਨ ਮਗਰ ਜੋਰਾਵਰ ਸਿੰਘ ਜੀ[30] ਪਰਖੋ ਸ਼ੇਰ ਜਿਮ ਚੀਨ।*

**ਇਸ ਤੱਥ ਵਿਚ ਕੋਈ ਭੁਲੇਖੇ ਦੀ ਗੁੰਜਾਇਸ਼ ਨਹੀਂ ਕਿ ਗੁਰੂ ਜੀ ਦੇ ਚਾਰ ਸਾਹਿਬਜ਼ਾਦਿਆਂ 'ਚੋਂ ਦੋ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਤੇ ਜੁਝਾਰ ਸਿੰਘ 8 ਪੋਹ ਸੰਮਤ 1762 (7 ਦਸੰਬਰ, 1705 ਈ:) ਨੂੰ ਚਮਕੌਰ ਦੇ ਯੁੱਧ ਵਿਚ ਸ਼ਹਾਦਤ ਪਾ ਗਏ ਤੇ ਦੋਵੇਂ ਛੋਟੇ ਸਾਹਿਬਜ਼ਾਦੇ 12 ਦਸੰਬਰ, 1705 ਈ: ਨੂੰ ਸਰਹੰਦ ਵਿਚ ਵਜ਼ੀਰ ਖਾਂ ਵਲੋਂ ਕਤਲ ਕੀਤੇ ਗਏ।**



*30. ਇਹ ਜ਼ੋਰਾਵਰ ਸਿੰਘ ਬਸੀ ਪਠਾਣਾਂ ਦੇ ਭਾਈ ਨਥੂ ਤਰਖਾਣ ਦਾ ਪੁੱਤਰ ਸੀ। ਇਹ ਵੀ ਗੁਰੂ ਜੀ ਦੇ ਪਰਿਵਾਰ ਦਾ ਅੰਗ ਹੀ ਸੀ ਤੇ ਇਹ ਦੂਜਾ ਜ਼ੋਰਾਵਰ ਸਿੰਘ ਕਰਕੇ ਪ੍ਰਸਿੱਧ ਸੀ। ਵੇਖੋ ਸ੍ਰੀ ਗੁਰ ਸੋਭਾ (ਸੰਪਾਦਿਤ ਡਾ: ਗੰਡਾ ਸਿੰਘ) ਪੰਨਾ 33–34।*

# ਦੋ ਸਾਹਿਬਜ਼ਾਦੇ ਸ਼ਹੀਦ ਹੋਏ ਸਰਹੰਦ ਵਿਚ
# ਸ਼ਹੀਦ ਜ਼ੋਰਾਵਰ ਸਿੰਘ ਤੇ ਫਤਹਿ ਸਿੰਘ ਜੀ

ਬਾਬਾ ਜ਼ੋਰਾਵਰ ਸਿੰਘ ਜੀ ਦਾ ਜਨਮ ਮਾਤਾ ਜੀਤੋ ਜੀ ਦੀ ਕੁੱਖੋਂ 14 ਜਨਵਰੀ 1697 ਈ: ਨੂੰ ਹੋਇਆ। ਬਿਕ੍ਰਮੀ ਸੰਮਤ ਅਨੁਸਾਰ ਇਹ 6 ਮਾਘ, 1753 ਬਣਦਾ ਹੈ। ਮਾਤਾ ਜੀਤੋ ਜੀ ਦੇ ਤੀਸਰੇ ਸਪੁੱਤਰ ਫਤਹਿ ਸਿੰਘ ਦਾ ਜਨਮ 4 ਫੱਗਣ 1755 ਭਾਵ 22 ਫਰਵਰੀ, 1699 ਈ: ਨੂੰ ਹੋਇਆ।[1]

ਇਹ ਦੋਵੇਂ ਸਾਹਿਬਜ਼ਾਦੇ 12 ਦਸੰਬਰ, 1705 (13 ਪੋਹ, ਸੰਮਤ 1762) ਨੂੰ ਸਰਹੰਦ ਦੇ ਸੂਬੇਦਾਰ ਦੇ ਜ਼ੁਲਮਾਂ ਦਾ ਸ਼ਿਕਾਰ ਹੋਏ ਤੇ ਉਹਨਾਂ ਦੀ ਦਾਦੀ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ, ਮਾਤਾ ਗੁਜਰੀ ਜੀ ਵੀ ਇਥੇ ਹੀ ਸ਼ਹਾਦਤ ਪਾ ਗਏ। ਇਹਨਾਂ ਦੇ ਫੜੇ ਜਾਣ ਦੀ ਤੇ ਕਤਲ ਕੀਤੇ ਜਾਣ ਦੀ ਕਹਾਣੀ ਨੂੰ ਵੱਖ-ਵੱਖ ਲੇਖਕਾਂ ਨੇ ਥੋੜ੍ਹੇ ਬਹੁਤੇ ਫਰਕ ਪਾ ਕੇ ਲਿਖਿਆ ਹੈ ਪਰ ਅਸਲੀ ਕਹਾਣੀ ਵਿਚ ਕੋਈ ਬਹੁਤਾ ਫਰਕ ਨਹੀਂ ਪੈਂਦਾ।

ਉਂਝ ਇਹ ਤੱਥ ਸਭ ਜਾਣਦੇ ਹਨ ਕਿ ਗੁਰੂ ਜੀ ਦੇ ਦੋ ਸਾਹਿਬਜ਼ਾਦੇ ਚਮਕੌਰ ਵਿਚ ਜੰਗ ਦੇ ਮੈਦਾਨ ਵਿਚ ਜਾ ਕੇ ਸ਼ਹੀਦ ਹੋਏ ਤੇ ਦੋ ਸਰਹੰਦ ਦੇ ਨਵਾਬ ਦੇ ਜ਼ੁਲਮ ਦਾ ਸ਼ਿਕਾਰ। "ਕਥਾ ਗੁਰੂ ਜੀ ਕੇ ਸੁਤਨ ਕੀ" ਦਾ ਲੇਖਕ ਇਸ ਦੀ ਪੁਸ਼ਟੀ ਕਰਦਾ ਹੋਇਆ ਲਿਖਦਾ ਹੈ :

*ਜੁਝਾਰ ਸਿੰਘ ਅਜੀਤ ਸਿੰਘ ਜੁੱਧ ਕਰ ਜੂਝੇ ਚਮਕੌਰ।*
*ਸਰਹਿੰਦ ਵਿਖੈ ਜ਼ੋਰਾਵਰ ਸਿੰਘ ਫਤੇ ਸਿੰਘ ਕੀ ਠੌਰ॥ ੧੦੭॥*[2]

ਸਰਸਾ ਨਦੀ ਤੋਂ ਵਿਛੜ ਕੇ ਮਾਤਾ ਗੁਜਰੀ ਜੀ ਦੋਵੇਂ ਛੋਟੇ ਸਾਹਿਬਜ਼ਾਦਿਆਂ ਸਮੇਤ ਗੰਗੂ ਬ੍ਰਾਹਮਣ ਨਾਲ ਚਲੇ ਗਏ। ਗੰਗੂ ਬ੍ਰਾਹਮਣ ਉਨ੍ਹਾਂ ਨੂੰ ਆਪਣੇ ਘਰ ਖੇੜੀ ਲੈ ਗਿਆ।[3] ਕਿਹਾ ਜਾਂਦਾ ਹੈ ਕਿ ਗੰਗੂ ਨੇ ਲਾਲਚ ਕਾਰਨ ਮੋਰਿੰਡੇ ਖ਼ਬਰ ਕਰ ਦਿੱਤੀ ਤੇ ਉਥੋਂ ਉਹਨਾਂ ਨੂੰ ਬਸੀ ਲਿਜਾਇਆ ਗਿਆ, ਫਿਰ ਉਥੋਂ ਸਰਹਿੰਦ ਲਿਜਾਇਆ ਗਿਆ। ਗਿਆਨੀ ਗਿਆਨ

*1. ਸੋਹਣ ਸਿੰਘ ਸੀਤਲ, ਸਿੱਖੀ ਇਤਿਹਾਸ ਦੇ ਸੋਮੇ, ਭਾਗ 2, ਪੰਨਾ 314*
*ਡਾ: ਜੇ. ਐਸ. ਗਰੇਵਾਲ, ਗੁਰੂ ਗੋਬਿੰਦ ਸਿੰਘ, ਪੰਨਾ 265*

*2. ਸੈਨਾਪਤਿ, ਸ੍ਰੀ ਗੁਰ ਸੋਭਾ, (ਸੰਪਾਦਕ ਡਾ: ਗੰਡਾ ਸਿੰਘ) ਪੰਨਾ 36*

*3. ਇਹ ਪਿੰਡ ਹੁਣ ਸਹੇੜੀ ਕਰਕੇ ਜਾਣਿਆ ਜਾਂਦਾ ਹੈ। ਇਹ ਮੋਰਿੰਡਾ ਰੇਲਵੇ ਸਟੇਸ਼ਨ ਤੋਂ ਦੋ ਮੀਲ ਦੀ ਦੂਰੀ 'ਤੇ ਹੈ। ਇਸਨੂੰ ਘਿਰਣਾ ਕਾਰਨ ਸਹੇੜੀ ਉਖੇੜੀ ਵੀ ਕਿਹਾ ਜਾਂਦਾ ਹੈ।*

ਸਿੰਘ ਨੇ ਲਿਖਿਆ ਹੈ: "ਖੇੜੀ ਵਾਲਾ ਗੰਗਾ ਰਾਮ ਬ੍ਰਾਹਮਣ ਘਰ ਦਾ ਰਸੋਈਆ ਪਹਿਲੇ ਤਾਂ ਮਾਤਾ ਜੀ ਨੂੰ ਸਾਹਿਬਜ਼ਾਦਿਆਂ ਸਮੇਤ ਆਪਣੇ ਘਰ ਲੈ ਗਿਆ, ਫੇਰ ਆਪੇ ਪਦਾਰਥ ਲੁਕਾ ਕੇ ਚੋਰ ਚੋਰ ਪੁਕਾਰ ਦਿੱਤਾ, ਜਦ ਮਾਤਾ ਜੀ ਨੇ ਆਖਿਆ ਕਿ ਚੋਰ ਤਾਂ ਕੋਈ ਨਹੀਂ ਆਇਆ ਤਾਂ ਉਹ ਦੁਸ਼ਟ ਤਿੜਕ ਕੇ ਮੋਰਿੰਡੇ ਵਾਲੇ ਰੰਘੜਾਂ ਨੂੰ ਬੁਲਾ ਲਿਆਇਆ। ਮਾਤਾ ਜੀ ਨੂੰ ਸਮੇਤ ਸਾਹਿਬਜ਼ਾਦਿਆਂ ਫੜ ਕੇ ਲੈ ਗਏ। ਸਰਹੰਦ ਵਾਲੇ ਵਜ਼ੀਰ ਖਾਂ ਨਜ਼ਾਮ ਨੇ ਦੀਨ ਵਿਚ ਲਿਆਉਣ ਵਾਸਤੇ ਬਥੇਰੇ ਡਰਾਵੇ ਤੇ ਲਾਲਚ ਦਿਖਾਏ, ਪਰ ਉਨ੍ਹਾਂ ਇਕ ਨਾ ਮੰਨੀ, ਆਪਣਾ ਧਰਮ ਨਾ ਛੱਡਿਆ, ਦੇਹ ਛੱਡ ਦਿੱਤੀ। ਜਦ ਉਸ ਜ਼ਾਲਮ ਨੇ ਸਾਹਿਬਜ਼ਾਦਿਆਂ ਦੇ ਕਤਲ ਦਾ ਹੁਕਮ ਸੁਣਾਇਆ, ਤਾਂ ਨਵਾਬ ਸ਼ੇਰ ਮੁਹੰਮਦ ਖਾਂ ਮਲੇਰਕੋਟਲੇ ਵਾਲੇ ਨੇ ਆਖਿਆ ਇਨ੍ਹਾਂ ਸ਼ੀਰ-ਖੋਰ ਬੇਗੁਨਾਹ ਬੱਚਿਆਂ ਨੂੰ ਮਾਰਨਾ ਵੱਡਾ ਭਾਰੀ ਗੁਨਾਹ ਹੈ....ਪਰ ਸੁੱਚਾ ਨੰਦ ਖਤ੍ਰੀ ਦੀਵਾਨ ਬੋਲਿਆ, "ਸੱਪ ਦੇ ਬੱਚਿਆਂ ਨੂੰ ਵੀ ਛੱਡਣਾ ਚੰਗਾ ਨਹੀਂ। ਇਹੋ ਗੱਲ ਮੰਨ ਕੇ ਉਸ ਦੁਸ਼ਟ ਬਜੀਦ ਖਾਨ ਪੱਥਰ ਦਿਲ ਨੇ ਪਹਿਲੇ ਉਨ੍ਹਾਂ ਗੁਲਾਬ ਦੇ ਫੁੱਲਾਂ ਵਰਗੇ ਨਿਆਣਿਆ ਮਾਸੂਮਾਂ ਨੂੰ ਕੰਧ ਵਿਚ ਚਿਨਵਾਇਆ, ਜਦ ਉਹ ਕੰਧ ਫਟ ਗਈ, ਤਾਂ ਕਤਲ ਕਰਾ ਦਿੱਤਾ-ਮਾਤਾ ਗੁਜਰੀ ਜੀ ਉਸੇ ਬੁਰਜ ਉਤੋਂ, ਜਿਸ ਵਿਚ ਕੈਦ ਸਨ, ਬੇਹੋਸ਼ ਹੋ ਕੇ ਡਿੱਗ ਪਏ ਤੇ ਪ੍ਰਾਣ ਤਿਆਗ ਦਿੱਤੇ।"[4]

"ਗੁਰੂ ਕੀਆਂ ਸਾਖੀਆਂ" ਵਿਚ ਕਹਾਣੀ ਥੋੜ੍ਹੀ ਜਿਹੀ ਵੱਖਰੀ ਦੱਸੀ ਗਈ ਹੈ। "ਚਮਕੌਰ ਮੇਂ ਮਾਤਾ ਜੀ ਤੇ ਛੋਟੇ ਸਾਹਿਬਜ਼ਾਦੇ ਕਰੀਮ ਬਖਸ਼ ਮਾਛੀ ਕੇ ਗ੍ਰਿਹ ਮੇਂ ਏਕ ਰਾਤ ਰਹਿ ਕੇ ਸਹੇੜੀ ਗਾਉਂ ਕੋ ਦੂੰਹ ਮਸੰਦਾਂ ਕੇ ਗੈਲ ਉਨ ਕੇ ਗਾਉਂ ਮੈਂ ਆਇ ਗਏ ਥੇ। ਰਾਤ ਸਮੇਂ ਇਨ੍ਹਾਂ ਮਸੰਦਾਂ ਮਾਤਾ ਜੀ ਕੇ ਪਾਸ ਕੀ ਮੋਹਰੋਂ ਕੀ ਏਕ ਥੈਲੀ ਚੁਰਾਇ ਲਈ। ਮਾਤਾ ਜੀ ਕੇ ਪੂਛਨੇ ਸੇ ਇਨ ਮਸੰਦਾਂ ਮੋਰੰਡੇ ਵਾਲੇ ਖਾਨ ਕੋ ਬੁਲਾਇ ਇਨ੍ਹੈ ਪਕੜਾਇ ਦੀਆ। ਮੁਰੰਡੇ ਵਾਲਿਆਂ ਮਾਤਾ ਜੀ ਤੇ ਦੂੰਹ ਸਾਹਿਬਜ਼ਾਦਿਆਂ ਕੋ ਠੰਢੇ ਬੁਰਜ ਮੇਂ ਬੰਦ ਕਰਕੇ ਦੁਹਾਂ ਸਾਹਿਬਜ਼ਾਦਿਆਂ ਕੋ ਦੀਵਾਨ ਸੁੱਚਾ ਨੰਦ ਕੇ ਹਵਾਲੇ ਕਰ ਦੀਆ। ਇਨ ਸਾਹਿਬਜ਼ਾਦਿਆਂ ਕੋ ਚਾਰ ਦਿਹੁੰ ਘਣਾ ਕਸ਼ਟ ਦੇ ਕੇ ਪਾਂਚਮੇ ਦਿਨ ਪੋਖ ਮਾਸੇ ਤੇਰਾ, ਸੋਮਵਾਰ ਕੇ ਦਿਵਸ ਸੂਬਾ ਸਰਹੰਦ ਕੇ ਹੁਕਮ ਸੇ ਨੀਹਾਂ ਮੇਂ ਚਿਨ ਕੇ ਸ਼ਹੀਦ ਕਰ ਦੀਆ।........"[5]

ਕੁਇਰ ਸਿੰਘ ਲਿਖਦਾ ਹੈ ਕਿ ਸਾਹਿਬਜ਼ਾਦਿਆਂ ਨੂੰ ਪਕੜ ਕੇ ਸਰਹਿੰਦ ਲੈ ਗਏ ਤੇ ਨੀਂਹਾਂ 'ਚ ਦੇ ਕੇ ਕਤਲ ਕਰ ਦਿੱਤਾ :-

*ਗਹਿ ਕੇ ਗਏ ਸਿਰੰਦ ਮਝਾਰੀ। ਹਾਥਨ ਮੱਧ ਹਥੋੜੀ ਡਾਰੀ।*
*ਪਦ ਮੈ ਤਾਹਿ ਜੰਜੀਰ ਧਰਾਏ। ਕੋਈ ਕਹੇ, ਬਾਲਨ ਮਰਵਾਏ॥ ੨੨੪॥*
*ਕੋਈ ਕਹੈ ਯਾ, "ਬੰਦਹਿ ਕੀਜੇ।" ਕੋਈ ਕਹੈ, "ਤੁਰਕ ਇਨ ਕੀਜੈ"।*

4. *ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰਨਾ 1004-05*
5. *ਸ੍ਵਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰਨਾ 163*

*ਮਾਤਾ ਗੋਦ ਬਾਲ ਹੈ ਜੋਈ। ਕਰਤ ਵਿਸਾਹ ਰਤੀ ਨਹੀਂ ਤੋਈ॥ ੨੨੫॥*
*ਖੋਸ ਗੋਦ ਤੇ ਲੈ ਗਏ ਵਾਹੀ। ਪ੍ਰਾਤ ਕਚਹਰੀ ਮਾਹਿ ਤਹਾਂ ਹੀ।*[6]

ਸੱਯਦ ਮੁਹੰਮਦ ਲਤੀਫ ਦਾ ਕਹਿਣਾ ਕਿ ਮਾਤਾ ਗੁਜਰੀ ਤੇ ਗੁਰੂ ਜੀ ਦੇ ਦੋ ਛੋਟੇ ਬੇਟਿਆਂ ਨੂੰ ਮਾਰ ਮੁਕਾਉਣ ਦਾ ਜ਼ੁੰਮੇਵਾਰ ਦੀਵਾਨ ਕੁਲਜੱਸ ਹੀ ਸੀ। ਲਿਖਿਆ ਗਿਆ ਹੈ ਕਿ ਬੱਚਿਆਂ ਦੀ ਸੁੰਦਰ ਸੂਰਤ ਵੇਖ ਕੇ ਵਜ਼ੀਰ ਖਾਂ ਨੇ ਬੱਚਿਆਂ ਨੂੰ ਛੱਡਣਾ ਚਾਹਿਆ। ਉਸ ਨੇ ਸਾਹਿਬਜ਼ਾਦਿਆਂ ਨੂੰ ਪੁੱਛਿਆ; ਬੱਚਿਓ ਜੇ ਤੁਹਾਨੂੰ ਛੱਡ ਦੇਈਏ ਤਾਂ ਕੀ ਕਰੋਗੇ?' ਸਾਹਿਬਜ਼ਾਦਿਆਂ ਦਾ ਉੱਤਰ ਸੀ, 'ਅਸੀਂ ਸਿੰਘ ਇਕੱਠੇ ਕਰਾਂਗੇ ਤੇ ਤੇਰੇ ਨਾਲ ਲੜਾਂਗੇ ਤੇ ਤੈਨੂੰ ਮੌਤ ਦੇ ਘਾਟ ਉਤਾਰਾਂਗੇ।' ਸੂਬੇ ਨੇ ਫਿਰ ਕਿਹਾ, 'ਜੇ ਹਾਰ ਗਏ ਤਾਂ?' ਸਾਹਿਬਜ਼ਾਦਿਆਂ ਦਾ ਫਿਰ ਉਹੀ ਉੱਤਰ ਸੀ, 'ਅਸੀਂ ਸੈਨਾ ਇਕੱਠੀ ਕਰਾਂਗੇ ਜਾਂ ਤਾਂ ਤੈਨੂੰ ਮਾਰ ਦਿਆਂਗੇ ਜਾਂ ਮਰ ਜਾਵਾਂਗੇ।' ਇਸ ਨਾਲ ਸੂਬਾ ਸਰਹੰਦ ਨੂੰ ਗੁੱਸਾ ਚੜ੍ਹਿਆ ਤੇ ਉਸ ਨੇ ਸਾਹਿਬਜ਼ਾਦੇ ਕੁਲਜੱਸ ਦੇ ਹਵਾਲੇ ਕਰ ਦਿੱਤੇ, ਜਿਸ ਨੇ ਉਹਨਾਂ ਨੂੰ ਮਰਵਾ ਦਿੱਤਾ ਤੇ ਮਾਤਾ ਗੁਜਰੀ ਪੋਤਰਿਆਂ ਦਾ ਦੁੱਖ ਨਾ ਸਹਾਰਦੀ ਹੋਈ ਅਕਾਲ ਚਲਾਣਾ ਕਰ ਗਈ।''[7]

ਬੰਸਾਵਲੀਨਾਮੇ ਦਾ ਲੇਖਕ ਵੀ ਦੋਸ਼ ਸੁੱਚਾ ਨੰਦ ਦੀਵਾਨ ਦਾ ਹੀ ਮੰਨਦਾ ਹੈ :-

*ਨਵਾਬ ਵਜ਼ੀਰ ਖਾਂ ਛਡਣੇ ਲਾਏ। ਸੁਚੇ ਪੁਰੀ ਨੇ ਚੁਗਲੀ ਕਰੁ ਦੋਨੋਂ ਮਰਿਵਾਏ।*
*ਸਤਿ ਵਾਰੀ ਮੁਹੁ ਫਿਟਕਾਰੁ ਕੇ ਨਾਉ ਝੂਠੇ ਦਾ ਲਈਏ।*
*ਫਿਟੇ ਮੂੰਹੁ ਸੁਚੇ ਝੂਠੇ ਪੁਰੀ ਖਤ੍ਰੀ ਦਾ ਕਹੀਏ। 580।*
*ਨਉ ਸਾਲ ਅਵਸਥਾ ਜੋਰਾਵਰ ਸਿੰਘ ਜੀ ਭਏ।*
*ਸਾਢੇ ਸਤਿ ਸਾਲ ਅਵਸਥਾ ਫਤੇ ਸਿੰਘ ਜੀ ਲਏ।*[8]

''ਕਥਾ ਗੁਰੂ ਕੇ ਸੁਤਨ'' ਵਿਚ ਲਿਖਿਆ ਹੈ ਕਿ ਸਾਹਿਬਜ਼ਾਦੇ ਸਿਰ ਝੁਕਾਉਣ ਲਈ ਤਿਆਰ ਨਾ ਹੋਏ :

*ਨਹਿ ਜਬ ਮਸਤਕ ਸਨਮੁੱਖ ਟੇਕਹਿ। ਸੀਸ ਉਲਟ ਮੁੜ ਪਾਛੇ ਪੇਖਹਿ।*
*ਬਹੁਰੋ ਕਹੀ ਦੁਸ਼ਟ ਵਹ ਬਾਨੀ। ਦੇਖੋ ਬਾਲਕ ਯਹ ਅਭਿਮਾਨੀ।*

ਮਹਿਮਾ ਪ੍ਰਕਾਸ਼ ਦਾ ਲੇਖਕ ਵੀ ਲਿਖਦਾ ਹੈ ਕਿ ਸੁੱਚਾ ਨੰਦ ਨੇ ਵੀ ਵਜ਼ੀਦ ਖਾਂ ਨੂੰ ਸਲਾਮ ਨਾ ਕਰਨ ਵਿਰੁੱਧ ਭੜਕਾਇਆ ਜਿਸ ਕਾਰਨ ਸਾਹਿਬਜ਼ਾਦੇ ਸ਼ਹੀਦ ਕੀਤੇ ਗਏ।[9]

ਛੋਟੇ ਬਾਲਕਾਂ ਦੀ ਸ਼ਹਾਦਤ ਇਤਿਹਾਸ ਦੇ ਸਿਆਹ ਪੰਨਿਆਂ ਵਿਚ ਸ਼ੁਮਾਰ ਹੁੰਦੀ ਹੈ ਤੇ ਮੁਗਲ ਰਾਜ ਲਈ ਸਦੀਵੀ ਕਲੰਕ ਦਾ ਕਾਂਡ ਬਣੀ ਹੈ। ਇਹਨਾਂ ਸਾਹਿਬਜ਼ਾਦਿਆਂ ਦੀ ਸ਼ਹਾਦਤ

6. *ਕੁਇਰ ਸਿੰਘ, ਗੁਰ ਬਿਲਾਸ ਪਾਤਸ਼ਾਹੀ 10, ਪੰਨਾ 211*
7. *Latif S.m., History of the Panjab, P. 265*
8. *ਕੇਸਰ ਸਿੰਘ ਛਿੱਬਰ, ਬੰਸਾਵਲੀਨਾਮਾ ਪਾਤਸ਼ਾਹੀਆਂ ਦਸਾਂ ਕਾ, ਪੰਨਾ 153*
9. *ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼, ਪੰਨਾ 877*

ਨੂੰ ਜਿਸ ਅਕੀਦਤ ਨਾਲ ਜੋਗੀ ਅੱਲ੍ਹਾ ਯਾਰ ਖਾਂ ਨੇ ਆਪਣੀ ਪੁਸਤਕ "ਸਹੀਦਾਨਿ-ਵਫਾ" ਵਿਚ ਬਿਆਨ ਕੀਤਾ ਹੈ, ਉਹ ਲਾਜੁਆਬ ਹੈ। ਉਹ ਲਿਖਦਾ ਹੈ :-

*ਹਾਥੋਂ ਮੇਂ ਹਾਥ ਡਾਲ ਕੇ ਦੋਨੋਂ ਵਹ ਨੌਂ ਨਿਹਾਲ।*
*ਕਹਤੇ ਹੂਏ ਜ਼ਬਾਂ ਸੇ ਬੜੇ ਸਤਿ ਸ੍ਰੀ ਅਕਾਲ।*
*ਚਿਹਰੇ ਪੇ ਗਮ ਕਾ ਨਾਮ ਨ ਥਾ ਔਰ ਨਾ ਥਾ ਮਲਾਲ।*
*ਜਾ ਠਹਿਰੇ ਸਰ ਪੇ ਮੌਤ ਕੇ, ਫਿਰ ਭੀ ਨਾ ਥਾ ਖਿਆਲ।*

ਬਹਾਦਰ ਬੱਚਿਆਂ ਨੇ ਲਲਕਾਰ ਕੇ ਕਿਹਾ :

*ਹਮ ਜਾਨ ਦੇ ਕੇ, ਔਰੋਂ ਕੀ ਜਾਨੋਂ ਬਚਾ ਚਲੇ।*
*ਸਿੱਖੀ ਕੀ ਨੀਵ ਹਮ ਹੈਂ ਸਰੋਂ ਪਰ ਉਠਾ ਚਲੇ।*
*ਗੁਰਿਆਈ ਕਾ ਹੈ ਕਿੱਸਾ ਜਹਾਂ ਮੇਂ ਬਨਾ ਚਲੇ।*
*ਸਿੰਘੋ ਕੀ ਸਲਤਨਤ ਕਾ ਹੈ ਪੌਦਾ ਲਗਾ ਚਲੇ।*

ਇਹ ਸ਼ਹਾਦਤਾਂ ਅਜਾਈਂ ਨਹੀਂ ਗਈਆਂ। ਚਾਰ ਸਾਲ ਬਾਅਦ ਬੰਦਾ ਸਿੰਘ ਬਹਾਦਰ ਨੇ ਸਰਹੰਦ ਦੀ ਇੱਟ ਨਾਲ ਇੱਟ ਵਜਾ ਦਿੱਤੀ। ਜੋਗੀ ਜੀ ਲਿਖਦੇ ਹਨ :

*ਜੋਗੀ ਜੀ, ਇਸਕੇ ਬਾਅਦ ਹੁਈ ਥੋੜ੍ਹੀ ਦੇਰ ਥੀ।*
*ਬਸਤੀ ਸਰਹਿੰਦ ਸ਼ਹਿਰ ਕੀ ਈਟੋਂ ਕਾ ਢੇਰ ਥੀ।*



# ਸ਼ਹੀਦ ਭਾਈ ਮਦਨ ਸਿੰਘ ਤੇ ਭਾਈ ਕਾਠਾ ਸਿੰਘ

ਚਮਕੌਰ ਦਾ ਯੁੱਧ ਜੋ ਨਵੀਨ ਖੋਜ ਅਨੁਸਾਰ 7 ਦਸੰਬਰ, 1705 ਨੂੰ ਹੋਇਆ ਹੈ, ਉਸ ਵਿਚ ਸਿੰਘਾਂ ਦੀ ਗਿਣਤੀ ਸਾਹਿਬਜ਼ਾਦਿਆਂ ਤੇ ਪੰਜ ਪਿਆਰਿਆਂ ਨੂੰ ਮਿਲਾ ਕੇ ਚਾਲੀ ਤੋਂ ਘੱਟ ਹੀ ਬਣਦੀ ਹੈ। ਗੁਰੂ ਜੀ ਨੇ ਕਿਸ ਤਰ੍ਹਾਂ ਚਮਕੌਰ ਦੀ ਕੱਚੀ ਗੜ੍ਹੀ ਵਿਚ ਮਜ਼ਬੂਤੀ ਨਾਲ ਯੁੱਧ ਕੀਤਾ, ਉਸ ਬਾਰੇ 'ਗੁਰੂ ਕੀਆਂ ਸਾਖੀਆਂ' ਵਿਚ ਇੰਝ ਵੇਰਵਾ ਹੈ: "ਗੜ੍ਹੀ ਕੀ ਚਮ੍ਹੀਂ ਪਾਸੀਂ ਦੀਵਾਰਾਂ ਗੈਲ ਆਠ ਆਠ ਸਿੰਘ ਵੰਡ ਕੇ ਭਾਈ ਮਦਨ ਸਿੰਘ ਤੇ ਕਾਠਾ ਸਿੰਘ ਕੋ ਦਰਵਾਜੇ ਤੇ ਖਲਾ ਕੀਆ। ਭਾਈ ਧਰਮ ਸਿੰਘ ਤੇ ਆਲਮ ਸਿੰਘ ਨੂੰ ਚਵ੍ਹਾਂ ਪਾਸਿਆਂ ਕੀ ਤਕੜਾਈ ਕੇ ਲੀਏ ਮੁਕੱਰਰ ਕੀਆ। ਭਾਈ ਦਯਾ ਸਿੰਘ, ਮੋਹਕਮ ਸਿੰਘ, ਸਾਹਿਬ ਸਿੰਘ, ਹਿੰਮਤ ਸਿੰਘ ਅਤੇ ਦੋਵੇਂ ਸਾਹਿਬਜ਼ਾਦੇ ਆਪਣੇ ਪਾਸ ਰਾਖੇ।"[1]

ਦਰਵਾਜ਼ੇ ਉਪਰ ਰਾਖੀ 'ਤੇ ਬੈਠੇ ਮਦਨ ਸਿੰਘ ਤੇ ਕਾਠਾ ਸਿੰਘ ਦੀ ਬੀਰਤਾ ਅਦੁੱਤੀ ਹੈ, ਪ੍ਰੰਤੂ ਇਹਨਾਂ ਬੀਰਾਂ ਦੇ ਸਮਾਚਾਰ ਬੜੇ ਘੱਟ ਮਿਲਦੇ ਹਨ। ਇਹ ਕੌਣ ਸਨ, ਕਿੱਥੋਂ ਦੇ ਵਸਨੀਕ ਸਨ, ਇਸ ਬਾਰੇ ਕੁਇਰ ਸਿੰਘ ਨੇ 1751 ਈ: ਵਿਚ ਰਚੇ ਗ੍ਰੰਥ ਵਿਚ ਸੰਖੇਪ ਜਿਹਾ ਹੀ ਲਿਖ੍ਰਿਆ ਹੈ :-

*ਦੋ ਰੰਘਰੇਟੇ ਥੇ ਤਹਿ ਜਾਨਾ, ਦੋ ਦਿਜ ਸਿੰਘ ਮਹਾ ਪ੍ਰਧਾਨਾ।*[2]

ਭਾਈ ਸੰਤੋਖ ਸਿੰਘ ਨੇ ਕਾਠਾ ਸਿੰਘ ਨੂੰ ਰੰਘਰੇਟਾ ਲਿਖਿਆ ਹੈ ਤੇ ਮਦਨ ਸਿੰਘ ਨੂੰ ਰਵਿਦਾਸੀਆ। ਉਹ ਲਿਖਦਾ ਹੈ :

*ਕੋਠਾ ਸਿੰਘ ਏਕ ਰੰਘਰੇਟਾ ਜਾਨੀਅਤਿ ਏਕ ਰਵਦਾਸੀਆ ਮਦਨ ਸਿੰਘ ਬੀਰਜੇ।*[3]

ਡਾ: ਫੌਜਾ ਸਿੰਘ ਅਨੁਸਾਰ ਇਹ ਦੋਵੇਂ ਸਿੰਘ ਸਕੇ ਭਰਾ ਸਨ। ਇਹਨਾਂ ਦਾ ਪਿੰਡ ਭਗੜਾਨਾ (ਜ਼ਿਲਾ ਪਟਿਆਲਾ) ਸੀ। ਇਹ ਰਾਮਦਾਸੀਏ ਸਿੱਖ ਭਾਈ ਦਿਆਲੇ ਦੇ ਪੁੱਤਰ ਸਨ। ਇਹਨਾਂ ਦਾ ਜੱਦੀ ਪੁਸ਼ਤੀ ਪੇਸ਼ਾ ਕੱਪੜਾ ਬੁਣਨਾ ਸੀ।[4]

ਇਹ ਦੋਵੇਂ ਸਿੱਖ 30 ਮਾਰਚ, 1699 ਈ: ਨੂੰ ਅੰਮ੍ਰਿਤ ਛਕ ਕੇ ਸਿੰਘ ਸਜੇ। ਉਸ ਸਮੇਂ ਤੋਂ ਆਖਰੀ ਦਮ ਤਕ ਇਹ ਗੁਰੂ ਸਾਹਿਬ ਦੇ ਅੰਗ ਸੰਗ ਰਹੇ। ਭਾਈ ਕਾਨ੍ਹ ਸਿੰਘ ਜੀ ਤਾਂ ਲਿਖਦੇ

---

*1. ਸਰੂਪ ਸਿੰਘ ਕੌਸ਼ਿਸ਼, ਗੁਰੂ ਦੀਆਂ ਸਾਖੀਆਂ, ਪੰਨਾ 155*

*2. ਕੁਇਰ ਸਿੰਘ, ਗੁਰ ਬਿਲਾਸ, ਪਾਤਸ਼ਾਹੀ 10, ਪੰਨਾ 196*

*3. ਭਾਈ ਸੰਤੋਖ ਸਿੰਘ, ਸ੍ਰੀ ਗੁਰ ਸੂਰਜ ਪ੍ਰਕਾਸ਼ ਗ੍ਰੰਥ-8, ਪੰਨਾ 153*

*4. ਫੌਜਾ ਸਿੰਘ, ਗੁਰੂ ਤੇਗ ਬਹਾਦਰ ਯਾਤਰਾ ਅਸਥਾਨ ਪਰੰਪਰਾਵਾਂ ਤੇ ਯਾਦ ਚਿੰਨ੍ਹ, ਪੰਨਾ 38*

ਹਨ ਕਿ ਭਾਈ ਮਦਨ ਸਿੰਘ ਕਲਗੀਧਰ ਤੋਂ ਅੰਮ੍ਰਿਤ ਛੱਕ ਕੇ ਪਰਮਪਦ ਦਾ ਅਧਿਕਾਰੀ ਹੋਇਆ। ਇਹ ਗੁਰੂ ਸਾਹਿਬ ਦੇ ਘੋੜੇ "ਦਿਲਦਾਰ" ਦੀ ਸੇਵਾ ਕਰਿਆ ਕਰਦਾ ਸੀ। ਇਹ ਇਕ ਉੱਤਮ ਕਵੀ ਵੀ ਸੀ।[5]

ਭਾਈ ਮਦਨ ਸਿੰਘ ਗੁਰੂ ਜੀ ਦੇ 52 ਕਵੀਆਂ ਵਿਚ ਵੀ ਗਿਣੇ ਜਾਂਦੇ ਸਨ। ਕਰਤਾਰ ਸਿੰਘ ਕਲਾਸਵਾਲੀਆ ਲਿਖਦਾ ਹੈ :

*ਮੱਲੂ ਮਥਰਾ ਅਚਲ ਦਾਸ ਮਦਨ ਸਿੰਘ ਗੋਪਾਲ।*
*ਇਹ ਵੀ ਸਨ ਕਰਤਾਰ ਸਿੰਘ ਕਵੀ ਬੁਲੰਦ ਜੁਮਾਲ।*[6]

ਇਸ ਤੋਂ ਬਿਨਾਂ ਉਸ ਨੂੰ ਅਗਮ-ਨਿਗਮ ਦਾ ਜਾਣਨਹਾਰਾ ਵੀ ਕਿਹਾ ਗਿਆ ਹੈ। ਇਕ ਵਾਰ ਇਕ ਰਾਜਪੂਤ ਨੇ ਗੁਰੂ ਜੀ ਨੂੰ ਰਵਾਲਸਰ ਜਾਣ ਲਈ ਕਿਹਾ। ਉਸ ਦੇ ਮਨ ਵਿਚ ਕਪਟ ਸੀ। ਭਾਈ ਮਦਨ ਸਿੰਘ ਨੇ ਕਿਹਾ :

*ਕਰੇਗਾ ਸੋ ਭਰੇਗਾ ਗੁਰੂ ਕਾ ਕੀ ਕਰੇਗਾ। ਸੇਵਕ ਤੇ ਕਾਜ ਸਰੈਗਾ ਦੂਤ ਮਰੇਗਾ।*[7]

"ਸੌ ਸਾਖੀ" ਵਿਚ ਵੀ ਇਸ ਰਿਵਾਇਤ ਦੀ ਪੁਸ਼ਟੀ ਕੀਤੀ ਗਈ ਹੈ। ਗੁਰੂ ਜੀ ਦੇ ਸਿੱਖਾਂ ਕਿਹਾ, "ਭਾਈ ਮਦਨ ਸਿੰਘ ਕੀ ਕਹਿ ਰਿਹਾ ਹੈ ?" ਤਾਂ ਗੁਰੂ ਜੀ ਨੇ ਕਿਹਾ, "ਇਸ ਨੂੰ ਅਗਮ ਨਿਗਮ ਦੀ ਸੋਝੀ ਹੋ ਗਈ ਹੈ।" ਇਸੇ ਤਰ੍ਹਾਂ ਗੁਰੂ ਜੀ ਦੇ ਘੋੜੇ ਬਾਰੇ ਵੀ ਇਕ ਕਹਾਣੀ ਹੈ ਕਿ ਗੁਰੂ ਜੀ ਇਕ ਵਾਰ ਯੁੱਧ ਲਈ ਘੋੜੇ ਉਪਰ ਚੜ੍ਹੇ। ਘੋੜਾ ਅੱਗੇ ਤੁਰਨ ਲਈ ਤਿਆਰ ਨਹੀਂ ਸੀ। ਗੁਰੂ ਜੀ ਨੇ ਭਾਈ ਮਦਨ ਸਿੰਘ ਨੂੰ ਆਵਾਜ਼ ਮਾਰੀ ਤੇ ਕਿਹਾ ਕਿ ਉਹ ਵੇਖੇ ਕਿ ਘੋੜਾ ਕਿਉਂ ਅੱਗੇ ਨਹੀਂ ਜਾ ਰਿਹਾ? ਭਾਈ ਮਦਨ ਸਿੰਘ ਦੌੜ ਕੇ ਅੱਗੇ ਆਇਆ। ਉਸ ਨੇ ਵੇਖਿਆ ਕਿ ਅੱਗੇ ਘਾਹ ਵਿਚ ਤਮਾਕੂ ਦਾ ਇਕ ਬੂਟਾ ਹੈ।[8]

ਭਾਈ ਮਦਨ ਸਿੰਘ ਤੇ ਭਾਈ ਕਾਠਾ ਸਿੰਘ ਦੀ ਜੀਵਨ ਗਾਥਾ ਦਾ ਵਧੇਰੇ ਵੇਰਵਾ ਆਨੰਦਪੁਰ ਤੇ ਚਮਕੌਰ ਤਕ ਦੇ ਜੁੱਧਾਂ ਵਿਚ ਮਿਲਦਾ ਹੈ।

ਜਦੋਂ ਆਨੰਦਪੁਰ ਖਾਲੀ ਕੀਤਾ ਗਿਆ ਤਾਂ ਭਾਈ ਮਦਨ ਸਿੰਘ ਤੇ ਕਾਠਾ ਸਿੰਘ ਸਾਹਿਬਜ਼ਾਦਾ ਅਜੀਤ ਸਿੰਘ ਦੇ ਜੱਥੇ ਵਿਚ ਸਨ। "ਗੁਰੂ ਕੀਆਂ ਸਾਖੀਆਂ" ਵਿਚ ਸਾਫ ਲਿਖਿਆ ਹੈ : ਭਾਈ ਬਚਿੱਤਰ ਸਿੰਘ ਸਰਸਾ ਨਦੀ ਸੇ ਰੋਪੜ ਕੀ ਤਰਫ ਆਇਆ, ਇਸ ਕੀ ਮੁੱਠ-ਭੇੜ ਮਲਕਪੁਰ ਰੰਘੜਾਂ ਕੇ ਮੈਦਾਨ ਮੇਂ ਸਰਹੰਦੀ ਫੌਜ ਗੈਲ ਹੋਈ, ਇਸ ਦੇ ਸਾਥੀ ਏਕ ਏਕ ਕਰਕੇ ਸ਼ਹਾਦਤਾਂ ਪਾਇ ਗਏ। ਇਹ ਸਖਤ ਘਾਇਲ ਹੋਇ ਜ਼ਿਮੀਨ ਤੇ ਗਿਰ ਪੜਾ, ਹਾਲਤ ਇਸਕੀ

---

*5. ਭਾਈ ਕਾਨ੍ਹ ਸਿੰਘ ਮਹਾਨ ਕੋਸ਼, ਪੰਨਾ 946*

*6. ਕਰਤਾਰ ਸਿੰਘ ਕਲਾਸਵਾਲੀਆ, ਸ੍ਰੀ ਦੁਸ਼ਟ ਦਮਨ ਪ੍ਰਕਾਸ਼, ਪੰਨਾ 567*

*7. ਰਵਾਲਸਰ ਵਿਚ ਰਵਾਇਤ ਹੈ ਕਿ ਰਾਜਾ ਬਿਲਾਸਪੁਰੀ ਨੇ ਗੁਰੂ ਜੀ ਨੂੰ ਮਾਰਨ ਦੀ ਵਿਉਂਤ ਰਚੀ ਸੀ, ਪਰ ਮੰਡੀ ਦੀ ਰਾਜਕੁਮਾਰੀ ਵਲੋਂ ਸੁਚੇਤ ਕੀਤੇ ਜਾਣ 'ਤੇ ਗੁਰੂ ਜੀ ਦਾ ਕੁਝ ਨਾ ਵਿਗੜਿਆ।*

*8. ਗੁਰ ਰਤਨ ਮਾਲ ਅਰਥਾਤ ਸੌ ਸਾਖੀ, ਸੰਪਾਦਕ ਜੀ. ਐਸ. ਨਈਅਰ, 41-52, 128*

ਕਾਬੂ ਸੇ ਬਾਹਰ ਹੋਇ ਗਈ ਸੀ। ਪੀਛੇ ਸੇ ਸਾਹਿਬਜ਼ਾਦਾ ਅਜੀਤ ਸਿੰਘ, ਮਦਨ ਸਿੰਘ ਆਦਿ ਸਿਖਾਂ ਕੇ ਗੈਲ ਆਇ ਪਹੁੰਚਾ। ਇਸ ਬਚਿੱਤਰ ਸਿੰਘ ਕੋ ਉਠਾਇ ਕੋਟਲਾ ਨਿਹੰਗ ਮੇਂ ਲੈ ਆਂਦਾ......"[9]

ਭੱਟ ਵਹੀ ਪੂਰਬੀ ਦੱਖਣੀ, ਖਾਤਾ ਪ੍ਰਮਾਰ ਜਲਹਾਨੋ ਕਾ ਵਿਚ ਵੀ ਲਿਖਿਆ ਹੈ:- ਬਚਿੱਤਰ ਸਿੰਘ ਕੋ ਕਾਰੀ ਘਾਉ ਆਨੇ ਸੇ ਬੜਾ ਨਿਢਾਲ ਹੋਇ ਗਿਆ। ਗੈਲ ਹੀ ਗੁਰੂ ਜੀ ਕਾ ਪਾਲਿਤ ਬੇਟਾ ਜ਼ੋਰਾਵਰ ਸਿੰਘ ਜਖ਼ਮੀ ਹੂਆ। ਇਨ ਦੋਹਾਂ ਕੋ ਸਾਹਿਬ ਅਜੀਤ ਸਿੰਘ ਭਾਈ ਮਦਨ ਸਿੰਘ ਤੇ ਬੁਢਾ ਸਿੰਘ ਕੋ ਸਾਥ ਲੇ ਕੋਟਲਾ ਨਿਹੰਗ ਖਾਂ ਮੇਂ ਗੁਰੂ ਜੀ ਪਾਸ ਲੈ ਆਇਆ।

ਇਹਨਾਂ ਦੀ ਬੀਰਤਾ ਦੇ ਪੂਰੇ ਜੌਹਰ ਚਮਕੌਰ ਦੇ ਯੁੱਧ ਵਿਚ ਪ੍ਰਗਟ ਹੋਏ। ਗੁਰੂ ਜੀ ਨੇ ਇਹਨਾਂ ਦੋਹਾਂ ਬੀਰਾਂ ਨੂੰ ਉਹਨਾਂ ਦੀ ਬੀਰਤਾ ਤੇ ਵਫ਼ਾਦਾਰੀ ਕਾਰਨ ਗੜ੍ਹੀ ਦੇ ਦਰਵਾਜ਼ੇ ਦੀ ਨਿਗਰਾਨੀ ਕਰਨ ਦਾ ਔਖਾ ਕਾਰਜ ਸੌਂਪਿਆ, ਕਿਉਂਕਿ ਵੈਰੀ ਦਲ ਦਾ ਹੱਲਾ ਤਾਂ ਇਥੇ ਹੀ ਹੋਣਾ ਸੀ।[10] ਗੁਰੂ ਜੀ ਗੜ੍ਹੀ ਵਿਚ ਸਨ। ਮੁਗਲਾਂ ਗੜ੍ਹੀ ਨੂੰ ਘੇਰ ਲਿਆ। ਜਿਹੜਾ ਦੀਵਾਰਾਂ ਦੇ ਨੇੜੇ ਆਉਂਦਾ, ਉਹ ਪਿੱਛੇ ਹਟਣ ਲਈ ਮਜਬੂਰ ਹੋ ਜਾਂਦਾ। ਮੁਗਲ ਜਰਨੈਲ ਨਾਹਰ ਖਾਂ ਤੇ ਗੈਰਤ ਖਾਨ ਗੜ੍ਹੀ ਵੱਲ ਵਧੇ ਪਰ ਢੇਰੀ ਹੋ ਗਏ। ਫਿਰ ਮੁਗਲ ਦਰਵਾਜ਼ੇ ਵੱਲ ਵਧੇ। ਇਕ ਪਠਾਣ ਨੇ ਜੋਸ਼ ਵਿਚ ਕਈ ਹਮਲੇ ਕੀਤੇ। ਉਹ ਦਰਵਾਜ਼ੇ ਦੀ ਤਰਫ ਆਇਆ। ਆਖਰ ਦਰਵਾਜ਼ੇ ਆਗੇ ਲੜ ਰਹੇ ਦੂੰਹ ਸਿੱਖਾਂ ਕੋ ਮਾਰ ਕੇ ਆਪ ਵੀ ਜਾਨ ਦੇ ਗਿਆ। ਸਤਿਗੁਰਾਂ ਭਾਈ ਮਦਨ ਸਿੰਘ ਤੇ ਕਾਠਾ ਸਿੰਘ ਕੇ ਸ਼ਹਾਦਤ ਪਾਇ ਜਾਨੇ ਕੇ ਬਾਅਦ ਭਾਈ ਸ਼ੇਰ ਸਿੰਘ ਤੇ ਨਾਹਰ ਸਿੰਘ ਕੋ ਦਰਵਾਜ਼ੇ ਆਗੇ ਖਲਾ ਕੀਆ।[11]

ਗੁਰੂ ਜੀ ਨੇ ਇਹਨਾਂ ਬੀਰਾਂ ਦੀ ਸ਼ਹਾਦਤ ਦਾ ਜ਼ਫ਼ਰਨਾਮੇ ਵਿਚ ਜ਼ਿਕਰ ਕੀਤਾ ਹੈ :

*ਬਸੇ ਹਮਲੇ ਕਰਦੋ ਬਸੇ ਜ਼ਖ਼ਮ ਖੁਰਦ। ਦੋ ਕਸਰਾ ਬਜਾ ਕੁਸਤੁ ਹਮ ਜਾਂ ਸਪੁਰਦ।*[12]

ਗੁਰੂ ਜੀ ਨੇ ਸਾਫ ਲਿਖਿਆ ਹੈ ਕਿ ਇਕ ਮੁਗ਼ਲ ਨੇ ਕਈ ਵਾਰ ਵੱਧ ਵੱਧ ਕੇ ਵਾਰ ਕੀਤੇ। ਉਸ ਨੂੰ ਇਹਨਾਂ ਹਮਲਿਆਂ 'ਚ ਕਈ ਜ਼ਖ਼ਮ ਆਏ, ਪਰ ਉਹ ਆਖਰ ਮਰ ਗਿਆ ਤੇ ਸਾਡੇ ਵੀ ਦੋ ਸੈਨਿਕ ਮਾਰਨ ਵਿਚ ਸਫਲ ਹੋ ਗਿਆ। ਗੁਰੂ ਜੀ ਦਾ ਇਸ਼ਾਰਾ ਮਦਨ ਸਿੰਘ ਤੇ ਕਾਠਾ ਸਿੰਘ ਦੀ ਸ਼ਹਾਦਤ ਵੱਲ ਹੈ। ਗੜ੍ਹੀ ਦੀ ਰਾਖੀ ਕਰਦੇ ਹੋਏ ਇਹ ਬਹਾਦਰ ਵੀਰ ਜੋਧੇ ਆਪਣੀ ਸ਼ਹਾਦਤ ਕਾਰਨ ਸਿੱਖ ਇਤਿਹਾਸ ਦੇ ਅਣਗਿਣਤ ਸ਼ਹੀਦਾਂ ਦੀ ਲੰਮੀ ਲੜੀ ਵਿਚ ਵਿਸ਼ੇਸ਼ ਦਰਜਾ ਰੱਖਦੇ ਹਨ।



---

*9. ਸ੍ਵਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰਨਾ 154*

*10. ਭਾਈ ਸੰਤੋਖ ਸਿੰਘ, ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ, ਪੰਨਾ 154*

*11. ਸ੍ਵਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰਨਾ 156*

*12. ਜ਼ਫਰਨਾਮਾ (ਸੰਪਾਦਕ ਜੀ. ਐਸ. ਪੰਧੋਹਲ) ਪੰਨਾ 30 ਮੂਲ ਪਾਠ, ਸਿਅਰ 57*

# ਸ਼ਹੀਦ ਭਾਈ ਸੰਤ ਸਿੰਘ ਬੰਗੇਸ਼ਰੀ

7 ਦਸੰਬਰ, 1705 ਈ: ਨੂੰ ਚਮਕੌਰ ਦਾ ਯੁੱਧ ਹੋਇਆ। ਇਥੇ ਕੋਈ ਕਿਲ੍ਹਾ ਨਹੀਂ ਸੀ। ਇਕ ਮਾਮੂਲੀ ਹਵੇਲੀ ਸੀ ਜੋ ਸੀ ਤਾਂ ਭਾਵੇਂ ਕੱਚੀ, ਪਰ ਸੀ ਜ਼ਰਾ ਚੰਗੀ ਬਣੀ ਹੋਈ। ਇਥੇ ਗੁਰੂ ਸਾਹਿਬ ਚੌਧਰੀ ਗਰੀਬੂ ਜ਼ਿਮੀਂਦਾਰ ਦੀ ਬੇਨਤੀ ਨੂੰ ਪ੍ਰਵਾਨ ਕਰਕੇ ਆ ਟਿਕੇ ਸਨ। ਸ਼ਾਹੀ ਫੌਜ ਤੋਂ ਇਲਾਵਾ ਇਥੇ ਮਲੇਰਕੋਟਲੇ ਦੇ ਪਠਾਣ, ਰੋਪੜ ਦੇ ਰੰਘੜ ਅਤੇ ਆਲੇ-ਦੁਆਲੇ ਦੇ ਅਣਗਿਣਤ ਮੁਲਖਈਏ ਲੋਕ ਵੀ ਸ਼ਾਮਿਲ ਹੋਏ। ਇਹਨਾਂ ਦੇ ਟਾਕਰੇ 'ਤੇ ਗੁਰੂ ਗੋਬਿੰਦ ਸਿੰਘ ਅਤੇ ਉਨ੍ਹਾਂ ਦੇ ਚਾਲੀ ਕੁ ਸਾਥੀ ਸਿੰਘ ਸਨ, ਜੋ ਆਟੇ ਵਿਚ ਲੂਣ ਦੇ ਬਰਾਬਰ ਵੀ ਨਹੀਂ ਸਨ। ਇਸ ਅਜੋੜਵੀਂ ਲੜਾਈ ਦਾ ਨਤੀਜਾ ਪ੍ਰਤੱਖ ਦਿਸ ਰਿਹਾ ਸੀ। ਚਾਲੀਆਂ ਭੁੱਖਿਆਂ ਬੰਦਿਆਂ ਨੇ ਆ ਪਏ ਦਸ ਲੱਖ (ਬੇਅੰਤ) ਦਾ ਟਾਕਰਾ ਭਾਵੇਂ ਦਲੇਰੀ ਨਾਲ ਕੀਤਾ। ਗੁਰੂ ਸਾਹਿਬ ਜ਼ਫਰਨਾਮੇ ਵਿਚ ਲਿਖਦੇ ਹਨ:

*ਗੁਰਿਸਨਹ ਚਿਹ ਕਾਰੇ ਕੁਨਦ ਚਿਹਲ ਨਰ। ਕਿਹ ਦਹਿ ਲਕ ਬਯਾਰਦ ਬਰੰ ਬੇਖਬਰ।*[1]

ਪਰ ਇਹ ਲੜਾਈ ਸਾਵੀਂ ਨਹੀਂ ਸੀ। ਬਾਦਸ਼ਾਹੀ ਸੈਨਾ ਦਰਵਾਜ਼ੇ ਤਕ ਆ ਜਾਣ ਦਾ ਯਤਨ ਕਰਦੀ ਰਹੀ ਤਾਂ ਜੋ ਗੜ੍ਹੀ ਵਿਚ ਦਾਖਲ ਹੋ ਕੇ ਮੁੱਠੀ ਭਰ ਖਾਲਸੇ ਨੂੰ ਕਾਬੂ ਕਰ ਲਵੇ ਪਰ ਉਹ ਇੰਝ ਕਰਨ ਵਿਚ ਸਫਲ ਨਾ ਹੋ ਸਕੀ ਤੇ ਜਦੋਂ ਹਨੇਰਾ ਹੋ ਗਿਆ ਤਾਂ ਗੁਰੂ ਜੀ ਸਹੀ ਸਲਾਮਤ ਉਥੋਂ ਨਿਕਲ ਗਏ।[2]

ਜਦੋਂ ਸਤਿਗੁਰੂ ਚਮਕੌਰ ਦੀ ਗੜ੍ਹੀ ਵਿਚੋਂ ਨਿਕਲ ਤੁਰੇ ਤਾਂ ਹੋਰ ਜਿਹੜੇ ਸਿੰਘ ਨਿਕਲੇ ਤੇ ਗੁਰੂ ਜੀ ਨੂੰ ਮਾਛੀਵਾੜੇ ਜਾ ਕੇ ਮਿਲੇ, ਉਹ ਸਨ— ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ ਤੇ ਭਾਈ ਬਚਿੱਤਰ ਸਿੰਘ ਦੇ ਸਪੁੱਤਰ ਭਾਈ ਰਾਮ ਸਿੰਘ। ਕਿਹਾ ਜਾਂਦਾ ਹੈ ਕਿ ਗੁਰੂ ਜੀ ਨੂੰ ਸਿੱਖਾਂ ਵਲੋਂ ਹੁਕਮ ਕਰਕੇ ਹੀ ਗੜ੍ਹੀ 'ਚੋਂ ਜਾਣ ਲਈ ਮਜਬੂਰ ਹੋਣਾ ਪਿਆ :

*ਲੜੇ ਬਹੁਤ ਲੜਾਈ ਦਿਵਸ ਹੀ ਸਾਰਾ। ਸਿੱਖਾਂ ਕਹਿਆ! ਪਾਤਸ਼ਾਹ ਛੱਡੋ ਅਖਾੜਾ।*
*ਤੁਮ ਰਹੈਂ ਤੌਂ ਪੰਥ ਕੋ ਮੂਲ ਸਾਰਾ। ਹਮੇਸ਼ਾ ਰਖੈ ਸਿੱਖ ਹੋਵਹਿੰ ਹਜ਼ਾਰਾ।*
*ਸਮਰਿ ਰੈਨ ਸਿਖਨ ਜੁ ਅਰਜ਼ੀ ਲਗਾਈ। ਹਸੈਂ ਦਯਾਲ ਗੁਰੂ ਜੀ ਇਕ ਬਾਨ ਚਲਾਈ।*

1. *ਗੁਰਦੇਵ ਸਿੰਘ ਪੰਦੋਹਲ, ਜ਼ਫ਼ਰਨਾਮਾ (ਸੰਪਾਦਿਤ) ਪੰਨਾ 23*
2. *ਸੈਨਾਪਤਿ, ਸ੍ਰੀ ਗੁਰ ਸੋਭਾ (ਮੁੱਖਬੰਦ ਵਿਚ ਡਾ: ਗੰਡਾ ਸਿੰਘ) ਪੰਨਾ 33*

*ਮਾਨ ਬਾਤ ਦਯਾਲ ਦੁਇ ਸਿਖਨ ਕੇ ਸੰਗ। ਚਲਿ ਤਾਲ ਕੀਨਾ ਮਹਾ ਮਾਯਾ ਅਭੰਗ।*[3]

ਸਿੱਖ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਸਤਿਗੁਰਾਂ ਚਮਕੌਰ ਦੀ ਗੜ੍ਹੀ ਦੇ ਚਾਰੇ ਪਾਸੇ ਵੱਲ ਅੱਠ ਅੱਠ ਸਿੰਘ ਨੀਯਤ ਕੀਤੇ ਤੇ ਦੋ ਸਿੰਘ ਭਾਈ ਮਦਨ ਸਿੰਘ ਤੇ ਭਾਈ ਕਾਠਾ ਸਿੰਘ ਨੂੰ ਵੱਡੇ ਦਰਵਾਜ਼ੇ 'ਤੇ ਪਹਿਰੇ ਉਤੇ ਤਾਈਨਾਤ ਕੀਤਾ। ਦੋ ਸਿੱਖ ਭਾਈ ਸੰਤ ਸਿੰਘ ਤੇ ਸੰਗਤ ਸਿੰਘ ਨੂੰ ਸਤਿਗੁਰਾਂ ਆਪਣੇ ਪਾਸ ਰੱਖਿਆ ਅਤੇ ਦੋ ਸਿੰਘ ਆਲਮ ਸਿੰਘ ਤੇ ਮਾਨ ਸਿੰਘ ਇਧਰ ਉਧਰ ਗੜ੍ਹੀ ਵਿਚ ਫਿਰ ਕੇ ਸਾਰੀ ਹਾਲਤ ਦਾ ਜਾਇਜ਼ਾ ਲੈਂਦੇ ਰਹਿੰਦੇ ਸਨ ਤੇ ਜਿਥੇ ਕਿਤੇ ਲੋੜ ਪੈਂਦੀ, ਤੀਰ, ਗੋਲੀ ਜਾਂ ਹੋਰ ਹਥਿਆਰ ਪਹੁੰਚਾਉਂਦੇ ਰਹਿੰਦੇ ਸਨ। ਦੋ ਸਾਹਿਬਜ਼ਾਦੇ ਅਜੀਤ ਤੇ ਜੁਝਾਰ ਸਿੰਘ ਇੱਥੇ ਹੀ ਸ਼ਹੀਦੀ ਪਾਉਣ ਵਾਲਿਆਂ ਵਿਚੋਂ ਸਨ।[4]

ਚਮਕੌਰ ਦੀ ਗੜ੍ਹੀ ਵਿਚਲੇ ਸਿੱਖਾਂ ਬਾਰੇ ਜੋ ਜਾਣਕਾਰੀ ਮਿਲਦੀ ਹੈ, ਉਹ ਕੁਝ ਇਸ ਤਰ੍ਹਾਂ ਹੈ:

*ਚਾਲਿਸ ਸਿੰਘ ਰਹੈ ਅਬ ਆਈ। ਪੰਚ ਭਾਟੀਏ ਥੇ ਸੁਖਦਾਈ।*
*ਚਾਰ ਸੁ ਸਿੰਘ ਅਰੋੜੇ ਤਾਹੀ। ਕਛੁ ਖਤ੍ਰੀ ਕਲਾਲ ਸੁ ਵਾਹੀ॥ ੬੨॥*
*ਦੋ ਰੰਘਰੇਟੇ ਥੇ ਤਹਿ ਜਾਨਾ। ਦੋ ਦਿਸਜ ਸਿੰਘ ਮਹਾ ਪ੍ਰਧਾਨਾ।*
*ਸੰਗਤ ਸਿੰਘ ਬੰਗੇਸ੍ਰੀ ਏਕਾ। ਚਾਰ ਸਾਹਿਬਜ਼ਾਦੇ ਗੁਰ ਟੇਕਾ॥ ੬੩॥*

ਚਮਕੌਰ ਵਿਚ ਸ਼ਹੀਦ ਹੋਣ ਵਾਲਿਆਂ ਸਿੰਘਾਂ ਦੀ ਗਿਣਤੀ ਸਣੇ ਦੋ ਸਾਹਿਬਜ਼ਾਦਿਆਂ ਦੇ 35 ਤਾਂ ਜ਼ਰੂਰ ਬਣਦੀ ਹੈ। ਗੁਰੂ ਜੀ ਜਦੋਂ ਗੜ੍ਹੀ 'ਚੋਂ ਨਿਕਲੇ ਤਾਂ ਉਸ ਸਮੇਂ ਜੋ ਸਿੰਘ ਨਿਕਲ ਕੇ ਗਏ ਤੇ ਗੁਰੂ ਜੀ ਨੂੰ ਜੋ ਮਾਛੀਵਾੜੇ ਜਾ ਮਿਲੇ, ਉਹਨਾਂ ਵਿਚ ਭਾਈ ਦਯਾ ਸਿੰਘ, ਭਾਈ ਧਰਮ ਸਿੰਘ ਤੇ ਮਾਨ ਸਿੰਘ ਦਾ ਜ਼ਿਕਰ ਆਉਂਦਾ ਹੈ।

ਵੈਰੀ ਨੂੰ ਭੁਲੇਖਾ ਰਹੇ ਕਿ ਗੁਰੂ ਜੀ ਗੜ੍ਹੀ ਵਿਚ ਹੀ ਹਨ, ਉਹਨਾਂ ਨੇ ਆਪਣੇ ਨਾਲ ਮਿਲਦੇ ਜੁਲਦੇ ਸਿੰਘ ਨੂੰ ਕਲਗੀ ਜਿਗਾ ਸਜਾ ਕੇ ਉੱਚੀ ਥਾਂ ਬਿਠਾ ਦਿੱਤਾ। ਇਤਿਹਾਸ ਲੇਖਕਾਂ ਵਿਚ ਮਤਭੇਦ ਹੈ ਕਿ ਇਹ ਭਾਈ ਸੰਤ ਸਿੰਘ ਬੰਗੇਸ਼ਰੀ ਸੀ ਜਾਂ ਸੰਗਤ ਸਿੰਘ। ਪਰ ਇਤਿਹਾਸਿਕ ਹਵਾਲਿਆਂ ਤੋਂ ਸੰਤ ਸਿੰਘ ਬੰਗੇਸ਼ਰੀ ਵਧੇਰੇ ਸਹੀ ਪ੍ਰਤੀਤ ਹੁੰਦਾ ਹੈ। ਕੁਇਰ ਸਿੰਘ ਲਿਖਦਾ ਹੈ:

*ਦੁਇ ਰਹੇ ਇਕ ਸੰਗਤ ਸਿੰਘਹਿ, ਤਾਇ ਕੋ ਪੇਖ ਕਹੀ ਗੁਰਬਾਨੀ।*
*ਸੰਤਹਿ ਸਿੰਘ ਕੋ ਆਪ ਜੁਝਾਇ ਕੈ, ਬੋਲ ਲਿਯੋ ਜੋ ਬੰਗਸੇਰ ਮਾਨੀ।*
*ਜੋਤ ਦਈ ਤਿਹ ਕੋ ਅਪਨੀ ਪੁਨਿ, ਦੀ ਕਲਗੀ ਔ ਜਿਗਾ ਸੁਖਦਾਨੀ।*
*ਸੰਗਤ ਸਿੰਘ ਹੈ ਨਾਮ ਜਿਸੈ ਕਛੁ ਤਾ ਬਪੁ ਹੈ ਕਰਿ ਸ੍ਰੀ ਗੁਰਸਾਨੀ।*
*ਮੁਕਟ ਦਯੋ ਅਸ ਬੈਨ ਕਹੈ, ਤੁਮ ਮੋ ਪਰ ਜਾਇ ਅਬੈ ਸੁਨ ਪਾਹੀ।*

---

3. *ਸੌ ਸਾਖੀ, ਸਾਖੀ 54*
4. *ਪਿਆਰਾ ਸਿੰਘ ਪਦਮ, ਚਾਲੀ ਮੁਕਤੇ, ਪੰਨਾ 7*

*ਮੈਂ ਪਛ ਆਵਹੁ ਕਾਮ ਰਹੈ ਕਛੁ, ਥਾਪੀ ਦਈ ਤਿਨ ਕੋ ਬਰ ਬਾਹੀ।*[5]

ਕੁਇਰ ਸਿੰਘ ਅਨੁਸਾਰ ਤਾਂ ਸੰਗਤ ਸਿੰਘ ਨੂੰ ਕਲਗੀ ਜਿਗਾ ਦਿੱਤੀ ਗਈ। ਇਵੇਂ ਗਿਆਨੀ ਗਿਆਨ ਸਿੰਘ ਨੇ ਵੀ ਲਿਖਿਆ ਹੈ :

'ਭਾਈ ਦਯਾ ਸਿੰਘ, ਧਰਮ ਸਿੰਘ, ਮਾਨ ਸਿੰਘ, ਸੰਗਤ ਸਿੰਘ, ਸੰਤ ਸਿੰਘ ਨੇ ਜਦ ਗੁਰੂ ਜੀ ਪਾਸ ਇਹੋ ਬੇਨਤੀ ਕੀਤੀ ਕਿ ਮਹਾਰਾਜ-- ਆਪ ਦੀ ਸਲਾਮਤੀ ਨਾਲ ਪੰਥ ਦੀ ਸਲਾਮਤੀ ਹੈ। ਜਦੋਂ ਉਨ੍ਹਾਂ ਨੇ ਬਹੁਤ ਹਠ ਕੀਤਾ ਤਦੋਂ ਗੁਰੂ ਜੀ ਨੇ ਭਾਈ ਸੰਗਤ ਸਿੰਘ ਨੂੰ (ਜੋ ਐਨ ਹੂ-ਬ-ਹੂ ਗੁਰੂ ਕੇ ਸਰੂਪ ਸਮ ਸਰੂਪ ਵਾਲਾ ਸੀ), ਆਪਣੀ ਜਗ੍ਹਾ ਬੈਠਾ ਕੇ ਆਪਣਾ ਸਾਰਾ ਪੁਸ਼ਾਕਾ ਜਿਗਾ ਸਮੇਤ ਪਹਿਨਾ ਦਿੱਤਾ, ਅਤੇ ਅਰਦਾਸਾ ਸੋਧ ਕੇ ਇਹ ਬਚਨ ਕੀਤਾ, "ਗੁਰੂ ਖਾਲਸਾ, ਖਾਲਸਾ ਗੁਰੂ" ਭਾਈ ਸਿੱਖੋ! ਅੱਜ ਤੋਂ ਮੈਂ ਖਾਲਸੇ ਨੂੰ ਗੁਰਿਆਈ ਦੀ ਪਦਵੀ ਦਿੱਤੀ, ਮੈਨੂੰ ਪੰਜਾਂ ਵਿਚ ਪਰਤੱਖ ਸਮਝੋ, ਪੰਜਾਂ ਸਿੰਘਾਂ ਦਾ ਨਾਮ ਗੁਰੂ ਖਾਲਸਾ ਹੈ। ਗੁਰੂ ਸਾਹਿਬ ਜੀ ਨੇ ਭਾਈ ਸੰਗਤ ਸਿੰਘ ਤੇ ਸੰਤ ਸਿੰਘ ਨੂੰ ਆਪਣੇ ਧਨੁੱਖ, ਤੀਰ ਸੌਂਪ ਕੇ ਹੁਕਮ ਕੀਤਾ ਕਿ ਤੁਸੀਂ ਏਥੇ ਬੈਠੋ ਇਹ ਤੀਰ ਦੁਸ਼ਮਨਾਂ ਵੱਲ ਚੌਫੇਰੇ ਹੌਲੀ-ਹੌਲੀ ਤਕਾ ਤਕਾ ਛੱਡਦੇ ਰਹਿਣਾ[6]।

ਪ੍ਰੰਤੂ ਭਾਈ ਸੁੱਖਾ ਸਿੰਘ ਲਿਖਿਆ ਹੈ ਕਿ ਚਮਕੌਰ ਵਿਚ ਦਸਮੇਸ਼ ਜੀ ਦੇ ਖਾਲਸੇ ਨੂੰ ਗੁਰੂਤਾ ਦੇਣ ਵੇਲੇ ਭਾਈ ਸੰਤ ਸਿੰਘ ਬੰਗਸੀ ਨੂੰ ਜਿਗਾ ਕਲਗੀ ਬਖਸ਼ੀ। ਕਵੀ ਲਿਖਦਾ ਹੈ:-

*ਸੰਤ ਸਿੰਘ ਜੂ ਕੋ ਸੋ ਬੁਲਾਯੋ। ਥਾਪੀ ਦੇਕਰ ਸ਼ਸਤ੍ਰ ਫਰਾਯੋ। ੧੭੪।*
*ਪੁਨ ਕਰੁਨਾ ਨਿਧ ਚਰਿਤ੍ਰ ਬਨਾਯੋ। ਬੰਗੇਸੁਰ ਨਿਜ ਨਿਕਟ ਬੁਲਾਯੋ।*
*ਸਭ ਹਥਿਆਰ ਅੰਗ ਤਿਹ ਡਾਰੀ। ਕਲਗੀ ਜਿਗਾ ਸੀਸ ਤਿਹ ਧਾਰੀ। ੧੭੮।*
*ਨਿਜ ਆਸਨ ਪਰ ਤਿਸੈ ਬੈਠਾਯੋ। ਥਾਪੀ ਦੇ ਮਨ ਮੋਦ ਬਢਾਯੋ।*
*ਖੁਸੀ ਕਰੀ ਸਤਿਗੁਰ ਕਰਤਾਰਾ। ਦੂਤੇ ਅੰਗ ਜਨ ਆਪ ਸੁ ਧਾਰਾ।*
*ਸੰਤ ਸਿੰਘ ਨਾਮ ਤਿਹ ਨਰਕੋ। ਸੇਵਕ ਆਦਿ ਨਾਥ ਕੇ ਘਰਕੋ।*
*ਬੰਗਸ ਤਾਂ ਕੋ ਦੇਸ ਭਣੀਜੇ। ਤਾਂ ਤੇ ਨਾਮ ਬੰਗਸੀ ਲੀਜੈ।*[7]

ਕੁਇਰ ਸਿੰਘ ਤੇ ਗਿਆਨੀ ਗਿਆਨ ਸਿੰਘ ਕਲਗੀ ਜਿਗਾ ਸੰਤ ਸਿੰਘ ਨੂੰ ਨਹੀਂ ਸੰਗਤ ਸਿੰਘ ਨੂੰ ਦੇਣੀ ਲਿਖਦੇ ਹਨ। ਪ੍ਰੰਤੂ ਖੋਜ ਇਸ ਤੱਥ ਨੂੰ ਠੀਕ ਪਰਵਾਨ ਨਹੀਂ ਕਰਦੀ।

ਭਾਈ ਸੁਖਾ ਸਿੰਘ ਗੁਰਸੋਭਾ, ਭੱਟ ਵਹੀਆਂ, ਪੰਡਾ ਵਹੀਆਂ, "ਗੁਰੂ ਕੀਆਂ ਸਾਖੀਆਂ", ਗੁਰ ਪ੍ਰਤਾਪ ਸੂਰਜ ਆਦਿ ਗ੍ਰੰਥ ਤੋਂ ਜੋ ਜਾਣਕਾਰੀ ਮਿਲਦੀ ਹੈ, ਉਹ ਸੰਗਤ ਸਿੰਘ ਨੂੰ ਨਹੀਂ ਸਗੋਂ ਸੰਤ ਸਿੰਘ ਨੂੰ ਅਜਿਹੀ ਸ਼ਖਸੀਅਤ ਪ੍ਰਵਾਨ ਕਰਨ ਵਿਚ ਸੇਧ ਦਿੰਦੀ ਹੈ ਜਿਸਨੂੰ ਗੁਰੂ ਜੀ

5. *ਕੁਇਰ ਸਿੰਘ, ਗੁਰਬਿਲਾਸ ਪਾਤਸ਼ਾਹੀ 10, ਪੰਨਾ 205*
6. *ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰਨਾ 995-96*
7. *ਸੁਖਾ ਸਿੰਘ, ਗੁਰਬਿਲਾਸ ਪਾਤਸ਼ਾਹੀ ਦਸਵੀਂ, ਅਧਿਆਇ ਇੱਕੀਵਾਂ, ਪੰ : 323-324 ਭਾਸ਼ਾ ਵਿਭਾਗ, ਪੰਜਾਬ।*

ਨੇ "ਕਲਗੀ ਜਿਗਾ" ਸਜਾਈ।

ਭਾਈ ਸੰਤ ਸਿੰਘ ਤੇ ਸੰਗਤ ਸਿੰਘ ਦੋਵੇਂ ਭਾਈ ਸਨ ਜੋ ਬੰਗਿਸ ਭਾਵ ਕਰੁਮ ਤੇ ਕੁਹਾਟ ਦੇ ਖੇਤਰ ਦੇ ਰਹਿਣ ਵਾਲੇ ਸਨ। ਇਹ ਦੋਵੇਂ ਭਾਈ ਠਠੀਏ (ਭਾਈ ਮਨੀ ਸਿੰਘ ਦਾ ਚਾਚਾ) ਦੇ ਅੱਠਾਂ ਪੁੱਤਰਾਂ ਵਿਚੋਂ ਸਨ। ਚਮਕੌਰ ਵਿਚ ਜੇ ਇਹ ਦੋਵੇਂ ਸ਼ਹੀਦ ਹੋਏ ਹੁੰਦੇ ਤਾਂ ਭੱਟ ਵਹੀ ਪੂਰਬੀ ਦੱਖਣੀ, ਭੱਟ ਵਹੀਂ ਕਰ ਸਿੰਧੂ 'ਚ ਇਹ ਲਿਖਣਾ ਅਸੰਭਵ ਹੁੰਦਾ ਕਿ ਸੰਗਤ ਸਿੰਘ ਪੁੱਤਰ ਠਠੀਏ ਕਾ ਸੰਮਤ ਸਤਾਰਾਂ ਸੈ ਇਕਾਨਵੇਂ ਅਸਾਢ ਸ਼ੁਦੀ ਪੰਚਮੀ ਲਾਹੌਰ ਕੇ ਮਲਾਨ ਸਹਾਦਤ ਪਾਇ ਗਏ।[8] ਇਸ ਦਾ ਭਾਵ ਇਹੋ ਹੈ ਕਿ ਸੰਗਤ ਸਿੰਘ ਬੰਗੇਸ਼ਰ ਚਮਕੌਰ ਵਿਚ ਨਾ ਹੀ ਹਾਜ਼ਰ ਸਨ ਤੇ ਨਾ ਹੀ ਲੜੇ। ਉਂਝ ਚਮਕੌਰ ਦੇ ਯੁੱਧ ਵਿਚ ਲੜਨ ਵਾਲਿਆਂ ਵਿਚੋਂ ਬਚ ਕੇ ਕੇਵਲ ਗਿਣਤੀ ਦੇ ਸਿੰਘ ਹੀ ਗਏ ਸਨ ਤੇ ਉਹਨਾਂ ਵਿਚ ਸੰਗਤ ਸਿੰਘ ਨਾਮ ਦਾ ਕੋਈ ਸਿੱਖ ਨਹੀਂ ਸੀ। ਫਿਰ ਇਹ ਸੰਗਤ ਸਿੰਘ ਕੌਣ ਸੀ?

ਪ੍ਰੋ. ਪਿਆਰਾ ਸਿੰਘ ਪਦਮ ਦਾ ਮੱਤ ਹੈ ਕਿ ਇਹ ਸੰਗਤ ਸਿੰਘ ਬੰਗੇਸ਼ਰੀ ਨਹੀਂ ਸਗੋਂ ਪਿੰਡ ਖੇੜੀ, ਤਹਿ: ਫਗਵਾੜਾ ਦੇ ਰਹਿਣ ਵਾਲਾ ਰਵਿਦਾਸੀਆ ਸਿੱਖ ਸੀ। ਕਈਆਂ ਦਾ ਖਿਆਲ ਹੈ ਕਿ ਉਹ ਪਿੰਡ ਕੱਟਾ ਦਾ ਰਵਿਦਾਸੀਆ ਸਿੰਘ ਸੀ।[9]

ਹੁਣ ਆਓ ਸੰਤ ਸਿੰਘ ਬਾਰੇ ਵਿਚਾਰ ਕਰੀਏ। ਚਮਕੌਰ ਦੇ ਯੁੱਧ ਵਿਚ ਲੜਨ ਵਾਲੇ ਸੰਤ ਸਿੰਘ ਵੀ ਦੋ ਸਨ। ਇਕ ਸੰਤ ਸਿੰਘ ਤਾਂ ਗੁਰੂ ਜੀ ਦੇ ਚਮਕੌਰ ਦੇ ਯੁੱਧ 'ਚ ਹੁੰਦਿਆਂ ਹੀ ਸ਼ਹੀਦ ਹੋ ਗਿਆ ਸੀ। "ਗੁਰਸੋਭਾ" ਵਿਚ ਲਿਖਿਆ ਹੈ :-

*ਸੰਤ ਸਿੰਘ ਤਾਹੀ ਸਮੈ ਗਹਿ ਲੀਨੀ ਤਰਵਾਰ।*
*ਦੌਰਿਓ ਦਲ ਮੈਂ ਧਾਇ ਕੈ ਫੇਰ ਨ ਐਸੀਬਾਰ॥ ੬੬॥*
*ਕਹੈ ਖਾਲਸਾ ਖਾਲਸਾ ਦੂਸਰਿ ਅਉਰ ਨ ਆਸ॥*
*ਵਾਹਿਗੁਰੂ ਮੁਖ ਤੇ ਕਹਯੋ ਸੰਤ ਸਿੰਘ ਤਜੇ ਸਾਸ॥ ੬੯॥*[10]

ਪ੍ਰੰਤੂ ਦਸਮੇਸ਼ ਜੀ ਨੇ ਚਮਕੌਰ ਕਦੋਂ ਤੇ ਕਿਵੇਂ ਛੱਡਿਆ, ਸ੍ਰੀ ਗੁਰਸੋਭਾ ਚੁੱਪ ਹੈ। "ਗੁਰੂ ਕੀਆਂ ਸਾਖੀਆਂ" ਵਿਚ ਵੀ ਭਾਵੇਂ ਕੁਝ ਵਿਰੋਧਤਾਈਆਂ ਹਨ ਪ੍ਰੰਤੂ ਉੱਥੇ ਸੰਤ ਸਿੰਘ ਬੰਗੇਸ਼ਰੀ ਨੂੰ 'ਕਲਗੀ ਜਿਗਾ' ਦੇਣ ਦੀ ਗੱਲ ਸਪੱਸ਼ਟ ਹੈ : ਸੂਰਜ ਅਸਤ ਹੋਇ ਜਾਨੇ ਤੀਕ ਦੋਵੇਂ ਸਾਹਿਬਜ਼ਾਦੇ ਤੇ ਭਾਈ ਨਾਨੂੰ ਸਿੰਘ ਅਤੇ ਕ੍ਰਿਪਾ ਸਿੰਘ ਆਦਿ ਅਠੱਤੀ ਸਿੱਖ ਗੜ੍ਹੀ ਸੇ ਬਾਹਰ ਨਿਕਲ ਸ਼ਹਾਦਤਾਂ ਪਾਇ ਗਏ। ਸਤਿਗੁਰਾਂ ਪਾਸ ਭਾਈ ਸੰਗਤ ਸਿੰਘ ਤੇ ਸੰਤ ਸਿੰਘ ਦੋਵੇਂ ਏਕ ਪਾਲਿਤ ਸਾਹਿਬਜ਼ਾਦਾ ਅਜੀਤ ਸਿੰਘ ਰਹਿ ਗਿਆ। ...............ਭਾਈ ਸੰਤ ਸਿੰਘ ਕਾ ਚੇਹਰਾ-ਮੋਹਰਾ ਸਤਿਗੁਰਾਂ ਸੇ

8. *ਪਿਆਰਾ ਸਿੰਘ ਪਦਮ (ਸੰਪਾਦਕ) ਭੂਮਿਕਾ ਪੰਨਾ 21 ਤੇ 'ਗੁਰੂ ਕੀਆਂ ਸਾਖੀਆਂ' ਵਿਚ ਉਕਤ ਭੱਟ ਵਹੀ ਤੋਂ ਹਵਾਲਾ ਦਿੰਦੇ ਹਨ।*

9. *ਚਾਲੀ ਮੁਕਤੇ, ਪੰਨਾ 16*

10. *ਸੈਨਾਪਤਿ, ਸ੍ਰੀ ਗੁਰ ਸੋਭਾ, ਪੰਨਾ 130-131*

ਮਿਲਦਾ ਜੁਲਤਾ ਸੀ, ਇਸਕੇ ਸੀਸ ਤੇ ਜਿਗਹ ਕਲਗੀ ਥਾਂਪ ਸੰਗਤ ਸਿੰਘ ਬੰਗੇਸ਼ਰੀ ਇਸ ਕੈ ਗੈਲ ਕੀਆ।-- ਸੂਰਜ ਉਦੈ ਹੋਨੇ ਕੇ ਪਸ਼ਚਾਤ ਭਾਈ ਸੰਤ ਸਿੰਘ ਤੇ ਸੰਗਤ ਸਿੰਘ ਦੋਵੇਂ ਬੰਗੇਸ਼ਰੀ ਚਮਕੌਰ ਦੀ ਗੜ੍ਹੀ ਸੇ ਬਾਹਰ ਨਿਕਲ ਸ਼ਹਾਦਤ ਪਾਇ ਗਏ[11] ਮਲੇਰੀਆ ਸੰਤ ਸਿੰਘ ਦਾ ਸੀਸ ਕਾਟ ਕੇ ਸਰਹੰਦ ਭੇਜ ਦੀਆ, ਲਿਖਾ ਕਿ ਸਿਖਾਂ ਕਾ ਗੁਰੂ ਮਾਰ ਲੀਆ ਹੈ।[12]

ਇਸ ਰਚਨਾ ਵਿਚ ਇਕੋ ਭੁਲੇਖਾ ਪਾਊ ਗੱਲ ਇਹ ਹੈ ਕਿ ਜੇ ਸੰਗਤ ਸਿੰਘ ਬੰਗੇਸ਼ਰੀ ਚਮਕੌਰ ਵਿਚ ਸੀ ਤੇ ਮਾਰਿਆ ਗਿਆ ਸੀ ਤਾਂ ਭੱਟ ਵਹੀਂ ਅਨੁਸਾਰ ਭਾਈ ਮਨੀ ਸਿੰਘ ਨਾਲ ਸ਼ਹੀਦ ਹੋਣ ਵਾਲਾ ਸੰਗਤ ਸਿੰਘ ਕੌਣ ਹੈ। ਇਸ ਲਈ ਇਥੇ ਸੰਗਤ ਸਿੰਘ ਬੰਗੇਸ਼ਰੀ ਦਾ ਹੋਣਾ ਵਿਸ਼ਵਾਸ ਯੋਗ ਨਹੀਂ ਰਹਿੰਦਾ।

ਭਾਈ ਰਤਨ ਸਿੰਘ ਭੰਗੂ ਤਾਂ ਸੰਤ ਸਿੰਘ ਬੰਗੇਸ਼ਰੀ ਨੂੰ 'ਕਲਗੀ ਜਿਗਹ' ਦੇਣ ਬਾਰੇ ਸਪੱਸ਼ਟ ਹੀ ਹੈ, ਉਹ ਸੰਗਤ ਸਿੰਘ ਦਾ ਨਾਮ ਹੀ ਨਹੀਂ ਲੈਂਦਾ। ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਹਦੀ ਰਚਨਾ ਵੀ ਭੁਲੇਖਿਆਂ ਤੇ ਗਲਤੀਆਂ ਤੋਂ ਖਾਲੀ ਨਹੀਂ। ਪਰ ਉਹ ਸੰਤ ਸਿੰਘ ਬਾਰੇ ਸਾਫ ਲਿਖਦਾ ਹੈ:-

*ਅਬ ਹਮ ਖਾਲਸੈ ਦਯੋ ਗੁਰਯਾਈ। ਦਯੋ ਟਿੱਕੋ ਖਾਲਸੈ ਲਾਈ।*
*ਜਹਿੰ ਸਤਿਗੁਰ ਥੇ ਬੈਠੇ ਆਪ। ਸੰਤ ਸਿੰਘ ਬੈਠਾਇਆ ਥਾਪ।*
*ਪਗੜੀ ਅਪਨੀ ਸੀਸ ਸੁਆਰੀ। ਸੰਤ ਸਿੰਘ ਸਿਰ ਆਪ ਸੁਧਾਰੀ।*
*ਨਿਜ ਕਲਗੀ ਸਿਰ ਦਈ ਲਗਾਇ। ਦਈ ਪੁਸ਼ਾਕ ਆਪਣੀ ਪਹਿਰਾਇ।*

– – – – – – – – – – – –

*ਸੰਤ ਸਿੰਘ ਇਮ ਕਹਯੋ ਸਮਝਾਈ। ਹੋਈਂ ਸ਼ਹੀਦ ਮਤ ਫੜਿਓ ਜਾਈ।*[13]

ਇਹੋ ਤੱਥ ਭਾਈ ਸੰਤੋਖ ਸਿੰਘ ਨੇ ਦੁਹਰਾਏ ਸਨ ਤੇ ਭਾਈ ਕਾਨ੍ਹ ਸਿੰਘ ਨਾਭਾ ਨੇ ਵੀ ਇਹਨਾਂ ਦੀ ਪ੍ਰੋੜ੍ਹਤਾ ਕੀਤੀ ਹੈ:

*ਪੰਚਹੁੰ ਮੇਂ ਕਲਗੀ ਕਿਹ ਦੀਨਸਿ, ਸੋ ਨਿਰਣੈ ਸੁਨੀਐ ਮਨ ਲਾਇ।*
*ਸੰਤ ਸਿੰਘ ਖੜ੍ਹੀ ਸਿਖ ਸ਼ੁਭ ਮਤਿ, ਥਾਪਿਓ ਪੰਚਹੁ ਮੈਂ ਵਡਿਆਇ।*
*ਤਿਸ ਕੋ ਗੁਰਤਾ ਅਰਪਨ ਕੀਨਸਿ, ਪ੍ਰਿਥਮ ਖਾਲਸੇ ਮੋਂ ਤਿਨ ਪਾਇ।*
*ਸ਼ਸਤ੍ਰ ਬੰਧਾਇ ਬਿਠਾਇ ਅਟਾਰੀ, ਗੁਰੂ ਫਤੇ ਬੋਲੇ ਹਰਖਾਇ।*[14]

ਪ੍ਰੰਤੂ ਭਾਈ ਸੰਤੋਖ ਸਿੰਘ ਫਿਰ ਆਪ ਹੀ ਲਿਖਦਾ ਹੈ ਕਿ ਕੁਝ ਲੋਕ ਬੰਗਸ਼ ਦੇਸ਼ ਦੇ ਰਹਿਣ ਵਾਲੇ ਸੰਗਤ ਸਿੰਘ ਨੂੰ ਜਿਗਹ ਕਲਗੀ ਦੇਣ ਦੀ ਗੱਲ ਕਰਦੇ ਹਨ। ਪਰ ਉਹ ਆਪ

---

*11. ਸਰੂਪ ਸਿੰਘ ਕੌਸਿਸ਼, ਗੁਰੂ ਕੀਆਂ ਸਾਖੀਆਂ, ਪੰਨਾ 156-157*

*12. ਉਹੀ, ਪੰਨਾ 157*

*13. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 58*

*14. ਭਾਈ ਸੰਤੋਖ ਸਿੰਘ, ਗੁਰ ਪਰਤਾਪ ਸੂਰਜ ਗ੍ਰੰਥ ਰੁੱਤ 6, ਅਧਿਆਇ 41*

ਸਪੱਸ਼ਟ ਨਿਰਣਾ ਨਹੀਂ ਦਿੰਦਾ ਤੇ ਲਿਖ ਦਿੰਦਾ ਹੈ ਕਿ ਦੋਵੇਂ ਹੀ ਗੁਰੂ ਦੇ ਸਿੱਖ ਹਨ, ਝਗੜੇ ਦੀ ਲੋੜ ਨਹੀਂ।

*ਸਤਿਗੁਰ ਕੇ ਸਿਖ ਦੋਨਹੁ ਗੁਰਮੁਖ ਤਿਨ ਮੈਂ ਕੌਊ ਥਪਯੋ ਬਨਾਇ।*
*ਤਿਸ ਪਰ ਬਾਦ ਨਹੀਂ ਕੁਛ ਬਰਨੇ ਦੋਨੋ ਕੋ ਲਿਹੁ ਚਰਨ ਮਨਾਇ।*[15]

ਉਪਲੱਬਧ ਖੋਜ ਸਮਗ੍ਰੀ ਤੋਂ ਸਪੱਸ਼ਟ ਹੁੰਦਾ ਹੈ ਕਿ ਭਾਈ ਸੰਗਤ ਸਿੰਘ ਬੰਗੇਸ਼ਰੀ ਜੋ ਭਾਈ ਸੰਤ ਸਿੰਘ ਬੰਗੇਸ਼ਰੀ ਦਾ ਭਾਈ ਸੀ, ਉਹ 1734 ਈ. ਨੂੰ ਲਾਹੌਰ ਨਖਾਸ ਚੌਂਕ ਵਿਚ ਜ਼ਕਰੀਆ ਖਾਂ ਦੇ ਹੁਕਮਾਂ ਨਾਲ ਸ਼ਹੀਦ ਕੀਤਾ ਗਿਆ। ਹਾਂ ਜੇ ਕੋਈ ਹੋਰ ਸੰਗਤ ਸਿੰਘ ਵੀ ਹੋਵੇ ਜੋ ਬੰਗੇਸ਼ ਇਲਾਕੇ ਦਾ ਵਾਸੀ ਹੈ ਤਾਂ ਵੱਖਰੀ ਗੱਲ ਹੈ। ਸੰਤ ਸਿੰਘ ਵੀ ਦੋ ਸਨ। ਇਕ ਤਾਂ ਗੁਰੂ ਜੀ ਦੇ ਗੜ੍ਹੀ ਵਿਚ ਹੁੰਦਿਆਂ ਹੀ ਮਾਰਿਆ ਗਿਆ ਸੀ। ਦੂਸਰਾ ਸੰਤ ਸਿੰਘ ਬੰਗੇਸ਼ਰੀ ਹੀ ਸੀ ਜਿਸਦਾ ਵਾਰ ਭੇੜੇ ਕੀ (ਸੰਤ ਸਿੰਘ) ਵਿਚ ਜ਼ਿਕਰ ਆਉਂਦਾ ਹੈ :-

*ਸਤਿਗੁਰ ਬੈਠਾ ਹਾਵਟੀ, ਸੰਤੂ ਸਿੰਘ ਬੁਲਾਯਾ।*
*ਸਤਿਗੁਰ ਤਰਫ਼ ਬਖਸ਼ਿਆ, ਤੁਸਾਨੋ ਸਤਿਗੁਰ ਕਾ ਫੁਰਮਾਯਾ।*
*ਮੁਏ ਪਠਾਣ ਬਿਦੀਨ ਹੁਇ, ਉਸ ਅੱਲਾਹ ਚਿਤ ਨ ਆਯਾ।*
*ਵੇਖਿ ਦਉਲਤ ਦੁਨੀਆ ਭੁਲ ਕੇ, ਉਹਨਾਂ ਕਉਲ ਈਮਾਨ ਗਵਾਯਾ।*

ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ ਕਿ ਇਹ ਪੱਟੀ ਨਗਰ ਦਾ ਵਸਨੀਕ ਸੀ।[16] ਪ੍ਰੋ. ਪਿਆਰਾ ਸਿੰਘ ਪਦਮ ਦਾ ਵਿਚਾਰ ਹੈ ਕਿ ਸੰਭਵ ਹੈ ਕਿ ਸੰਤ ਸਿੰਘ ਨੇ ਬੰਗਸ਼ ਇਲਾਕੇ ਤੋਂ ਆਕੇ ਪੱਟੀ ਰਿਹਾਇਸ਼ ਕਰ ਲਈ ਹੋਵੇ[17]। ਭਾਈ ਕਾਨ੍ਹ ਸਿੰਘ ਜੀ ਵੀ ਮੰਨਦੇ ਹਨ ਕਿ ਇਸ ਦੇ ਪੁੱਤਰ ਹਾੜਾ ਸਿੰਘ ਨੂੰ ਕਲਗੀਧਰ ਨੇ ਹੁਕਮਨਾਮਾ ਬਖਸ਼ਿਆ ਸੀ ਜੋ ਪਿਸ਼ਾਵਰ ਦੇ ਗੰਜ ਮਹੱਲੇ ਵਿਚ ਭਾਈਆਂ ਦੇ ਕੂਚੇ ਭਾਈ ਉੱਤਮ ਸਿੰਘ ਦੇ ਘਰ ਮਾਈ ਬੂਤਕੀ ਪਾਸ ਹੈ। ਇਥੇ ਦਸਮੇਸ਼ ਦਾ ਦਸਤਾਰਾ, ਜਾਮਾ ਤੇ ਜੋੜੇ ਦਾ ਇਕ ਪੈਰ ਵੀ ਹੈ। ਸੰਤ ਸਿੰਘ ਦਾ ਪੁੜ੍ਹ ਪੱਟੀ ਤੋਂ ਪਿਸ਼ਾਵਰ ਜਾ ਕੇ ਵੱਸ ਗਿਆ ਸੀ[18]।

ਸਾਰੀ ਚਰਚਾ ਦਾ ਸਾਰ ਇਹੋ ਹੈ ਕਿ ਚਮਕੌਰ ਦੇ ਯੁੱਧ ਵਿਚ ਗੁਰੂ ਜੀ ਨੇ ਜਿਸ ਨੂੰ ਆਪਣਾ ਰੂਪ ਜਾਣ ਕੇ ਕਲਗੀ 'ਜਿਗਹ ਸਜਾਈ' ਉਹ ਭਾਈ ਸੰਤ ਸਿੰਘ ਬੰਗੇਸ਼ਰੀ ਹੀ ਸੀ। ਉਸ ਨੇ ਆਪਣੀ ਸ਼ਹਾਦਤ ਗੁਰੂ ਜੀ ਦੇ ਹੁਕਮ ਅਨੁਸਾਰ ਖਿੜੇ ਮੱਥੇ ਦੇ ਕੇ ਅਮਰ ਪਦਵੀ ਪ੍ਰਾਪਤ ਕੀਤੀ।



15. ਉਹੀ
16. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 243
17. ਪਿਆਰਾ ਸਿੰਘ ਪਦਮ, ਚਾਲੀ ਮੁਕਤੇ, ਪੰਨਾ 16
18. ਭਾਈ ਕਾਨ੍ਹ ਸਿੰਘ, ਮਹਾਨ ਕੋਸ਼, 1930, ਪੰਨਾ 243

# ਭਾਈ ਸੰਗਤ ਸਿੰਘ ਬੰਗੇਸ਼ਰੀ

ਚਮਕੌਰ ਦੀ ਜੰਗ ਵਿਚ ਸ਼ਹੀਦ ਹੋਣ ਵਾਲੇ ਯੋਧਿਆਂ 'ਚੋਂ ਸਭ ਦੇ ਅਖੀਰ ਵਿਚ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੜ੍ਹੀ ਤੋਂ ਚਲੇ ਜਾਣ ਪਿੱਛੋਂ ਜੋ ਦੋ ਸ਼ੇਰ ਸ਼ਹਾਦਤ ਦਾ ਜਾਮ ਪੀ ਗਏ, ਉਹਨਾਂ ਵਿਚ ਭਾਈ ਸੰਗਤ ਸਿੰਘ ਬੰਗੇਸ਼ਰੀ ਤੇ ਸੰਤ ਸਿੰਘ ਬੰਗੇਸ਼ਰੀ ਦੇ ਨਾਮ ਸਭ ਤੋਂ ਉੱਘੇ ਹਨ। ਜਿਤਨੇ ਇਹ ਨਾਮ ਉੱਘੇ ਹਨ, ਉਤਨੀ ਹੀ ਵੱਡੀ ਉਹ ਇਤਿਹਾਸਕਾਰਾਂ ਲਈ ਅੜਾਉਣੀ ਬਣੇ ਹੋਏ ਹਨ। ਵੱਡਾ ਮੱਤਭੇਦ ਇਸ ਗੱਲ ਦਾ ਇਹ ਹੈ ਕਿ ਗੁਰੂ ਜੀ ਨੇ ਆਪਣੀ 'ਕਲਗੀ' ਤੇ ਪੁਸ਼ਾਕ ਕਿਸਨੂੰ ਪਹਿਨਾਈ ਤੇ ਦੂਸਰੀ ਅੜਾਉਣੀ ਇਹ ਹੈ ਕਿ ਸੰਗਤ ਸਿੰਘ ਕੌਣ ਸੀ, ਕਿਉਂਕਿ ਇਸ ਮਹੱਤਵਪੂਰਨ ਯੁੱਧ ਵਿਚ ਵੱਖ-ਵੱਖ ਲੇਖਕ ਵੱਖ-ਵੱਖ ਸੰਗਤ ਸਿੰਘ ਪੇਸ਼ ਕਰਦੇ ਹਨ।

ਭਾਈ ਸੁੱਖਾ ਸਿੰਘ ਨੇ ਗੁਰਬਿਲਾਸ ਦੇ ਵੀਹਵੇਂ ਅਧਿਆਇ ਵਿਚ ਲਿਖਿਆ ਹੈ ਕਿ ਚਮਕੌਰ ਦੇ ਮਕਾਮ ਤੇ ਦਸਮੇਸ਼ ਜੀ ਨੇ ਖਾਲਸੇ ਨੂੰ ਗੁਰਤਾ ਦੇਣ ਵੇਲੇ ਭਾਈ ਸੰਗਤ ਸਿੰਘ ਬੰਗਸ਼ੀ ਨੂੰ ਜਿਗਾ ਕਲਗੀ ਬਖਸ਼ੀ ਸੀ।[1] ਪ੍ਰੰਤੂ ਗੁਰ ਪ੍ਰਤਾਪ ਸੂਰਜ ਗ੍ਰੰਥ ਅਨੁਸਾਰ ਇਹ ਕਲਗੀ ਭਾਈ ਸੰਤ ਸਿੰਘ ਨੂੰ ਬਖਸ਼ੀ ਸੀ। ਪਰ ਉਹ ਨਾਲ ਇਹ ਵੀ ਲਿਖਦੇ ਹਨ ਕਿ ਇਸ ਝਗੜੇ ਵਿਚ ਪੈਣ ਦੀ ਲੋੜ ਨਹੀਂ, ਦੋਵੇਂ ਹੀ ਪੂਜਣ ਯੋਗ ਹਨ।

*ਇਸ ਪਰ ਬਾਦ ਨਹੀਂ ਕੁਝ ਕਰਨੋ ਦੋਨੋ ਕੇ ਨਿਹੁ ਚਰਨ ਮਨਾਇ।*[2]

ਇਨਸਾਈਕਲੋਪੀਡੀਆ ਆਫ ਸਿੱਖਇਜ਼ਮ ਵਿਚ ਵੀ ਕਲਗੀ ਜਿਗਾਹ ਸੰਗਤ ਸਿੰਘ ਨੂੰ ਦੇਣ ਦੀ ਗੱਲ ਕਹੀ ਹੈ।[3] ਤੇ ਹੁਣ ਤਾਂ ਸ਼੍ਰੋ: ਗੁ: ਪ੍ਰਬੰਧਕ ਕਮੇਟੀ ਨੇ ਆਪਣੇ ਨਿਰਣੈ ਰਾਹੀਂ ਸੰਗਤ ਸਿੰਘ ਨੂੰ ਹੀ 'ਕਲਗੀ ਜਿਗਾਹ' ਦਿੱਤੇ ਜਾਣ ਦੀ ਗੱਲ ਪਰਵਾਨ ਕਰ ਲਈ ਹੈ। ਪ੍ਰੰਤੂ ਅਜਿਹੇ ਵਿਸ਼ੇ ਇਤਿਹਾਸ ਦੇ ਖੋਜੀਆਂ ਤੇ ਇਤਿਹਾਸਕਾਰਾਂ ਦਾ ਖੋਜ-ਖੇਤਰ ਹੈ ਤੇ ਇਹ ਵਿਵਾਦ ਬੜੀ ਦੇਰ ਤਕ ਚਲਦਾ ਰਹੇਗਾ। ਕਦੀ ਅਜਿਹੇ ਫੈਸਲੇ ਕਮੇਟੀਆਂ ਵੱਲੋਂ ਠੋਸੇ ਜਾਣ ਅਤੇ ਪਰਵਾਨ ਕਰਨੇ ਯੋਗ ਨਹੀਂ ਹੁੰਦੇ।

ਇਹ ਠੀਕ ਹੈ ਕੋਇਰ ਸਿੰਘ ਗੁਰ ਬਿਲਾਸ ਪਾਤਸ਼ਾਹੀ 10 ਵਿਚ ਸੰਗਤ ਸਿੰਘ ਨੂੰ ਕਲਗੀ ਦੇਣ ਬਾਰੇ ਸਾਫ ਲਿਖਦਾ ਹੈ :

---

1. *ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰ: 240*
2. *ਉਹੀ, ਪਾ: 243*
3. *ਇਨਸਾਈਕਲੋਪੀਡੀਆ ਆਫ ਸਿੱਖਇਜ਼ਮ, ਜਿਲਦ IV, ਪੰ: 43-44*

*ਜੋਤ ਦਈ ਤਿਹ ਕੋ ਅਪਨੀ ਪੁਨਿ ਦੀ ਕਲਗੀ ਸੋ ਜਿਗਾ ਸੁਖਦਾਨੀ।*
*ਸੰਗਤ ਸਿੰਘ ਹੈ ਨਾਮ ਜਿਸੈ ਕਿਛੁ ਤਾਂ ਬਪੁ ਹੈ ਕਹਿ ਸ੍ਰੀ ਗੁਰਬਾਨੀ।*
*ਮੁਕਟ ਦਾਯੋ ਅਸ ਬੈਨ ਰਹੈ, ਤੁਮ ਸੋ ਪਰ ਜਾਇ ਅਬੈ ਸੁਨ ਪਾਹੀ।*
*ਮੈਂ ਪਛ ਆਵਹੁ ਕਾਮ ਰਹੈ ਕਛੁ ਥਾਪੀ ਦਈ ਤਿਨ ਕੋ ਬਰਬਾਹੀ।*[4]

ਗਿਆਨੀ ਗਿਆਨ ਸਿੰਘ ਨੇ ਸੰਗਤ ਸਿੰਘ ਨੂੰ ਆਪਣੀ ਜਗ੍ਹਾ ਬੈਠਾ ਕੇ ਆਪਣਾ ਪੁਸ਼ਾਕਾ ਪਹਿਣਾ ਦੇਣ ਦਾ ਕਥਨ ਕੀਤਾ ਹੈ।[5]

ਪ੍ਰੰਤੂ ਗੁਰਸੋਭਾ, ਭੱਟ ਵਹੀਆਂ, ਗੁਰੂ ਦੀਆਂ ਸਾਖੀਆਂ ਆਦਿ ਗ੍ਰੰਥ ਕਲਗੀ ਜ਼ਿਗਾਹ ਭਾਈ ਸੰਤ ਸਿੰਘ ਨੂੰ ਦੇਣ ਦਾ ਕਥਨ ਕਰਦੇ ਹਨ। ਖੈਰ ਸਮੱਸਿਆ ਅਜੇ ਇਹੋ ਹੀ ਹੈ ਕਿ ਦੋਵਾਂ ਵਿਚੋਂ ਹੀ 'ਕਲਗੀ ਜਿਗਾਹ' ਇਕ ਨੂੰ ਦਿੱਤੀ ਗਈ। ਅਜੇ ਕੋਈ ਦੋ ਟੁੱਕ ਨਿਰਣਾ ਲੈਣਾ ਸੰਭਵ ਨਹੀਂ ਕਿ ਇਹ ਕਿਸਨੂੰ ਦਿੱਤੀ ਗਈ।

ਪਰ ਸਭ ਤੋਂ ਵੱਡਾ ਸੁਆਲ ਇਹ ਹੈ ਕਿ ਭਾਈ ਸੰਗਤ ਸਿੰਘ ਕੌਣ ਸੀ ?

ਪਿਆਰਾ ਸਿੰਘ ਪਦਮ ਲਿਖਦਾ ਹੈ ਕਿ ਉਹ ਭਾਈ ਸੰਤ ਸਿੰਘ ਬੰਗੇਸ਼ਰੀ ਦਾ ਸਾਥੀ ਸੀ। ਪ੍ਰੰਤੂ ਉਹ ਸੰਤ ਸਿੰਘ ਬੰਗੇਸ਼ਰੀ ਦਾ ਭਾਈ ਸੰਗਤ ਸਿੰਘ ਨਹੀਂ ਸੀ ਜੋ ਆਪਣੇ ਭਰਾ ਰਣ ਸਿੰਘ ਸਮੇਤ ਭਾਈ ਮਨੀ ਸਿੰਘ ਨਾਲ ਲਾਹੌਰ ਵਿਚ 1734 ਈਸਵੀ ਨੂੰ ਸ਼ਹੀਦ ਹੋਇਆ ਸੀ।

ਕਈ ਸੱਜਣ ਖਿਆਲ ਕਰਦੇ ਹਨ ਕਿ ਇਹ ਪਿੰਡ ਖੇੜੀ, ਤਹਿਸੀਲ ਫਗਵਾੜਾ, ਜ਼ਿਲ੍ਹਾ ਕਪੂਰਥਲਾ ਦਾ ਵਸਨੀਕ ਸੀ। ਉਹ ਜ਼ਾਤ ਦਾ ਰਵਿਦਾਸੀਆ ਸੀ। ਕੁਝ ਕੁ ਦਾ ਖਿਆਲ ਹੈ ਕਿ ਉਹ ਪਿੰਡ ਕੱਟਾ ਦਾ ਵਾਸੀ, ਪਠਾਨਾ ਗੋਤ ਦਾ ਰਵਿਦਾਸੀਆ ਸਿੰਘ ਸੀ। ਤੇ ਉਹ ਕੱਟਾ ਪਿੰਡ ਨੂਰਪੁਰ ਬੇਦੀਆਂ ਲਾਗੇ ਸੀ।[6]

ਭਾਈ ਸੰਤੋਖ ਸਿੰਘ ਲਿਖਦੇ ਹਨ :

*ਕਿਤ ਕੁ ਕਹਤ ਸੰਗਤ ਸਿੰਘ ਬੰਗਸ਼ੀ, ਬੰਗਸਦੇਸ਼ ਵਿਖੈ ਤੇ ਆਇ।*
*ਤਿਸਕੋ ਕਰਬੋ ਸਥਾਪਨ ਤਿਸ ਦਿਨ, ਗੁਰਤਾ ਦਈ ਜਿਗਾ ਪਹਿਰਾਇ।*[7]

ਪ੍ਰੰਤੂ ਮੁਖ ਸੁਆਲ ਕਿ ਭਾਈ ਸੰਗਤ ਸਿੰਘ ਕੌਣ ਸੀ, ਇਕ ਵਿਵਾਦ ਦਾ ਵਿਸ਼ਾ ਹੈ।

ਜਸਵੰਤ ਸਿੰਘ ਸੰਗਤ ਸਿੰਘ ਨੂੰ ਭਾਈ ਜੈਤਾ ਦਾ ਭਾਈ ਲਿਖਦਾ ਹੈ ਤੇ ਉਹ ਕਵੀ ਕੰਕਣ ਦੇ ਹਵਾਲੇ ਨਾਲ ਉਸਨੂੰ ਗੁਰੂ ਗੋਬਿੰਦ ਸਿੰਘ ਦਾ ਪਟਨੇ ਸਮੇਂ ਦਾ ਖੇਡ ਸਾਥੀ ਮੰਨਦਾ ਹੈ।[8]

---

*4. ਕੁਇਰ ਸਿੰਘ, ਪਾਤਸ਼ਾਹੀ 10, ਪੰ: 205*
*5. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਪੰ: 995-96*
*6. ਪਿਆਰਾ ਸਿੰਘ ਪਦਮ, ਚਾਲੀ ਮੁਕਤੇ, ਪੰ: 16*
*7. ਭਾਈ ਸੰਤੋਖ ਸਿੰਘ, ਗੁਰ ਪਰਤਾਪ ਸੂਰਜ ਗ੍ਰੰਥ ਰੁੱਤ 6, ਅਧਿਆਇ 41*
*8. ਜਸਵੰਤ ਸਿੰਘ, ਜੀਵਨ ਦਰਪਨ ਭਾਈ ਸੰਗਤ ਸਿੰਘ ਜੀ, ਪੰਨਾ 51*

*ਪਟਨੇ ਗੋਬਿੰਦ ਖੇਲ ਰਚਾਈ। ਸੰਗ ਲਿਉ ਸੰਗਤਾ ਜੈਤਹਿ ਕੋ ਭਾਈ।* [9]

ਜਿਵੇਂ ਕਲਗੀ ਦੇਣ ਬਾਰੇ ਕੋਈ ਇਕ ਮੱਤ ਨਹੀਂ, ਉਸੇ ਤਰ੍ਹਾਂ ਹੀ ਭਾਈ ਸੰਗਤ ਸਿੰਘ ਬਾਰੇ ਵੀ ਵਿਵਾਦ ਕਾਇਮ ਹੈ। ਜਸਵੰਤ ਸਿੰਘ ਉਸਨੂੰ ਭਾਈ ਜੈਤੇ ਦਾ ਭਰਾ ਆਖਦਾ ਹੈ, ਗੁਰਬਖਸ਼ ਸਿੰਘ ਰਾਹੀਂ ਆਪਣੀ ਰਚਨਾ ਬਾਬਾ ਸੰਗਤ ਸਿੰਘ ਜੀ ਪੰ: 19 ਵਿਚ ਉਸਨੂੰ ਭਾਈ ਸੰਤ ਸਿੰਘ ਰਾਮਦਾਸੀਆ ਦਾ ਛੋਟਾ ਭਰਾ ਤੇ ਭਾਈ ਰਣਧੀਰ ਸਿੰਘ ਰਾਮਦਾਸੀਆ ਦਾ ਪਿੰਡ ਕੱਟਾ ਸਬੋਰ ਦਾ ਵਾਸੀ ਕਹਿੰਦਾ ਹੈ। ਗੁਰਬਚਨ ਸਿੰਘ ਪੰਨਵਾ ਆਪਣੀ ਰਚਨਾ "ਸ਼੍ਰੋਮਣੀ ਸ਼ਹੀਦ ਬਾਬਾ ਸੰਗਤ ਸਿੰਘ ਜੀ", ਪੰ: 10 ਤੇ ਬਾਬਾ ਸੰਗਤ ਸਿੰਘ ਨੂੰ ਖੇੜੀ ਪਿੰਡ ਦਾ ਵਸਨੀਕ ਲਿਖਦਾ ਹੈ। ਕਿਸਨੂੰ ਸਹੀ ਮੰਨਿਆ ਜਾਵੇ ?

ਇਕ ਗੱਲ ਜਿਹੜੀ ਜਸਵੰਤ ਸਿੰਘ ਨੇ ਆਪਣੀ ਪੁਸਤਕ ਵਿਚ ਲਿਖੀ ਹੈ, ਉਹ ਬੜੀ ਸਾਫ ਹੈ ਕਿ ਕੁਝ ਲਿਖਾਰੀਆਂ ਨੇ ਸੰਤ ਸਿੰਘ ਦੀ ਥਾਂ ਸੰਗਤ ਸਿੰਘ ਲਿਖ ਕੇ ਇਤਿਹਾਸ ਨੂੰ ਵਿਗਾੜਨ ਦੀ ਕੋਸ਼ਿਸ਼ ਕੀਤੀ ਹੈ। ਉਹ ਲਿਖਦਾ ਹੈ ਕਿ ਭਾਸ਼ਾ ਵਿਭਾਗ ਪੰਜਾਬ ਵਲੋਂ ਗੁਰ ਬਿਲਾਸ ਪਾਤਸ਼ਾਹੀ 10 ਪੰ. 323-24 ਤੇ ਸੰਗਤ ਸਿੰਘ ਦਾ ਨਾਮ ਨਹੀਂ, ਕਲਗੀ ਜਿਗਹਾ ਸੰਤ ਸਿੰਘ ਨੂੰ ਹੀ ਦੇਣ ਦਾ ਜ਼ਿਕਰ ਹੈ। ਉਹ ਲਿਖਦਾ ਹੈ :

*ਸੰਤ ਸਿੰਘ ਜੂ ਕੋ ਸੁ ਬੁਲਾਯੋ। ਥਾਪੀ ਦੇ ਕਰ ਸਸਤ੍ਰ ਫਰਾਯੋ।*
*ਪੁਨ ਕਰੁਨਾਨਿਧ ਚਰਿਤ੍ਰ ਬਨਾਯੋ। ਬੰਗੇਸ਼ਰ ਨਿਜ ਨਿਕਟ ਬੁਲਾਯੋ।*
*ਸਭ ਹਥਿਆਰ ਅੰਗ ਤਿਹ ਡਾਰੀ। ਕਲਗੀ ਜਿਗਾ ਸੀਸ ਧਾਰੀ।*
*ਨਿਜ ਆਸਨ ਪਰ ਤਿਸੈ ਬੈਠਾਯੋ। ਥਾਪੀ ਦੇ ਮਨ ਮੋਦ ਬੁਢਾਯੋ।* [10]

ਸਿੱਟਾ ਇਹੋ ਨਿਕਲਦਾ ਹੈ ਕਿ ਚਮਕੌਰ ਵਿਚ ਕਲਗੀ ਜਿਗਹਾ ਭਾਈ ਸੰਤ ਸਿੰਘ ਨੂੰ ਹੀ ਦਿੱਤੀ ਗਈ ਤੇ ਭਾਈ ਸੰਗਤ ਸਿੰਘ ਵੀ ਉਹਦਾ ਸਾਥੀ ਸੀ ਜੋ ਬੰਗੇਸ਼ਰ (ਪਿਸ਼ਾਵਰ ਨੇੜੇ ਬੰਗਸ਼) ਦਾ ਵਾਸੀ ਸੀ। ਉਸਨੂੰ ਭਾਈ ਦਾ ਭਰਾ ਦੱਸਣਾ, ਜਾਂ ਖੇੜੀ ਜ਼ਿਲਾ ਕਪੂਰਥਲਾ ਦਾ ਵਾਸੀ ਕਹਿਣਾ ਜਾਂ ਕੱਟਾ ਸਬੌਰ ਦਾ ਲਿਖਣਾ ਤਰਕ-ਸੰਗਤ ਨਹੀਂ ਤੇ ਮੂਲ ਸੋਮਿਆਂ ਤੋਂ ਬਿਨਾਂ ਉਚਿੱਤ ਵੀ ਨਹੀਂ ਹੈ।



*9. ਕੰਕਣ, ਸੰਛੇਪ ਦਸ ਗੁਰੂ ਕਥਾ, ਪੰਨਾ 51*

*10. ਜਸਵੰਤ ਸਿੰਘ, ਜੀਵਨ ਦਰਪਨ ਭਾਈ ਸੰਗਤ ਸਿੰਘ ਜੀ, ਪੰਨਾ 44*

# ਭਾਈ ਮਹਾਂ ਸਿੰਘ

ਸਿੱਖ ਕੌਮ ਨੂੰ ਗੁੜ੍ਹਤੀ ਹੀ ਸ਼ਹਾਦਤ ਦੀ ਮਿਲੀ ਹੈ। ਪੰਜਾਬ ਦੀ ਧਰਤੀ ਦਾ ਚੱਪਾ-ਚੱਪਾ ਸ਼ਹੀਦਾਂ ਦੀਆਂ ਯਾਦਗਾਰਾਂ ਨਾਲ ਇਸ ਤੱਥ ਨੂੰ ਪ੍ਰਮਾਣਿਤ ਕਰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਗੁਰਿਆਈ ਕਾਲ ਵਿਚ ਹੀ ਆਨੰਦਪੁਰ, ਚਮਕੌਰ ਤੇ ਮੁਕਤਸਰ ਦੇ ਯੁੱਧਾਂ ਵਿਚ ਹੋਏ ਸ਼ਹੀਦ ਸਿੰਘਾਂ ਦੀ ਗਿਣਤੀ ਸੈਂਕੜਿਆਂ ਵਿਚ ਨਹੀਂ, ਹਜ਼ਾਰਾਂ ਵਿਚ ਪਹੁੰਚਦੀ ਹੈ। ਇਹਨਾਂ ਯੁੱਧਾਂ ਵਿਚ ਅਨੇਕਾਂ ਪਰਿਵਾਰਾਂ ਦੇ ਕਈ ਪੂਰ ਕੌਮ ਦੇ ਲੇਖੇ ਲੱਗ ਗਏ। ਉਹਨਾਂ ਪਰਿਵਾਰਾਂ ਵਿਚੋਂ ਇਕ ਬੱਲੂ ਰਾਏ ਦੇ ਪੁੱਤਰਾਂ ਦਾ ਸੀ ਜਿਸ ਵਿਚੋਂ ਭਾਈ ਮਨੀ ਸਿੰਘ ਤੇ ਰਾਇ ਸਿੰਘ ਬਹੁਤ ਉੱਘੇ ਸਨ। ਭਾਈ ਮਨੀ ਸਿੰਘ ਜਦੋਂ 1734 ਈ. ਵਿਚ ਖਾਨ ਬਹਾਦਰ ਜ਼ਕਰੀਆ ਖਾਂ ਦੇ ਸਮੇਂ ਲਾਹੌਰ 'ਚ ਸ਼ਹੀਦ ਹੋਏ ਤਾਂ ਉਹਨਾਂ ਨਾਲ ਉਹਨਾਂ ਦੇ ਪਿਤਾ ਮਾਈ ਦਾਸ ਦੇ ਚਾਚੇ ਦਰੀਏ ਦਾ ਪੁੱਤਰ ਆਲਮ ਸਿੰਘ ਪੋਤਰਾ ਗੁਲਜ਼ਾਰਾ ਸਿੰਘ ਵੀ ਸ਼ਹੀਦ ਹੋਇਆ ਸੀ। ਮਾਈ ਦਾਸ ਦੇ ਪੋਤਰੇ ਤੇ ਭਾਈ ਮਨੀ ਸਿੰਘ ਦੇ ਲੜਕੇ ਚਿਤਰ ਸਿੰਘ ਤੇ ਗੁਰਬਖਸ਼ ਸਿੰਘ ਵੀ ਉਹਨਾਂ ਨਾਲ ਹੀ 24 ਜੂਨ, 1734 ਈ. ਨੂੰ ਲਾਹੌਰ ਨਖਾਸ ਚੌਕ ਵਿਚ ਸ਼ਹੀਦ ਹੋਏ ਸਨ। ਮਨੀ ਸਿੰਘ ਦਾ ਭਰਾ ਜਗਤ ਸਿੰਘ ਤੇ ਭਾਈ ਮਨੀ ਸਿੰਘ ਦੇ ਚਾਚੇ ਠਠੀਏ ਦੇ ਲੜਕੇ ਸੰਗਤ ਸਿੰਘ ਤੇ ਰਣ ਸਿੰਘ ਵੀ ਲਾਹੌਰ ਵਿਚ ਭਾਈ ਮਨੀ ਸਿੰਘ ਨਾਲ ਹੀ ਸ਼ਹੀਦ ਹੋਏ[1]। ਭਾਈ ਮਨੀ ਸਿੰਘ ਦੇ ਚਾਚੇ ਠਠੀਏ ਦੇ ਅੱਠਾਂ ਪੁੱਤਰਾਂ ਵਿਚੋਂ ਬੰਦਾ ਬਹਾਦਰ ਸਮੇਂ ਸਰਹੰਦ ਦਾ ਹਾਕਮ ਬਣਨ ਵਾਲਾ ਬਾਜ਼ ਸਿੰਘ ਬੰਦੇ ਬਹਾਦਰ ਨਾਲ ਹੀ ਦਿੱਲੀ ਵਿਚ ਜੂਨ 1716 ਈ. ਨੂੰ ਫਰੱਖਸੀਅਰ ਸਮੇਂ ਸ਼ਹੀਦ ਹੋਇਆ। ਭਾਈ ਮਨੀ ਸਿੰਘ ਦੇ ਆਪਣੇ ਸਕੇ ਭਰਾ ਦਿਆਲ ਦਾਸ ਨੇ 16 ਨਵੰਬਰ, 1675 ਈ. ਵਿਚ ਗੁਰੂ ਤੇਗ ਬਹਾਦਰ ਜੀ ਨਾਲ ਦਿੱਲੀ ਵਿਚ ਸ਼ਹਾਦਤ ਪਾਈ। ਭਾਈ ਮਨੀ ਸਿੰਘ ਦੇ ਪੁੱਤਰਾਂ ਵਿਚੋਂ ਉਦੇ ਸਿੰਘ ਨੇ 1705 ਈ. ਵਿਚ ਸ਼ਾਹੀ ਟਿੱਬੀ 'ਤੇ, ਭਾਈ ਬਚਿੱਤਰ ਸਿੰਘ ਨੇ ਕੋਟਲਾ ਨਿਹੰਗ ਖਾਂ, ਅਨਿਕ ਸਿੰਘ, ਅਜਬ ਸਿੰਘ ਤੇ ਅਜਾਇਬ ਸਿੰਘ ਚਮਕੌਰ ਸਿੰਘ ਸ਼ਹੀਦ ਹੋਏ। ਇਸੇ ਤਰ੍ਹਾਂ ਭਾਈ ਮਨੀ ਸਿੰਘ ਦੇ ਪੁੱਤਰ ਚਿਤਰ ਸਿੰਘ ਦੇ ਲੜਕੇ ਕੇਸੋ ਸਿੰਘ, ਸੋਹਣਾ ਸਿੰਘ ਤੇ ਹਾਠੂ ਸਿੰਘ ਨੇ ਵੀ ਸ਼ਹਾਦਤ ਪਾਈ। ਬਚਿੱਤਰ ਸਿੰਘ ਦੇ ਦੋਵੇਂ ਪੁੱਤਰ ਸੰਗਰਾਮ ਸਿੰਘ ਤੇ ਰਾਮ ਸਿੰਘ ਵੀ ਕ੍ਰਮਵਾਰ ਚਪੜਚਿੜੀ ਦੇ ਮੈਦਾਨ ਵਿਚ ਤੇ ਦਿੱਲੀ ਬੰਦਾ ਬਹਾਦਰ ਨਾਲ ਸ਼ਹਾਦਤ ਦਾ ਜਾਮ ਪੀ ਗਏ। ਉਦੇ ਸਿੰਘ ਦੇ ਪੁੱਤਰ ਮਹਿਬੂਬ ਸਿੰਘ ਤੇ ਫਤਹਿ ਸਿੰਘ ਚਪੜਚਿੜੀ ਦੇ

*1. ਸਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰਨਾ 19 ਤੋਂ 21*

ਮੈਦਾਨ ਵਿਚ ਸ਼ਹਾਦਤ ਪਾ ਗਏ। ਅਲਬੇਲ ਸਿੰਘ ਤੇ ਮੋਹਰ ਸਿੰਘ ਸਵੌਰੇ ਲੜ ਕੇ ਸ਼ਹੀਦ ਹੋਏ[2]।

ਭਾਈ ਮਨੀ ਸਿੰਘ ਦੇ ਦਾਦੇ ਬੱਲੂ ਤੇ ਦਾਦੇ ਦਾ ਭਰਾ ਦਰੀਆ ਦੇ ਪਰਿਵਾਰਾਂ ਵਿਚੋਂ ਵੀ ਸ਼ਹਾਦਤਾਂ ਦਾ ਮੀਂਹ ਵਰ੍ਹਦਾ ਰਿਹਾ। ਬੱਲੂ ਦੇ 12 ਪੁੱਤਰਾਂ ਵਿਚੋਂ ਮਾਈ ਦਾਸ ਤੇ ਠਠੀਆ ਦੇ ਪਰਿਵਾਰਾਂ ਵਿਚ ਇਹ ਰਿਵਾਇਤ ਉਵੇਂ ਹੀ ਜਾਰੀ ਰਹੀ।

ਮਾਈ ਦਾਸ ਦੇ ਦੋ ਵਿਆਹ ਸਨ। ਉਹਦੀਆਂ ਪਤਨੀਆਂ ਸਨ-- ਮਧਰੀ ਬਾਈ ਤੇ ਲਡਿਕੀ। ਉਹਨਾਂ ਦੇ ਬਾਰਾਂ ਪੁੱਤਰਾਂ ਵਿਚੋਂ ਦਿਆਲ ਦਾਸ, ਮਨੀ ਰਾਮ ਤੇ ਰਾਇ ਚੰਦ ਦਾ ਇਤਿਹਾਸ ਵਿਚ ਵਿਸ਼ੇਸ਼ ਜ਼ਿਕਰ ਹੈ। ਭਾਈ ਦਿਆਲ ਦਾਸ ਤੇ ਭਾਈ ਮਨੀ ਸਿੰਘ ਬਾਰੇ ਤਾਂ ਹਰ ਸਿੱਖ ਜਾਣਦਾ ਹੀ ਹੈ ਪ੍ਰੰਤੂ ਭਾਈ ਰਾਇ ਸਿੰਘ ਤੇ ਉਹਦੇ ਪੁੱਤਰਾਂ ਮਹਾਂ ਸਿੰਘ ਤੇ ਸੀਤਲ ਸਿੰਘ ਬਾਰੇ ਬੜੀ ਘੱਟ ਜਾਣਕਾਰੀ ਹੈ।

*ਟੁੱਟੀ ਗੰਢਣ ਵਾਲਾ ਭਾਈ ਮਹਾਂ ਸਿੰਘ:* ਆਨੰਦਪੁਰ ਦੇ ਆਖਰੀ ਯੁੱਧ ਸਮੇਂ ਜਦੋਂ ਮੁਗਲਾਂ ਤੇ ਪਹਾੜੀ ਰਾਜਿਆਂ ਨੇ ਕਿਲ੍ਹਾ ਆਨੰਦਗੜ੍ਹ ਨੂੰ ਲੰਮੇ ਸਮੇਂ ਲਈ ਘੇਰਾ ਪਾ ਲਿਆ ਤਾਂ ਬਹੁਤੇ ਸਿੰਘ ਘਬਰਾ ਗਏ। ਬਹਾਦਰ ਤੋਂ ਬਹਾਦਰ ਵੀ ਡੋਲ ਗਏ। ਦੁਨੀ ਚੰਦ ਜਿਹਾ ਨਿਸ਼ਠਾਵਾਨ ਵੀ ਹਾਥੀ ਨਾਲ ਲੜਨ ਤੋਂ ਡਰਦਾ ਮਾਰਾ ਦੌੜ ਗਿਆ ਸੀ। ਇਸ ਸਮੇਂ ਮਾਝੇ ਦੇ ਕਈ ਸਿੰਘ ਬੇਦਾਵਾ ਦੇ ਕੇ ਕਿਲ੍ਹੇ 'ਚੋਂ ਚਲੇ ਗਏ ਸਨ। ਉਹਨਾਂ ਵਿਚ ਰਾਇ ਸਿੰਘ ਤੇ ਇਹਦੇ ਦੋ ਲੜਕੇ ਮਹਾਂ ਸਿੰਘ ਤੇ ਸੀਤਲ ਸਿੰਘ ਵੀ ਸ਼ਾਮਿਲ ਸਨ। ਜਦੋਂ ਇਹ ਲੋਕ ਮਾਝੇ ਦੇ ਪਿੰਡਾਂ ਝਬਾਲ, ਕਾਨਾ ਕਾਛਾ ਆਦਿ ਗਏ ਤੇ ਉਧਰੋਂ ਚਮਕੌਰ ਦੇ ਜੰਗ ਵਿਚ ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦੀਆਂ ਖ਼ਬਰਾਂ ਫੈਲੀਆਂ ਤਾਂ ਮਾਝੇ ਦੇ ਬੇਦਾਵੀਆਂ ਨੂੰ ਫਿਟਕਾਰਾਂ ਪੈਣ ਲੱਗੀਆਂ। ਮਾਈ ਭਾਗੋ ਜਿਹੀਆਂ ਵੀਰਾਂਗਣਾ ਇਨ੍ਹਾਂ ਨੂੰ ਆਪਣੇ ਨਾਲ ਲੈ ਕੇ ਮੁਕਤਸਰ ਦੇ ਯੁੱਧ ਵਿਚ ਆ ਸ਼ਾਮਿਲ ਹੋਈਆਂ।

ਮੁਕਤਸਰ ਦੇ ਯੁੱਧ ਵਿਚ ਮਾਝੇ ਤੇ ਮਾਲਵੇ ਦੇ ਸਿੰਘਾਂ ਨੇ ਬੜੀ ਬੀਰਤਾ ਨਾਲ ਸਰਹੰਦ ਦੇ ਨਵਾਬ ਵਜੀਦ ਖਾਂ ਨਾਲ ਟੱਕਰ ਲਈ। ਗੁਰੂ ਸਾਹਿਬ ਟਿੱਬੀ ਸਾਹਿਬ ਦੇ ਅਸਥਾਨ 'ਤੇ ਬੈਠੇ ਤੀਰ ਚਲਾ ਕੇ ਵੈਰੀਆਂ ਦੇ ਆਹੂ ਲਾਹੁੰਦੇ ਰਹੇ ਤੇ ਸਿੰਘ ਦਰਬਾਰ ਸਾਹਿਬ ਮੁਕਤਸਰ ਵਾਲੇ ਅਸਥਾਨ ਦੇ ਨੇੜੇ ਢਾਬ ਤਕ ਤੁਰਕ ਫੌਜਾਂ ਨੂੰ ਪਹੁੰਚਣ ਤੋਂ ਰੋਕਦੇ ਰਹੇ ਤੇ ਝਾੜੀਆਂ ਵਿਚ ਲੁਕੇ ਹੋਏ ਹੀ ਮੁਗਲਾਂ ਦੇ ਦੰਦ ਖੱਟੇ ਕਰਦੇ ਰਹੇ। ਅੰਤ ਤੁਰਕ ਪਿਆਸ ਦੇ ਸਤਾਏ ਹੋਏ ਤੇ ਕਾਫੀ ਫੌਜ ਮਰਵਾ ਕੇ ਪਿਛਾਂਹ ਮੁੜ ਗਏ। ਉਸ ਸਮੇਂ ਗੁਰੂ ਜੀ ਟਿੱਬੀ ਸਾਹਿਬ ਵਾਲੀ ਥਾਂ ਤੋਂ ਉੱਤਰ ਕੇ ਸਿੰਘਾਂ ਦੀ ਬਹਾਦਰੀ ਦੇ ਖਿੱਚੇ ਆਏ। ਗਿਆਨੀ ਗਿਆਨ ਸਿੰਘ ਜੀ ਨੇ ਇਸ ਦਾ ਬੜਾ ਰੌਚਿਕ ਵੇਰਵਾ ਦਿੱਤਾ ਹੈ: "ਤੁਰਕਾਂ ਦਾ ਨੱਸ ਜਾਣਾ ਸੁਣ ਕੇ ਜਦ ਗੁਰੂ ਜੀ ਨੇ ਰਣਭੂਮੀ ਵਿਚ ਆ ਕੇ ਡਿੱਠਾ ਤਾਂ ਇਕ ਇਕ ਸਿੱਖ ਪਾਸ ਸੱਤ ਸੱਤ ਤੁਰਕ ਮੋਏ ਵੇਖੇ। ਮਾਈ ਭਾਗੋ ਜੋ ਮਝੈਲ ਸਿੰਘਾਂ

2. *ਉਹੀ, ਪੰਨਾਂ 20*

ਨਾਲ ਤੁਰਕਾਂ ਨਾਲ ਜੰਗ ਕਰਨ ਆਈ ਸੀ, ਅਨੇਕਾਂ ਨੂੰ ਮਾਰ ਕੇ ਤਲਾਅ ਕੰਢੇ ਬੈਠੀ ਆਪਣੇ ਜ਼ਖਮ ਧੋ ਰਹੀ ਸੀ, ਗੁਰੂ ਸਾਹਿਬ ਜੀ ਨੂੰ ਵੇਖ ਕੇ ਬੜੀ ਖੁਸ਼ ਹੋਈ ਅਤੇ ਮਹਾਰਾਜ ਜੀ ਦੇ ਚਰਨਾਂ ਤੇ ਜਾ ਮੱਥਾ ਟੇਕਿਆ। ਮਾਝੇ ਦੇ ਸਿੱਖਾਂ ਨੂੰ ਜੋ ਸਿੱਖੀ ਤੋਂ ਬੇਦਾਵਾ ਲਿਖ ਕੇ ਚਲੇ ਗਏ ਸੇ ਮੇਹਣੇ ਮਾਰ ਕੇ ਗੁਰੂ ਜੀ ਪਾਸ ਲੈ ਆਈ ਸੀ। ਹੁਣ ਜਦ ਉਸ ਨੇ ਗੁਰੂ ਜੀ ਪਾਸ ਮਝੈਲ ਸਿੰਘਾਂ ਦੇ ਸ਼ਹੀਦ ਹੋਣ ਦੀ ਸਾਰੀ ਕਥਾ ਸੁਣਾਈ ਤਾਂ ਗੁਰੂ ਜੀ ਉਨ੍ਹਾਂ ਦੀ ਕਰਨੀ ਪੁਰ ਦ੍ਰਿਸ਼ਟ ਕਰਕੇ ਨੇਤ੍ਰ ਭਰ ਆਏ। ਜਿਹੜੇ ਸਿੰਘ ਸਨਮੁਖ ਹੋ ਕੇ ਜੂਝੇ ਸੇ, ਉਨ੍ਹਾਂ ਨੂੰ ਚੁਕਵਾ ਚੁਕਵਾ ਆਪਣੇ ਰੁਮਾਲ ਨਾਲ ਉਨ੍ਹਾਂ ਦੇ ਮੂੰਹ ਪੂੰਝ ਕਿਸੇ ਨੂੰ ਪੰਜ ਹਜ਼ਾਰੀ ਕਿਸੇ ਨੂੰ ਸਤ ਹਜ਼ਾਰੀ ਦਾ ਵਰ ਦਿੰਦੇ, ਚਿਖਾ 'ਤੇ ਧਰਦੇ ਗਏ। .... ਤਦੋਂ ਨੂੰ ਇਕ ਸੱਚਾ ਸਿਦਕੀ ਸਿੱਖ ਮਹਾਂ ਸਿੰਘ ਸਹਿਕਦਾ ਹੱਥ ਲੱਗਾ ਤਾਂ ਗੁਰੂ ਜੀ ਨੇ ਜਲ ਪਿਲਾ ਕੇ ਉਸ ਦੇ ਜ਼ਖਮ ਧੁਆ, ਉਸ ਦਾ ਮੂੰਹ ਪੂੰਝਿਆ ਤਾਂ ਓਨ ਅੱਖਾਂ ਖੋਲ੍ਹੀਆਂ, .... ਇਕ ਟਕ ਸਤਿਗੁਰਾਂ ਵੱਲ ਵੇਖਣ ਲੱਗਾ। ਕਲਗੀਧਰ ਬੋਲੇ, "ਮੇਰੇ ਪਰਮ ਪਿਆਰੇ ਸਿੱਖ ਪੁੱਤ੍ਰ ਕੁੱਛ ਮੰਗ ਲੈ" ਓਨ ਅਤਯੰਤ ਧੀਰੇ ਧੀਰੇ ਬੇਨਤੀ ਕੀਤੀ ਸੱਚੇ ਪਾਤਸ਼ਾਹੁ ! ਮੇਰੇ ਬੜੇ ਉੱਤਮ ਭਾਗ ਹੋਏ -- ਜੇ ਆਪ ਤੁੱਠੇ ਹੋ ਤਾਂ ਏਹ ਕ੍ਰਿਪਾ ਕਰੋ ਜੇਹੜੀ ਲਿਖਤ ਮਾਝੇ ਦੇ ਸਿੱਖ ਗੁਰਸਿੱਖੀ ਦੇ ਬੇਦਾਵੇ ਦੀ ਲਿਖ ਕੇ ਦੇ ਗਏ ਹਨ, ਉਸ ਨੂੰ ਪਾੜ ਕੇ ਟੁੱਟੀ ਮੇਲ ਲਓ। .... ਆਪ ਟੁੱਟੀ ਗੰਢਣ ਦੇ ਸਮ੍ਰੱਥ ਹੋ, ਸੇਵਕਾਂ ਤੇ ਕ੍ਰਿਪਾ ਕਰੋ। ਏਸ ਦੀ ਅਤਯੰਤ ਉਪਕਾਰ ਵਿਚ ਪ੍ਰੀਤੀ ਵੇਖ ਕੇ ਗੁਰੂ ਜੀ ਨੇ 'ਧੰਨਯ ਸਿੱਖੀ ! ਧੰਨ ਖਾਲਸਾ !!' ਏਹ ਤਿੰਨ ਵਾਰੀ ਕਹਿ ਕੇ ਓਸ ਕਾਗਜ਼ ਨੂੰ ਉਸ ਸਿੱਖ ਦੇ ਸਾਮ੍ਹਣੇ ਪਾੜ ਦਿੱਤਾ। ਓਸ ਵੇਲੇ ਮਹਾਂ ਸਿੰਘ ਨੇ ਅਤਿ ਉੱਤਮ ਸਮਾਂ ਸਮਝ, ਗੁਰੂ ਕੇ ਦਰਸ਼ਨ ਕਰਦੇ ਹੀ ਦੇਹ ਛੱਡ ਦਿੱਤੀ"[3]।

ਗੁਰੂ ਕੀਆਂ ਸਾਖੀਆਂ ਵਿਚ ਵੀ ਲਿਖਿਆ ਹੈ : "ਭਾਈ ਰਾਇ ਸਿੰਘ ਆਪਣੇ ਦੋਵਾਂ ਪੁੱਤਰਾਂ--ਮਹਾਂ ਸਿੰਘ ਤੇ ਸੀਤਲ ਸਿੰਘ ਸਮੇਤ ਮੁਕਤਸਰ ਜੂਝ ਕੇ ਗੁਰਚਰਨਾਂ ਵਿਚ ਜਾ ਬਿਰਾਜਿਆ ਸੀ।"

ਬੇਦਾਵੀਏ ਚਾਲੀ ਸਿੰਘਾਂ ਨੇ ਮਾਤਾ ਭਾਗ ਕੌਰ ਦੇ ਫਿਟਕਾਰਨੇ ਕਰਕੇ ਮੁਕਤਸਰ ਦੀ ਜੰਗ ਵਿਚ ਹਿੱਸਾ ਲਿਆ। ਲੜਾਈ ਵਿਚ ਹੋਰ ਤਾਂ ਸਭ ਸ਼ਹੀਦ ਹੋ ਗਏ। "ਇਨ ਚਾਲੀ ਸਿਖੋਂ ਮੇਂ ਸੇ ਤੀਨ ਸਿੱਖ ਭਾਈ ਰਾਇ ਸਿੰਘ, ਸੁੰਦਰ ਸਿੰਘ ਤੇ ਮਹਾਂ ਸਿੰਘ ਅਜੇ ਸਹਿਕਦੇ ਸਨ। ਸ੍ਰੀ ਸਤਿਗੁਰਾਂ ਅੰਤਮ ਸਮੇਂ ਇਨ ਕੇ ਮੁਖ ਮੇਂ ਪਾਨੀ ਚੁਆਇਆ ਤੇ ਰੁਮਾਲ ਸੇ ਮੁਖ ਝਾੜੇ। ....ਸਤਿਗੁਰਾਂ ਰਾਇ ਸਿੰਘ ਆਦਿ ਤੀਨ ਸਿਖੋਂ ਕੀ ਤਰਫ ਦੇਖਾ, ਪੂਛਾ, ਆਪ ਕਿਆ ਚਾਹਤੇ ਹੋ ? ਇਨ ਮੇਂ ਰਾਇ ਸਿੰਘ ਬੋਲਾ, ਗਰੀਬ ਨਿਵਾਜ਼, ਜੇ ਆਪ ਅਸਾਂ ਤੇ ਤਰੁਠੇ ਹੋ, ਤਾਂ ਆਪ ਅਸਾਂ ਕਾ ਲਿਖਾ ਸਿਖੀ ਸੇ ਪੰਚਾਇਤੀ ਬੇਦਾਵਾ ਪਾੜ ਕੇ ਸਿਖੀ ਦਾਨ ਬਖਸ਼ੀਏ। ਸਤਿਗੁਰਾਂ ਤੀਨ ਦਫਾ ਸ੍ਰੀ ਮੁਖ ਥੀਂ "ਧੰਨ ਸਿੱਖੀ, ਧੰਨ ਸਿੱਖੀ, ਧੰਨ ਸਿਖੀ ਕਹਿ ਕੇ ਖੀਸੇ ਸੇ ਬੇਦਾਵੇ

---

*3. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਭਾਗ 1, ਪੰਨਾ 1027-28*

*4. ਸਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਸੰਪਾਦਕ, ਪਿਆਰਾ ਸਿੰਘ ਪਦਮ--ਭੂਮਿਕਾ, ਪੰਨਾ 20)*

ਵਾਲਾ ਕਾਗਜ਼ ਨਿਕਾਲ ਲੀਰੋ ਲੀਰ ਕਰ ਦੀਆ। ਇਹ ਘਟਨਾ ਸੰਮਤ ਸਤਰਾਂ ਸੌ ਬਾਸਠ ਪੋਖ ਮਾਸੇ ਤੀਸ ਰਵੀਵਾਰ ਕੇ ਦਿਹੁੰ ਕੀ ਹੈ"।[5]

ਭੱਟ ਵਹੀ ਮਲਤਾਨੀ ਸਿੰਧੀ, ਖਾਤਾ ਪੁਆਰ ਬੰਝਰਉਤੋਂ ਕਾ" ਵਿਚ ਇਹ ਵੀ ਲਿਖਿਆ ਹੈ: ਰਾਇ ਸਿੰਘ ਬੇਟਾ ਮਾਈ ਦਾਸ ਕਾ, ਪੋਤਾ ਬੱਲੂ ਰਾਇ ਕਾ, ਪੜਪੋਤਾ ਮੂਲ ਚੰਦ ਕਾ ਜਲ੍ਹਾਨਾ ਸੰਬਤ ਸਤ੍ਰਾਂ ਸੈ ਬਾਸਠ ਪੋਖ ਪ੍ਰਵਿਸ਼ਟੇ ਤੀਸ ਸਨੀਵਾਰ ਕੇ ਦਿਹੁੰ ਖਿਦਰਾਣਾ ਗ੍ਰਾਮ ਕੇ ਮਲ੍ਹਾਨ ਢਾਬ ਈਸਰ ਸਰਕੇ ਕਿਨਾਰੇ ਚਾਲੀ ਸਿਖਾਂ ਕੀ ਚਉਂਕੀ ਮੇਂ ਤੁਰਕ ਫੌਜ ਗੈਲ ਲੜਕੇ ਸਾਹਵੇਂ ਮਾਥੇ ਜੂਝ ਕੇ ਸ਼ਹਾਦਤ ਪਾਈ- ਗੈਲੋਂ ਬੇਟਾ ਮਹਾਂ ਸਿੰਘ ਸੀਤਲ ਸਿੰਘ ਮਾਰੇ ਗਏ।

ਬੇਦਾਵਾ ਪੜਾਉਣ ਵਾਲਿਆਂ ਵਿਚ ਭਾਈ ਰਾਇ ਸਿੰਘ, ਮਹਾਂ ਸਿੰਘ, ਸੁੰਦਰ ਸਿੰਘ ਤੇ ਮਾਈ ਭਾਗ ਕੌਰ ਦਾ ਵਿਸ਼ੇਸ਼ ਹੱਥ ਸੀ। ਇਹਨਾਂ ਸਿਰ ਹੀ ਟੁੱਟੀ ਗੰਢਾਉਣ ਦਾ ਸਿਹਰਾ ਬੱਝਦਾ ਹੈ। ਰਤਨ ਸਿੰਘ ਭੰਗੂ ਵੀ ਲਿਖਦਾ ਹੈ: ਸਤਿਗੁਰ ਕਿਹਾ: 'ਸਿੱਖੋ ਮੰਗ ਲੇਹੋ। ਮੈਂ ਤੁੱਠੋ ਮੰਗਲਿਹੋ ਸੋ ਦੇਹੋਂ।'

*ਤੋ ਉਨ ਅੱਗਯੋਂ ਗੱਲ ਸੁਨਾਈ। ਹੋ ਹੁ ਤੁੱਠੇ ਲਿਹੁ ਟੁੱਟੀ ਗੰਢਾਈ।*
*ਸ੍ਰੀ ਸਤਿਗੁਰ ਗਲ ਮੰਨ ਲਈ ਕਾਗਜ ਖੀਸਯੋਂ ਲਿਕਾਰ।*
*ਧੰਨਿ ਧੰਨਿ ਗੁਰ ਸਿਖਨ ਕਹਯੋ ਕੀਯੋ ਪ੍ਰਸ੍ਵਾਰਥ ਉਪਕਾਰ[7]।*

ਨਿਰਸੰਦੇਹ ਸਭ ਸਿੱਖਾਂ ਦੀ ਬਹਾਦਰੀ ਕਮਾਲ ਦੀ ਸੀ, ਪਰ ਚਾਲੀ ਮੁਕਤਿਆਂ ਵਿਚ ਭਾਈ ਮਹਾਂ ਸਿੰਘ ਸ਼ਹੀਦ ਦਾ ਨਾਮ ਵਿਸ਼ੇਸ਼ ਪ੍ਰਸਿੱਧੀ ਦਾ ਲਖਾਇਕ ਬਣਿਆ ਹੈ[8]।

ਕੁਝ ਲੇਖਕਾਂ ਦਾ ਖਿਆਲ ਹੈ ਕਿ ਮੁਕਤਸਰ ਦੇ ਯੁੱਧ ਵਿਚ ਚਾਲੀ ਮੁਕਤਿਆਂ ਵਿਚ ਸ਼ਹਾਦਤ ਪਾਉਣ ਵਾਲਾ ਉੱਘਾ ਸਿੱਖ ਮਹਾਂ ਸਿੰਘ ਜ਼ਰੂਰ ਹੈ, ਪਰ ਇਹ ਮਹਾਂ ਸਿੰਘ ਭਾਈ ਰਾਇ ਸਿੰਘ ਦਾ ਪੁੱਤਰ ਨਹੀਂ ਸਗੋਂ ਹੋਰ ਗੁਰਸਿੱਖ ਹੈ ਜੋ ਮਾਝੇ ਦੇ ਉੱਘੇ ਪਿੰਡ ਸੁਰ ਸਿੰਘ ਦਾ ਰਹਿਣ ਵਾਲਾ ਸੀ। ਉਹ ਵਧੇਰੇ ਸਮਾਂ ਆਪਣੇ ਨਾਨਕੇ ਪਿੰਡ ਰਟੌਲ ਰਿਹਾ ਸੀ, ਇਸ ਕਰਕੇ ਉਹ ਮਹਾਂ ਸਿੰਘ ਰਟੌਲ ਕਰਕੇ ਵੀ ਜਾਣਿਆ ਜਾਂਦਾ ਹੈ। ਪਿੰਡ ਸੁਰ ਸਿੰਘ ਵਿਚ ਜ਼ਬਰਦਸਤ ਰਵਾਇਤ ਪ੍ਰਚੱਲਿਤ ਹੈ ਕਿ ਮੁਕਤਸਰ ਵਿਚ ਸ਼ਹੀਦ ਹੋਣ ਵਾਲੇ ਭਾਈ ਮਹਾਂ ਸਿੰਘ ਜੀ ਭਾਈ ਮਨੀ ਸਿੰਘ ਦੇ ਭਤੀਜੇ ਨਹੀਂ ਸਗੋਂ ਸੁਰ ਸਿੰਘ ਪਿੰਡ ਦੇ ਢਿੱਲੋਂ ਗੋਤ ਦੇ ਜੱਟ ਸਿੱਖ ਸਨ। ਇਸ ਦਾ ਜ਼ਿਕਰ ਪ੍ਰੋ. ਕਰਤਾਰ ਸਿੰਘ ਨੇ ਵੀ ਗੁਰੂ ਗੋਬਿੰਦ ਸਿੰਘ ਦੀ ਜੀਵਨ-ਗਾਥਾ ਵਿਚ ਕੀਤਾ ਹੈ, ਪਰ ਭਾਈ ਮਨੀ ਸਿੰਘ ਦੇ ਭਤੀਜੇ ਮਹਾਂ ਸਿੰਘ ਬਾਰੇ ਲਿਖਤੀ ਸੋਮਿਆਂ ਦੀ ਇਤਨੀ ਭਰਮਾਰ ਹੈ

5. *ਉਹੀ, ਪੰਨਾ 173*
6. *ਪਿਆਰਾ ਸਿੰਘ ਪਦਮ, ਚਾਲੀ ਮੁਕਤੇ, ਪੰਨਾ 22*
7. *ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 70*
8. *ਪ੍ਰਮੁੱਖ ਸਿੰਘ ਸ਼ਖਸੀਅਤਾਂ (ਸੰਪਾਦਕ ਰੂਪ ਸਿੰਘ) ਪੰਨਾ 80 ਵਿਚ ਗਿਆਨੀ ਗੁਰਚਰਨ ਸਿੰਘ ਮੁਕਤਸਰੀ ਨੇ ਭਾਈ ਮਹਾਂ ਸਿੰਘ ਦਾ ਪਿੰਡ ਰਟੌਲ ਜ਼ਿਲਾ ਅੰਮ੍ਰਿਤਸਰ ਲਿਖਿਆ ਹੈ - ਇਹ ਖੋਜ ਦਾ ਮੁਥਾਜ ਹੈ।*

ਕਿ ਸੁਰ ਸਿੰਘ ਵਾਲੇ ਮਹਾਂ ਸਿੰਘ ਵਾਲੀ ਰਵਾਇਤ ਨੂੰ ਬਿਨਾਂ ਵਧੇਰੀ ਖੋਜ ਦੇ ਪਰਵਾਨ ਕਰਨਾ ਕਠਿਨ ਹੈ। ਉਂਝ ਇਹ ਰਿਵਾਇਤ ਸੁੱਟ ਪਾਉਣ ਵਾਲੀ ਨਹੀਂ। ਪਿੰਡ ਵਿਚ ਭਾਈ ਮਹਾਂ ਸਿੰਘ ਦਾ ਗੁਰਦੁਆਰਾ ਵੀ ਬਣਿਆ ਹੋਇਆ ਹੈ। ਕੀ ਮੁਕਤਸਰ ਵਿਚ ਦੋ ਮਹਾਂ ਸਿੰਘ ਸ਼ਹੀਦ ਹੋਏ? ਇਸ ਬਾਰੇ ਖੋਜ ਦੀ ਹੋਰ ਲੋੜ ਹੈ। ਤਦ ਤਕ ਤਾਂ ਸਾਨੂੰ ਭੱਟ ਵਹੀਆਂ ਦੇ ਆਧਾਰ 'ਤੇ ਭਾਈ ਮਹਾਂ ਸਿੰਘ ਪੁੱਤਰ ਰਾਇ ਸਿੰਘ ਨੂੰ ਹੀ "ਟੁੱਟੀ ਗੰਢਣ ਵਾਲਾ" ਮਹਾਂ ਸਿੰਘ ਮੰਨਣਾ ਪਵੇਗਾ।[9]



*9. ਅਜੀਤ, 16-7-99 ਵਿਚ ਛਪੇ ਨਰਿੰਜਨ ਸਿੰਘ ਸਾਥੀ ਦੇ ਲੇਖ ਦੇ ਹਵਾਲੇ ਨਾਲ।*

# ਬਾਬਾ ਬੰਦਾ ਸਿੰਘ ਬਹਾਦਰ

ਬੰਦਾ ਸਿੰਘ ਬਹਾਦਰ ਸਿੱਖ ਇਤਿਹਾਸ ਦੀ ਉਹ ਸਦੀਵੀਂ ਸ਼ਮ੍ਹਾ ਹੈ, ਜੋ ਖਾਲਸਾ ਰਾਜ ਕਾਇਮ ਕਰਨ ਦੀ ਕ੍ਰਿਸ਼ਮਿਆਂ ਭਰਪੂਰ ਗਾਥਾ ਨੂੰ ਹੈਸ਼ਰ ਤਕ ਰੋਸ਼ਨੀ ਬਖਸ਼ਦੀ ਰਹੇਗੀ। ਉਂਝ ਇਹ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੇ ਖੰਡੇ ਦੇ ਅੰਮ੍ਰਿਤ ਦਾ ਹੀ ਸੀ ਜਿਸ ਨਾਲ ਇਕ ਸੰਸਾਰ-ਤਿਆਗੀ ਕੱਟੜ ਵੈਸ਼ਨੂ ਸਾਧ ਇਕ ਸੂਰਬੀਰ ਸਿਪਾਹੀ ਬਣ ਗਿਆ। ਬੰਦਾ ਸਿੰਘ ਬਹਾਦਰ ਨੇ ਸਿੱਖਾਂ ਨੂੰ ਲੜਨਾ, ਜਿੱਤਣਾ ਤੇ ਰਾਜ ਕਰਨਾ ਸਿਖਾਇਆ। ਸਿੱਖਾਂ ਵਿਚ ਨਿਰਸੰਦੇਹ ਨਵੀਂ ਰੂਹ ਭਰਨ ਦਾ ਇਤਿਹਾਸਕ ਕਾਰਜ ਗੁਰੂ ਗੋਬਿੰਦ ਸਿੰਘ ਜੀ ਨੇ ਕੀਤਾ ਪਰ ਬੰਦੇ ਨੇ ਉਸ ਕਾਰਜ ਨੂੰ ਇਕ ਨਵੀਂ ਸੇਧ ਦਿੱਤੀ। ਡਾ: ਗੰਡਾ ਸਿੰਘ ਨੇ ਠੀਕ ਹੀ ਲਿਖਿਆ ਹੈ ਕਿ "ਬੰਦਾ ਸਿੰਘ ਨੇ ਡੇਢ ਕੁ ਸਾਲ ਦੇ ਥੋੜ੍ਹੇ ਜਿਹੇ ਸਮੇਂ ਵਿਚ ਹੀ ਚੜ੍ਹਦੇ ਪੰਜਾਬ ਵਿਚੋਂ ਮੁਗਲ ਰਾਜ ਦੀ ਸਫ ਵਲ੍ਹੇਟ ਦਿੱਤੀ ਅਤੇ ਉਸਦੀ ਥਾਂ ਸੱਤ ਸੌ ਸਾਲ ਤੋਂ ਬਾਅਦ ਮੁੜ ਪੰਜਾਬੀਆਂ ਦਾ ਰਾਜ ਕਾਇਮ ਕਰ ਦਿੱਤਾ ਅਤੇ ਦੇਸ਼ ਵਿਚ ਸੁਤੰਤਰਤਾ ਦੀ ਐਸੀ ਜੋਤਿ ਜਗਾਈ ਜੋ ਮੁਗਲਾਂ ਦੇ ਸਾਮਰਾਜੀ ਝੱਖੜਾਂ ਨਾਲ ਕੁਝ ਚਿਰ ਮੱਧਮ ਤਾਂ ਭਾਵੇਂ ਪੈ ਗਈ ਪਰ ਉੱਕੀ ਹੀ ਬੁਝਾਈ ਨਾ ਜਾ ਸਕੀ[1]।" ਡਾ. ਗੋਕਲ ਚੰਦ ਨੇ ਠੀਕ ਹੀ ਲਿਖਿਆ ਹੈ ਕਿ ਗੁਰੂ ਜੀ ਨੇ ਤਾਂ ਬੀਜ ਬੀਜਿਆ ਸੀ, ਪ੍ਰੰਤੂ ਫਸਲ ਦੀ ਕਟਾਈ ਬੰਦਾ ਸਿੰਘ ਨੇ ਹੀ ਕੀਤੀ[2]। ਬੰਦਾ ਸਿੰਘ ਬਹਾਦਰ ਦੇ ਕਾਰਨਾਮੇ ਅਤੇ ਉਸਦੀ ਸ਼ਹਾਦਤ ਸਿੱਖ ਇਤਿਹਾਸ ਦੀ ਗੌਰਵਮਈ ਗਾਥਾ ਹੈ ਤੇ ਸਿੱਖ ਇਤਿਹਾਸ ਵਿਚ ਹੋਏ ਸਾਕਿਆਂ ਬਾਰੇ ਲਿਖਦਿਆਂ ਬੰਦਾ ਬਹਾਦਰ ਦੀ ਗਾਥਾ ਦਾ ਜ਼ਿਕਰ ਨ ਕਰਨਾ ਇਤਿਹਾਸ ਵਲੋਂ ਅੱਖਾਂ ਫੇਰਨ ਦੇ ਤੁੱਲ ਹੋਵੇਗਾ।

ਬੰਦਾ ਬਹਾਦਰ ਦਾ ਜਨਮ 27 ਅਕਤੂਬਰ, 1670 ਈ: ਨੂੰ ਕਸ਼ਮੀਰ ਦੇ ਪੁਣਛ ਜ਼ਿਲਾ ਦੇ ਨਗਰ ਰਾਜੌਰੀ ਵਿਚ ਹੋਇਆ। ਉਸ ਦਾ ਬਚਪਨ ਦਾ ਨਾਮ ਲਛਮਣ ਦੇਵ ਸੀ ਤੇ ਪਿਤਾ ਦਾ ਨਾਮ ਰਾਮਦੇਵ ਸੀ। ਉਹ ਰਾਜਪੂਤ ਘਰਾਣੇ ਨਾਲ ਸੰਬੰਧਿਤ ਸੀ[3]। ਲਛਮਣ ਦੇਵ ਸ਼ਸਤਰ

1. *ਸੈਨਾਪਤਿ, ਸ੍ਰੀ ਗੁਰ ਸੋਭਾ (ਸੰਪਾਦਕ ਡਾ: ਗੰਡਾ ਸਿੰਘ), ਪੰਨਾ 55*
2. *ਡਾ: ਗੋਕਲ ਚੰਦ ਨਾਰੰਗ, ਗਲੋਰੀਅਸ ਹਿਸਟਰੀ ਔਫ ਸਿੱਖਇਜ਼ਮ, ਪੰਨਾ 153*
3. ***Prof. Harbans Singh, Encyclopaedia of Sikhism P.273*** *ਵਿਚ ਹਾਕਮ ਰਾਏ (ਅਹਿਵਾਲ-ਇ ਲਛਮਣ ਦਾਸ ਉਰਫ ਬੰਦਾ ਸਾਹਿਬ) ਦੇ ਆਧਾਰ ਤੇ ਉਸ ਨੂੰ ਸੋਢੀ ਗੋਤ ਦਾ ਲਿਖਦੇ ਹਨ, ਜੋ ਸਹੀ ਨਹੀਂ ਹੈ।*

ਵਿਦਿਆ ਵਿਚ ਨਿਪੁੰਨ ਸੀ। ਉਸ ਨੂੰ ਸ਼ਿਕਾਰ ਦਾ ਬਹੁਤ ਸ਼ੌਕ ਸੀ। ਇਕ ਦਿਨ ਉਸ ਤੋਂ ਗਰਭਵਤੀ ਹਿਰਨੀ ਮਾਰੀ ਗਈ ਜਿਸਦੇ ਫਲਸਰੂਪ ਐਸਾ ਵੈਰਾਗ ਹੋਇਆ ਕਿ ਉਸ ਨੇ ਘਰ ਬਾਰ ਤਿਆਗ ਦਿੱਤਾ। ਪਹਿਲਾਂ ਉਹ ਜਾਨਕੀ ਦਾਸ ਸਾਧੂ ਦਾ ਚੇਲਾ ਬਣਿਆ। ਫਿਰ ਉਹ ਫਿਰਦਾ ਫਿਰਦਾ ਕਸੂਰ ਦੇ ਨੇੜੇ ਬਾਬਾ ਰਾਮ ਥੰਮਣ ਦੇ ਅਸਥਾਨ 'ਤੇ ਆਇਆ ਤੇ ਉਹ ਰਾਮ ਦਾਸ ਬੈਰਾਗੀ ਦਾ ਚੇਲਾ ਬਣ ਗਿਆ। ਜਿਸ ਨੇ ਉਸਨੂੰ ਮਾਧੋ ਦਾਸ ਦਾ ਨਾਮ ਦਿੱਤਾ। ਫਿਰ ਉਹ ਦੱਖਣ ਵੱਲ ਨਾਸਿਕ ਦੇ ਨੇੜੇ ਪੰਚਵਟੀ ਦੇ ਜੰਗਲਾਂ ਵਿਚ ਚਲਾ ਗਿਆ। ਉਥੇ ਉਸ ਨੇ ਇਕ ਯੋਗੀ ਔਘੜ ਨਾਥ ਤੋਂ ਯੋਗ ਦੀ ਸਿੱਖਿਆ ਪ੍ਰਾਪਤ ਕੀਤੀ ਤੇ ਫੇਰ ਨੰਦੇੜ ਜਾ ਕੇ ਆਪਣਾ ਮੱਠ ਕਾਇਮ ਕਰਕੇ ਨਿਵਾਸ ਕਰ ਲਿਆ। ਉਹ ਹਰ ਆਏ ਗਏ ਸਾਧੂ ਨੂੰ ਆਪਣੇ ਜੰਤ੍ਰ ਮੰਤ੍ਰ ਤੇ ਬੀਰਾਂ ਦੇ ਜ਼ੋਰ ਨਾਲ ਪ੍ਰੇਸ਼ਾਨ ਕਰਦਾ ਰਹਿੰਦਾ ਸੀ। ਇਸ ਨੇ ਗੁਰੂ ਸਾਹਿਬ ਨੂੰ ਵੀ ਪ੍ਰੇਸ਼ਾਨ ਕਰਨ ਦਾ ਯਤਨ ਕੀਤਾ ਪਰ ਸਫਲ ਨਾ ਹੋਇਆ। ਡਾ. ਗੰਡਾ ਸਿੰਘ ਨੇ ਅਹਿਮਦ ਸ਼ਾਹ ਬਟਾਲੀਏ ਦੀ ਰਚਨਾ "ਇਬਤਦਾਏ ਸਿੰਘਾਂ ਮਜ਼ਹਬੇ ਏਸ਼ਾਂ" ਵਿਚ ਬੰਦੇ ਦੀ ਗੁਰੂ ਸਾਹਿਬ ਨਾਲ ਹੋਈ ਮੁਲਾਕਾਤ ਦਾ ਇਉਂ ਉਲੇਖ ਕੀਤਾ ਹੈ[4]:

ਬੰਦਾ: ਆਪ ਕੌਣ ਹੋ?

ਗੁਰੂ ਜੀ: ਉਹ ਜਿਸ ਨੂੰ ਤੂੰ ਜਾਣਦਾ ਹੈਂ।

ਬੰਦਾ: ਮੈਂ ਕੀ ਜਾਣਦਾ ਹਾਂ?

ਗੁਰੂ ਜੀ: ਤੂੰ ਆਪਣੇ ਮਨ ਤੋਂ ਹੀ ਪੁੱਛ।

ਬੰਦਾ: ਆਪ ਗੁਰੂ ਗੋਬਿੰਦ ਸਿੰਘ ਹੋ?

ਗੁਰੂ ਜੀ: ਹਾਂ।

ਬੰਦਾ: ਆਪ ਇਥੇ ਕਿਸ ਤਰ੍ਹਾਂ ਆਏ ਹੋ?

ਗੁਰੂ ਜੀ: ਇਸ ਲਈ ਕਿ ਤੈਨੂੰ ਆਪਣਾ ਸਿੰਘ ਸਜਾਵਾਂ।

ਬੰਦਾ: ਮੈਨੂੰ ਪ੍ਰਵਾਨ ਹੈ, ਮੈਂ ਤਾਂ ਆਪ ਦਾ ਬੰਦਾ ਹੀ ਹਾਂ।

ਬੰਦੇ ਦੀ ਮੁਲਾਕਾਤ ਗੁਰੂ ਜੀ ਨਾਲ 3 ਸਤੰਬਰ, 1708 ਨੂੰ ਹੋਈ। ਗੁਰੂ ਜੀ ਨੇ ਮਾਧੋ ਦਾਸ ਨੂੰ ਅੰਮ੍ਰਿਤ ਛਕਾਇਆ ਤੇ ਉਸ ਦਾ ਨਾਮ ਗੁਰਬਖਸ਼ ਸਿੰਘ ਰੱਖਿਆ ਪ੍ਰੰਤੂ ਉਸਨੇ ਆਪਣੇ ਆਪ ਨੂੰ ਗੁਰੂ ਜੀ ਦਾ ਬੰਦਾ ਕਿਹਾ ਸੀ ਇਸ ਲਈ ਉਸ ਦਾ ਪ੍ਰਸਿੱਧ ਨਾਮ ਬੰਦਾ ਸਿੰਘ ਹੀ ਪ੍ਰਚੱਲਿਤ ਰਿਹਾ। ਰਤਨ ਸਿੰਘ ਭੰਗੂ ਵੀ ਲਿਖਦਾ ਹੈ:

*ਤਬ ਉਨ ਕਹਯੋ ਮੈਂ ਬੰਦਾ ਤੋਰਾ। ਮੈਂ ਤੁਹਿ ਸਿੰਘ ਗੁਰੂ ਤੂੰ ਮੋਰਾ।*
*ਅਬ ਮੈਂ ਭਯੋ ਤੁਮਾਰੋ ਦਾਸ। ਸੋ ਮੈਂ ਕਰੋਂ ਹੁਕਮ ਹੋਇ ਖਾਸ।*

..................

4. *ਡਾ. ਗੰਡਾ ਸਿੰਘ, ਸਿੱਖ ਇਤਿਹਾਸ ਬਾਰੇ, ਪੰਨਾ 52*

*ਜਬ ਐਸੇ ਉਸ ਬਚਨ ਕਹੇ ਹਾਥ ਜੋੜ ਸਿਰ ਨਯਾਇ।*

*......................*

*ਭਏ ਪ੍ਰਸੰਨ ਤਬ ਸਤਿਗੁਰੂ ਲੀਨੋ ਚਰਨਨ ਲਾਇ।*[5]

ਕਈ ਲੇਖਕਾਂ ਜਿਵੇਂ ਭਾਈ ਸੰਤੋਖ ਸਿੰਘ ਤੇ ਡਾ. ਹਰੀ ਰਾਮ ਗੁਪਤਾ ਆਦਿ ਇਸ ਤੱਥ 'ਤੇ ਕਿੰਤੂ ਪ੍ਰੰਤੂ ਕਰਦੇ ਹਨ ਕਿ ਬੰਦੇ ਨੇ ਅੰਮ੍ਰਿਤ ਛਕਿਆ। ਪਰ ਜੇ ਗਹੁ ਨਾਲ ਵਿਚਾਰੀਏ ਤਾਂ ਗੁਰੂ ਸਾਹਿਬ ਇਕ ਬੇ-ਅੰਮ੍ਰਿਤੀਏ ਨੂੰ ਸਿੱਖਾਂ ਦਾ ਆਗੂ ਕਿਵੇਂ ਥਾਪ ਸਕਦੇ ਸਨ? ਇਸ ਲਈ ਸੱਯਦ ਮੁਹੰਮਦ ਲਤੀਫ ਤੇ ਅੰਗਰੇਜ਼ ਲੇਖਕ ਐਮ. ਗਰੇਗਰ ਵੀ ਇਸ ਤੱਥ ਨੂੰ ਸਵੀਕਾਰ ਕਰਦੇ ਹਨ ਕਿ ਗੁਰੂ ਸਾਹਿਬ ਨੇ ਬੰਦੇ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ।

*ਬੰਦਾ ਪੰਜਾਬ ਵੱਲ :* ਗੁਰੂ ਸਾਹਿਬ ਨੇ ਬੰਦਾ ਸਿੰਘ ਨੂੰ ਆਪਣੇ ਭੱਥੇ ਦੇ ਪੰਜ ਤੀਰ, ਨਿਸ਼ਾਨ ਤੇ ਨਗਾਰਾ ਬਖਸ਼ਿਆ ਤੇ ਉਸ ਨਾਲ ਪੰਜ ਮੁਖੀ ਸਿੱਖ ਭਾਈ ਬਾਜ ਸਿੰਘ, ਭਾਈ ਬਿਨੋਦ ਸਿੰਘ, ਭਾਈ ਕਾਨ੍ਹ ਸਿੰਘ, ਭਾਈ ਦਇਆ ਸਿੰਘ ਤੇ ਭਾਈ ਰਾਮ ਸਿੰਘ ਭੇਜੇ। ਉਸ ਦਾ ਮਨੋਰਥ ਉੱਤਰੀ ਭਾਰਤ ਵਿਚ ਜਾ ਕੇ ਗੁਰੂ ਦੋਖੀਆਂ ਖਾਸ ਕਰਕੇ, ਸਰਹੰਦ ਦੇ ਫੌਜਦਾਰ ਵਜ਼ੀਦ ਖਾਂ ਨੂੰ ਸਜ਼ਾ ਦੇਣਾ ਸੀ। ਬੰਦਾ ਬਹਾਦਰ ਨੇ ਦਿੱਲੀ ਦੀ ਸਰਹੱਦ ਨੇੜੇ ਖੜਖੋਡਾ ਪਰਗਣੇ ਜਾ ਕੇ ਟਿਕਾਣਾ ਕੀਤਾ। ਇਹ ਥਾਂ ਦਿੱਲੀ ਤੋਂ 20 ਕੁ ਮੀਲ ਦੀ ਦੂਰੀ 'ਤੇ ਸੀ। ਇਸ ਥਾਂ ਤੋਂ ਉਸ ਨੇ ਸਿੱਖਾਂ ਨੂੰ ਹੁਕਮਨਾਮੇ ਲਿਖੇ[7]।

ਛੇਤੀ ਹੀ ਸਿੱਖ ਬੰਦਾ ਸਿੰਘ ਨਾਲ ਮਿਲਣੇ ਸ਼ੁਰੂ ਹੋ ਗਏ। ਇਹਨਾਂ ਵਿਚ ਭਾਈ ਭਗਤੂ ਦੇ ਵੰਸ਼ 'ਚੋ ਫਤਹਿ ਸਿੰਘ, ਭਾਈ ਰੂਪੇ ਦੀ ਵੰਸ਼ 'ਚੋ ਕਰਮ ਸਿੰਘ, ਧਰਮ ਸਿੰਘ, ਸਲੌਦੀ ਦੇ ਸਿੱਖ ਆਲੀ ਸਿੰਘ ਤੇ ਮਾਲੀ ਸਿੰਘ ਤੇ ਫੂਲਕੀਆਂ ਰਿਆਸਤਾਂ ਦੇ ਵਡੇਰੇ ਰਾਮ ਸਿੰਘ ਤੇ ਤਿਲੋਕ ਸਿੰਘ ਮੁੱਖੀ ਸਨ। ਬੰਦਾ ਸਿੰਘ ਦੀ ਸੈਨਾ ਦੀ ਗਿਣਤੀ ਕਾਫੀ ਵੱਧ ਗਈ। ਇਸ ਵਿਚ ਤਿੰਨ ਤਰ੍ਹਾਂ ਦੇ ਲੋਕ ਸ਼ਾਮਿਲ ਸਨ। ਗੁਰੂ ਖਾਤਰ ਤਨ, ਮਨ ਤੇ ਧਨ ਵਾਰਨ ਵਾਲੇ ਸਭ ਤੋਂ ਪਹਿਲਾਂ ਬੰਦਾ ਬਹਾਦਰ ਨਾਲ ਆ ਮਿਲੇ। ਉਹਨਾਂ ਦਾ ਉਦੇਸ਼ ਲੁੱਟਮਾਰ ਨਹੀਂ ਸੀ ਸਗੋਂ ਉਹ ਤਾਂ ਗੁਰੂ ਦੇ ਹੁਕਮ 'ਤੇ ਆਪਾ ਵਾਰਨ ਲਈ ਬੰਦੇ ਨਾਲ ਆ ਮਿਲੇ ਸਨ। ਦੂਸਰੇ ਅਜਿਹੇ ਸਨ ਜਿਹਨਾਂ ਨੂੰ ਤਨਖਾਹ ਦੇ ਕੇ ਭਾਈ ਰਾਮ ਸਿੰਘ ਤਿਲੋਕ ਸਿੰਘ ਨੇ ਹਕੂਮਤ ਵਿਰੁੱਧ ਲੜਨ ਲਈ ਭੇਜਿਆ ਸੀ। ਅਜਿਹੇ ਲੋਕ ਹਕੂਮਤ ਦੇ ਚੌਧਰੀਆਂ 'ਚ ਸ਼ਾਮਲ ਸਨ ਤੇ ਉਹ ਨਿੱਜੀ ਰੂਪ ਵਿਚ ਹਕੂਮਤ

---

*5. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 79-80 ਤੇ ਵੇਖੋ ਸ੍ਵਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰਨਾ 199 'ਤੇ ਲਿਖਿਆ ਹੈ: 'ਸਤਿਗੁਰਾਂ ਇਸੇ ਭਾਈ ਦਯਾ ਸਿੰਘ ਆਦਿ ਸਿੱਖਾਂ ਕੋ ਗੈਲ ਲੈ ਆਪਨੇ ਪਾਵਨ ਹਾਥੋਂ ਸੇ ਖੰਡੇ ਕੀ ਪਾਹੁਲ ਦੇ ਕੇ ਬੈਰਾਗੀ ਸੇ ਸਿੰਘ ਸਜਾ ਦਿੱਤਾ।"*

*6. ਸੱਯਦ ਮੁਹੰਮਦ ਲਤੀਫ, ਹਿਸਟਰੀ ਆਫ ਦਾ ਪੰਜਾਬ, ਪੰਨਾ 274 ਤੇ ਐਮ. ਗਰੇਗਰ, ਹਿਸਟਰੀ ਆਫ ਦੀ ਸਿੱਖਸ, ਜਿਲਦ 1 ਪੰਨਾ 106*

*7. ਪਿਆਰਾ ਸਿੰਘ ਪਦਮ, ਸੰਖੇਪ ਸਿੱਖ ਇਤਿਹਾਸ, ਪੰਨਾ 80*

ਵਿਰੁੱਧ ਲੜ ਨਹੀਂ ਸਨ ਸਕਦੇ। ਤੀਸਰੀ ਕਿਸਮ ਦੇ ਲੋਕ ਤਾਂ ਧਨ ਮਾਲ ਦੀ ਲੁੱਟ ਖਾਤਿਰ ਆ ਮਿਲੇ ਸਨ। ਬੰਦੇ ਦੀ ਫੌਜ ਦੀ ਗਿਣਤੀ ਜੋ ਸ਼ੁਰੂ ਵਿਚ 4000 ਘੋੜ ਸਵਾਰ ਤੇ 8000 ਪਿਆਦਾ ਸੀ, ਛੇਤੀ ਹੀ 40000 ਤਕ ਪਹੁੰਚ ਗਈ।[8]

ਸਭ ਤੋਂ ਪਹਿਲਾਂ ਬੰਦਾ ਸਿੰਘ ਬਹਾਦਰ ਨੇ ਕੈਥਲ ਨੇੜੇ ਪਿੰਡ ਭੋਨਾ 'ਚ ਲਾਹੌਰ ਤੋਂ ਦਿੱਲੀ ਵੱਲ ਲਿਜਾਇਆ ਜਾ ਰਿਹਾ ਖਜ਼ਾਨਾ ਲੁੱਟਿਆ। ਉਸ ਦਾ ਅਗਲਾ ਨਿਸ਼ਾਨਾ ਸਮਾਣਾ ਸੀ। ਗੁਰੂ ਤੇਗ ਬਹਾਦਰ ਜੀ ਦਾ ਕਾਤਲ ਜਲਾਲ-ਉਲ-ਦੀਨ ਇਸ ਸ਼ਹਿਰ ਦਾ ਸੀ। ਇਸ ਸ਼ਹਿਰ ਦੀ ਖੂਬ ਲੁੱਟ ਕੀਤੀ ਗਈ ਤੇ 1000 ਦੇ ਲਗਭਗ ਲੋਕ ਮੌਤ ਦੇ ਘਾਟ ਉਤਾਰੇ ਗਏ। ਸਮਾਣੇ ਉਪਰ ਹਮਲਾ 26 ਨਵੰਬਰ, 1709 ਨੂੰ ਕੀਤਾ ਗਿਆ। ਫਿਰ ਬੰਦਾ ਘੁੜਾਮ, ਠਸਕਾ, ਸ਼ਾਹਬਾਦ ਤੇ ਮੁਸਤਫਾਬਾਦ, ਅੰਬਾਲਾ ਤੇ ਕੁੰਜਪੁਰਾ ਲੁੱਟਦਾ ਹੋਇਆ ਕਪੂਰੀ ਪਹੁੰਚਿਆ। ਕੁੰਜਪੁਰਾ ਵਜ਼ੀਦ ਖਾਂ ਫੌਜਦਾਰ ਸਰਹੰਦ ਦਾ ਜੱਦੀ ਨਗਰ ਸੀ। ਕਪੂਰੀ ਸਢੌਰੇ ਤੋਂ ਚਾਰ ਮੀਲ ਸੀ ਤੇ ਉਥੋਂ ਦਾ ਹਾਕਮ ਕਦਮ-ਉਦ-ਖਾਂ ਅਤਿ ਦਰਜੇ ਦਾ ਜ਼ਾਲਮ ਤੇ ਦੁਰਾਚਾਰੀ ਸੀ। ਕਪੂਰੀ ਨੂੰ ਸਿੰਘਾਂ ਵਲੋਂ ਤਬਾਹ ਕਰ ਦਿੱਤਾ ਗਿਆ। ਅਗਲਾ ਨਿਸ਼ਾਨਾ ਸਢੌਰਾ ਸੀ ਕਿਉਂਕਿ ਇਥੋਂ ਦੇ ਜ਼ਾਲਮ ਹਾਕਮ ਉਸਮਾਨ ਖਾਂ ਨੇ ਭੰਗਾਣੀ ਦੇ ਯੁੱਧ ਵਿਚ ਗੁਰੂ ਗੋਬਿੰਦ ਸਿੰਘ ਦੇ ਸਹਾਇਕ ਸ਼ਰਧਾਲੂ ਮੁਸਲਮਾਨ ਸੂਫੀ ਫਕੀਰ ਸੱਯਦ ਬੁਧੂ ਸ਼ਾਹ ਨੂੰ ਤਸੀਹੇ ਦੇ ਕੇ ਮਾਰ ਦਿੱਤਾ ਸੀ। ਉਸ ਨੇ ਉਸਮਾਨ ਖਾਂ ਨੂੰ ਮਾਰਿਆ ਤੇ ਹੋਰ ਅਣਗਿਣਤ ਦੁਸ਼ਟਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਬੰਦਾ ਅੱਗੇ ਵੱਧਦਾ ਗਿਆ ਤੇ ਛੱਤ-ਬਨੂੜ ਲਾਗੇ ਮਾਝੇ ਦੇ ਸਿੰਘ ਜੋ ਮਲੇਰਕੋਟਲੇ ਤੇ ਰੋਪੜ ਦੇ ਪਠਾਣਾਂ ਨੇ ਰੋਕ ਰੱਖੇ ਸਨ, ਬੰਦੇ ਨੂੰ ਆ ਮਿਲੇ। ਜ਼ਾਲਮਾਂ ਦੇ ਸਤਾਏ ਲੋਕ ਵੱਡੀ ਭਾਰੀ ਗਿਣਤੀ ਵਿਚ ਸਿੰਘਾਂ ਨਾਲ ਮਿਲਦੇ ਗਏ। ਬੰਦੇ ਨੇ ਮੁਖਲਿਸਪੁਰ ਦੇ ਕਿਲ੍ਹੇ ਨੂੰ ਜਿੱਤ ਕੇ ਉਸ ਦਾ ਨਾਮ ਲੋਹਗੜ੍ਹ ਰਖਿਆ।

ਸਰਹੰਦ ਉਪਰ 12 ਮਈ, 1710 ਨੂੰ ਹਮਲਾ ਕੀਤਾ ਗਿਆ। ਸਰਹੰਦ ਤੋਂ ਬਾਹਰ "ਚਪੜ ਚਿੜੀ" ਦੇ ਮੈਦਾਨ ਵਿਚ ਦੋ ਦਿਨ ਭਾਰੀ ਯੁੱਧ ਹੋਇਆ[9]। ਭਾਈ ਫਤਹਿ ਸਿੰਘ ਦੀ ਤਲਵਾਰ ਨਾਲ ਵਜ਼ੀਰ ਖਾਂ ਦਾ ਸਿਰ ਧੜ ਨਾਲੋਂ ਅੱਡ ਹੋ ਗਿਆ ਤੇ ਉਸ ਨੂੰ ਛੋਟੇ ਸਾਹਿਬਜ਼ਾਦਿਆਂ ਦੇ ਕਤਲ ਦੀ ਸਜ਼ਾ ਦਿੱਤੀ ਗਈ। 14 ਮਈ ਨੂੰ ਸਿੱਖਾਂ ਦਾ ਸਰਹੰਦ ਉਪਰ ਕਬਜ਼ਾ ਹੋ ਗਿਆ। ਸਰਹੰਦ ਦੀ ਲੜਾਈ ਵਿਚ ਧਾਰਮਿਕ ਜੋਸ਼ ਤੋਪਾਂ ਦੀ ਤਾਕਤ ਉਪਰ ਵਿਜੈ ਪ੍ਰਾਪਤ ਕਰਨ ਵਿਚ ਸਫਲ ਹੋਇਆ। ਇਸ ਲੜਾਈ ਵਿਚ ਫੌਜਦਾਰ ਤੇ ਸੁੱਚਾ ਨੰਦ ਦੀਵਾਨ ਤਾਂ ਮਾਰੇ ਹੀ ਗਏ ਪ੍ਰੰਤੂ ਸ਼ਹਿਰ ਦੀ ਵੀ ਇੱਟ ਨਾਲ ਇੱਟ ਵਜਾ ਦਿੱਤੀ ਗਈ ਤੇ ਲੋਕਾਂ ਨੂੰ ਫੌਜਦਾਰ ਦੇ ਜ਼ੁਲਮਾਂ ਦਾ ਬਦਲਾ ਚੁਕਾਉਣਾ ਪਿਆ।

---

*8. ਖਾਫੀ ਖਾਂ ਇਸੇ ਵਿਚਾਰ ਦਾ ਹੈ। ਉਸ ਨੇ "ਮਨਤਖਿਬ-ਉਲ-ਲਬਾਬ" ਵਿਚ ਇਹੋ ਲਿਖਿਆ ਹੈ।*

*9. ਗੋਕਲ ਚੰਦ ਨਾਰੰਗ, ਸਿੱਖ ਧਰਮ ਦਾ ਸੁਨਹਿਰੀ ਇਤਿਹਾਸ, ਪੰਨਾ 150 ਤੇ ਸਰਹੰਦ ਉਪਰ ਹਮਲੇ ਦੀ ਤਾਰੀਖ 30 ਮਈ, 1710 ਦਿੰਦਾ ਹੈ, ਜੋ ਠੀਕ ਨਹੀਂ।*

ਸੱਯਦ ਮਹੁੰਮਦ ਲਤੀਫ ਲਿਖਦਾ ਹੈ, "ਸਿੱਖਾਂ ਨੇ ਉਸ ਥਾਂ ਦੇ ਹਰ ਮੁਸਲਮਾਨ ਨੂੰ ਕਤਲ ਕੀਤਾ, ਬੰਦੂਕ ਦਾ ਨਿਸ਼ਾਨਾ ਬਣਾਇਆ, ਫਾਹੇ ਲਾਇਆ। ਟੁਕੜੇ-ਟੁਕੜੇ ਕੀਤੇ ਤੇ ਜਿਉਂਦਿਆਂ ਨੂੰ ਸਾੜਿਆ। ਮੁਰਦਿਆਂ ਨੂੰ ਵੀ ਕਬਰਾਂ ਵਿਚੋਂ ਕੱਢ ਕੇ ਆਪਣੇ ਦਿਲ ਦੇ ਗੁਬਾਰ ਕੱਢੇ। ਕਬਰਾਂ ਪੁੱਟ ਕੇ, ਲਾਸ਼ਾਂ ਦੇ ਟੁਕੜੇ ਕਰ ਦਿੱਤੇ ਤੇ ਗਿੱਧਾਂ ਤੇ ਕਾਵਾਂ ਕੁੱਤਿਆਂ ਦੇ ਖਾਣ ਲਈ ਸਿੱਟ ਦਿੱਤੇ[10]।" ਇਹ ਤਸਵੀਰ ਭਾਵੇਂ ਸਹੀ ਨਹੀਂ ਫਿਰ ਵੀ "ਗੁਰੂ ਮਾਰੀ" ਸਰਹੰਦ ਦੀ ਦਸ਼ਾ ਦਾ ਸੰਕੇਤ ਦੇਣ ਲਈ ਕਾਫੀ ਹੈ।

ਸਰਹੰਦ ਦੀ ਤਬਾਹੀ ਤੋਂ ਤਾਂ ਰਤਨ ਸਿੰਘ ਭੰਗੂ ਵੀ ਮੁਨਕਰ ਨਹੀਂ। ਉਹ ਲਿਖਦਾ ਹੈ :-

*ਸਰਹੰਦ ਦੀ ਜੜ ਪੁਟਣ ਧਾਯਾ। ਪਰਬਤੀਅਨ ਕੋ ਮੈਂ ਮਾਰਨ ਆਯਾ।*
*ਮੈਂ ਹੋ ਉਸੀ ਪਰੁਖ ਕੋ ਦਾਸਾ। ਕਰਯੋ ਖਾਲਸਾ ਜਿਸੈ ਪ੍ਰਕਾਸ਼ਾ।*
*ਜਿਸ ਗੁਰ ਜੀ ਸੋ ਬੈਰ ਕਮਾਯੋ। ਬਦਲੋ ਲੈਨ ਤਿਸੀ ਮੈਂ ਆਯੋ।*
*ਤਿਨ ਤਿਨ ਕੋ ਮੈਂ ਮਾਰ ਗਵਾਊਂ। ਤਊ ਸਤਿਗੁਰ ਕੋ ਬੰਦਾ ਸਦਾਊਂ।*[11]

## ਬੰਦਾ ਸਿੰਘ ਬਹਾਦਰ ਤੇ ਸਰਹੰਦ ਦਾ ਪ੍ਰਬੰਧ

ਸਰਹੰਦ ਦੇ 28 ਪਰਗਣੇ ਸਨ ਤੇ ਮਾਮਲਾ 36 ਲੱਖ ਸਾਲਾਨਾ ਸੀ। ਭਾਈ ਬਾਜ ਸਿੰਘ[12] ਨੂੰ ਸਰਹੰਦ ਦਾ ਸੂਬੇਦਾਰ ਥਾਪਿਆ ਗਿਆ ਤੇ ਭਾਈ ਆਲੀ ਸਿੰਘ ਨੂੰ ਉਸ ਦਾ ਨਾਇਬ ਬਣਾਇਆ ਗਿਆ। ਫਤਹਿ ਸਿੰਘ ਨੂੰ ਸਮਾਣੇ ਦਾ ਤੇ ਰਾਮ ਸਿੰਘ ਜੋ ਬਾਜ ਸਿੰਘ ਦਾ ਭਰਾ ਸੀ, ਉਸ ਨੂੰ ਥਾਨੇਸਰ ਦਾ ਹਾਕਮ ਥਾਪਿਆ ਗਿਆ। ਸਿੱਖਾਂ ਦਾ ਤੇਜ ਪ੍ਰਤਾਪ ਇਤਨਾ ਵੱਧ ਗਿਆ ਕਿ ਦੀਨਦਾਰ ਖਾਂ ਤੇ ਇਕ ਅਖਬਾਰ ਨਵੀਸ ਮੀਰ ਨਸੀਰੁਦੀਨ, ਸਿੰਘ ਸਜ ਗਏ। ਸਤਲੁਜ ਤੋਂ ਜਮਨਾ ਤਕ ਸਿੰਘਾਂ ਦਾ ਦਬਦਬਾ ਕਾਇਮ ਹੋ ਗਿਆ ਸੀ। ਬੰਦਾ ਸਿੰਘ ਬਹਾਦਰ ਨੇ ਲੋਹਗੜ੍ਹ ਨੂੰ ਆਪਣਾ ਸਦਰ ਮੁਕਾਮ ਬਣਾਕੇ ਸਿੱਕਾ ਚਲਾਇਆ ਤੇ ਸਿੱਖ ਰਾਜ ਦੀ ਨੀਂਹ ਧਰ ਦਿੱਤੀ। ਸਿੱਕੇ ਉਪਰ ਇਹ ਸ਼ਬਦ ਉੱਕਰੇ ਸਨ:

*ਸਿੱਕਾ ਜ਼ਦ ਬਰ ਹਰ ਦੁਆਲਮ, ਤੇਗਿ ਨਾਨਕ ਵਾਹਬ ਅਸਤ।*
*ਫਤਹ ਗੁਬਿੰਦ ਸਿੰਘ ਸ਼ਾਹੇ ਸ਼ਾਹਾਂ, ਫਜ਼ਲਿ ਸੱਚਾ ਸਾਹਿਬ ਅਸਤ।*

ਇਸ ਤਰ੍ਹਾਂ ਖਾਲਸਈ ਮੁਹਰ ਵੀ ਤਿਆਰ ਕੀਤੀ ਗਈ। ਉਸਦੇ ਸ਼ਬਦ ਸਨ :

*ਦੇਗ ਤੇਗੋ ਫਤਹ ਵ ਨੁਸਰਤ ਬੇਦਰੰਗ। ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।*

ਬੰਦਾ ਸਿੰਘ ਬਹਾਦਰ ਨੇ ਕਾਸ਼ਤਕਾਰਾਂ ਨੂੰ ਮਾਲਕ ਬਣਾ ਕੇ ਜਾਗੀਰਦਾਰੀ ਪ੍ਰਥਾ ਦਾ ਵੀ ਅੰਤ ਕਰ ਦਿੱਤਾ। ਉਸਨੇ ਹਿੰਦੂਆਂ ਮੁਸਲਮਾਨਾਂ ਨਾਲ ਉਦਾਰਤਾ ਭਰਪੂਰ ਵਿਹਾਰ ਕੀਤਾ ਤੇ ਉਹ ਵੱਡੀ ਗਿਣਤੀ ਵਿਚ ਉਸਦੀ ਫੌਜ ਵਿਚ ਭਰਤੀ ਹੋ ਗਏ।

---

*10. ਸੱਯਦ ਮੁਹੰਮਦ ਲਤੀਫ, ਹਿਸਟਰੀ ਆਫ ਦੀ ਪੰਜਾਬ, ਪੰਨਾ 275*

*11. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ, ਪੰਨਾ*

*12. ਸਰੂਪ ਸਿੰਘ ਕੌਸ਼ਿਸ਼, ਗੁਰੂ ਦੀਆਂ ਸਾਖੀਆਂ, ਪੰਨਾ 199. ਬਾਜ ਸਿੰਘ, ਸ਼ਾਮ ਸਿੰਘ ਤੇ ਭਗਵੰਤ ਸਿੰਘ ਠਠੀਏ ਦੇ ਬੇਟੇ ਤੇ ਭਾਈ ਮਨੀ ਸਿੰਘ ਦੇ ਚਾਚੇ ਦੇ ਪੁੱਤਰ ਸਨ। ਭਗਵੰਤ ਸਿੰਘ ਔਰੰਗਜ਼ੇਬ ਦੇ ਰਾਜ ਵਿਚ ਪੰਜ ਹਜ਼ਾਰੀ ਮਨਸਬਦਾਰ ਸੀ। ਇਹ ਸਭ 1716 ਈ. ਨੂੰ ਬੰਦਾ ਸਿੰਘ ਬਹਾਦਰ ਨਾਲ ਦਿੱਲੀ ਸ਼ਹੀਦ ਹੋਏ।*

ਬੰਦਾ ਬਹਾਦਰ ਹਿੰਦੂ ਧਰਮ ਦਾ ਰਾਖਾ ਕਰਕੇ ਜਾਣਿਆ ਜਾਣ ਲੱਗਾ। ਹਿੰਦੂਆਂ ਵਲੋਂ ਜਲਾਲਾਬਾਦ ਦੇ ਹਾਕਮ ਜਲਾਲ-ਉਲ-ਦੀਨ ਦੀ ਸ਼ਿਕਾਇਤ ਕਰਨ 'ਤੇ ਬੰਦਾ ਸਿੰਘ ਨੇ ਜਲਾਲਾਬਾਦ ਉੱਪਰ ਹਮਲਾ ਕੀਤਾ। ਇਹ ਸਹਾਰਨਪੁਰ ਤੋਂ 20 ਮੀਲ ਦੀ ਦੂਰੀ 'ਤੇ ਹੈ। ਫਿਰ ਉਸ ਨੇ ਸਹਾਰਨਪੁਰ ਦੇ ਹਾਕਮ ਅਲੀ ਮੁਹੰਮਦ ਉੱਪਰ ਹਮਲਾ ਕੀਤਾ ਤੇ ਸ਼ਹਿਰ ਲੁੱਟਿਆ। ਫਿਰ ਉਸ ਨੇ ਬੇਹਾਤ ਦੇ ਪੀਰਜ਼ਾਦਿਆਂ ਨੂੰ ਗਊਆਂ ਮਾਰਨ ਦੇ ਦੋਸ਼ ਵਿਚ ਸਜ਼ਾਵਾਂ ਦਿੱਤੀਆਂ। ਜਲਾਲਾਬਾਦ ਦੇ ਰਾਹ ਵਿਚ ਪੈਂਦੇ ਅੰਬੇਟਾ ਤੇ ਨਨੌਤਾ ਵੀ ਤਬਾਹ ਕੀਤੇ ਗਏ। ਵਰਖਾ ਰੁੱਤ ਸ਼ੁਰੂ ਹੋਣ 'ਤੇ ਸਿੱਖ ਵਾਪਸ ਆ ਗਏ। ਫਿਰ ਕਰਨਾਲ ਜਿੱਤਿਆ ਤੇ ਪਾਣੀਪਤ ਤਕ ਦਾ ਸਾਰਾ ਇਲਾਕਾ ਮੱਲ ਲਿਆ। ਸਿੱਖ ਹੁਣ ਦਿੱਲੀ ਤੋਂ ਲੈ ਕੇ ਸਰਹਿੰਦ ਤਕ, ਸਾਰੇ ਇਲਾਕੇ ਦੇ ਮਾਲਕ ਸਨ। ਕਿਸੇ ਵੀ ਅਮੀਰ ਵਜ਼ੀਰ ਵਿਚ ਸਿੱਖਾਂ ਨਾਲ ਟੱਕਰ ਲੈਣ ਦੀ ਹਿੰਮਤ ਨਹੀਂ ਸੀ। ਦਿੱਲੀ ਦਾ ਗਵਰਨਰ ਨਿਜ਼ਾਮ-ਉਲ-ਮਲਕ ਆਸਿਫ-ਉਦ-ਦੌਲਾ ਅਸਦ ਖਾਂ ਪੂਰੀ ਘਬਰਾਹਟ ਵਿਚ ਸੀ ਤੇ ਰਾਜਪੂਤਾਂ ਵਿਰੁੱਧ ਲੜ ਰਹੇ ਸਮਰਾਟ ਬਹਾਦਰ ਸ਼ਾਹ ਨੂੰ ਚਿੱਠੀਆਂ ਭੇਜਣ ਤੋਂ ਬਿਨਾਂ ਹੋਰ ਕੁਝ ਕਰਨ ਦੇ ਸਮਰੱਥ ਨਹੀਂ ਸੀ। ਦਿੱਲੀ ਦੇ ਵਾਸੀ ਡਰ ਕੇ ਪੂਰਬੀ ਪ੍ਰਾਂਤਾਂ ਵੱਲ ਜਾ ਕੇ ਪਨਾਹ ਲੈਣ ਲੱਗ ਪਏ ਸਨ।

ਯੂ. ਪੀ. ਵਿਚ ਜਦੋਂ ਬੰਦਾ ਬਹਾਦਰ 11 ਜੁਲਾਈ, 1710 ਨੂੰ ਨਨੌਤਾ ਨਗਰ 'ਤੇ ਹਮਲਾਵਰ ਹੋਇਆ ਸੀ ਤਾਂ ਅਨੇਕ ਗੁੱਜਰ ਜੋ ਆਪਣੇ ਆਪ ਨੂੰ ਨਾਨਕਪੰਥੀ ਕਹਿੰਦੇ ਸਨ, ਬੰਦੇ ਦੀ ਫੌਜ ਵਿਚ ਸ਼ਾਮਲ ਹੋ ਗਏ। ਪਰ ਬੰਦੇ ਨੂੰ ਬਾਰਿਸ਼ਾਂ ਕਾਰਨ ਪੰਜਾਬ ਆਉਣਾ ਪਿਆ। ਉਸ ਨੇ ਬਟਾਲਾ ਤੇ ਕਲਾਨੌਰ ਜਿੱਤੇ। ਲਾਹੌਰ ਦਾ ਗਵਰਨਰ ਅਸਲਮ ਖਾਂ ਸਿੱਖਾਂ ਵਿਰੁਧ ਧਰਮ-ਯੁੱਧ ਜਾਂ ਜਹਾਦ ਛੇੜਨ ਦੀਆਂ ਤਿਆਰੀਆਂ ਕਰਨ ਲੱਗਾ, ਪ੍ਰੰਤੂ ਅਸਫਲ ਰਿਹਾ ਤੇ ਬੰਦਾ ਸਿੰਘ ਬਹਾਦਰ ਨੇ ਭੀਲੋਵਾਲ ਦੇ ਅਸਥਾਨ 'ਤੇ ਮੁਲਖਈਏ ਨੂੰ ਲੱਕ-ਤੋੜਵੀਂ ਹਾਰ ਦਿੱਤੀ। ਲਾਹੌਰ ਸ਼ਹਿਰ ਛੱਡ ਕੇ ਸਾਰਾ ਮਾਝਾ ਤੇ ਰਿਆੜਕੀ ਬੰਦਾ ਸਿੰਘ ਅਧੀਨ ਆ ਚੁਕਿਆ ਸੀ। 3 ਅਕਤੂਬਰ ਨੂੰ ਉਸਨੇ ਜਲੰਧਰ ਦੇ ਸੂਬੇਦਾਰ ਸਮਸ਼ ਖਾਂ ਨੂੰ ਰਾਹੋਂ ਦੇ ਅਸਥਾਨ 'ਤੇ ਹਾਰ ਦੇ ਕੇ ਦੁਆਬੇ ਉਪਰ ਵੀ ਅਧਿਕਾਰ ਕਰ ਲਿਆ [13]। ਬੰਦਾ ਬਹਾਦਰ ਦੀਆਂ ਜਿੱਤਾਂ ਨੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਦੱਖਣ ਤੋਂ ਉੱਤਰ ਵੱਲ ਆਉਣ ਲਈ ਮਜਬੂਰ ਕਰ ਦਿੱਤਾ।

### *ਬੰਦਾ ਸਿੰਘ ਬਹਾਦਰ ਤੇ ਬਹਾਦਰ ਸ਼ਾਹ*

ਬਹਾਦਰ ਸ਼ਾਹ ਪੰਜਾਬ ਦੇ ਹਾਲਾਤ ਸੁਣ ਕੇ ਘਬਰਾ ਗਿਆ। ਮੈਲਕਮ ਨੇ ਠੀਕ ਹੀ ਲਿਖਿਆ ਹੈ ਕਿ "ਜੇਕਰ ਇਸ ਸਮੇਂ ਬਹਾਦਰ ਸ਼ਾਹ ਦੱਖਣ ਤੋਂ ਨਾ ਆਉਂਦਾ ਤਾਂ ਸਿੱਖ ਸਾਰੇ ਹਿੰਦੁਸਤਾਨ ਉੱਤੇ ਕਬਜ਼ਾ ਜਮਾ ਲੈਂਦੇ [14]।" ਉਸਨੇ ਉੱਤਰ ਵਿਚ ਆ ਕੇ 10 ਦਸਬੰਰ, 1710

*13. Encyclopaedia of Sikhism, (Ed. Harbans Singh) Dr. Ganda Singh. P. 274*

*14. Malcom A Short History of the Sikhs, P. 92*

ਨੂੰ ਨਾਨਕ-ਪ੍ਰਸਤਾਂ ਨੂੰ ਜਿੱਥੇ ਵੀ ਮਿਲਣ, ਮਾਰ ਦੇਣ ਦੇ ਹੁਕਮ ਜਾਰੀ ਕਰ ਦਿੱਤੇ। ਬਹਾਦਰ ਸ਼ਾਹ ਦੇ ਹਮਲੇ ਸਮੇਂ ਬੰਦਾ ਸਿੰਘ ਬਹਾਦਰ ਤੇ ਉਹਦੇ ਸਾਥੀਆਂ ਨੂੰ ਸਰਹੰਦ ਛੱਡ ਕੇ ਲੋਹਗੜ੍ਹ ਦੇ ਕਿਲ੍ਹੇ 'ਚ ਸ਼ਰਨ ਲੈਣੀ ਪਈ। ਫਿਰ ਵੀ ਸਿੱਖ ਲੋਹਗੜ੍ਹ ਦੇ ਕਿਲ੍ਹੇ 'ਚ 4 ਦਸਬੰਰ, 1710 ਨੂੰ ਬਹਾਦਰ ਸ਼ਾਹ ਦੇ ਕੈਂਪ ਉਪਰ ਜੋ ਸਢੌਰੇ ਵਿਖੇ ਸੀ, ਹਮਲਾ ਕਰਨ ਵਿਚ ਸਫਲ ਹੋ ਗਏ। ਬਹਾਦਰ ਸ਼ਾਹ ਦੇ ਕੋਲ ਭਾਵੇਂ ਬੇਅੰਤ ਫੌਜ ਸੀ, ਪ੍ਰੰਤੂ ਉਸ ਦਾ ਲੋਹਗੜ੍ਹ ਕਿਲ੍ਹੇ ਉਪਰ ਹਮਲਾ ਕਰਨ ਦਾ ਹੌਂਸਲਾ ਨਹੀਂ ਸੀ। ਉਸਨੇ ਲੋਹਗੜ੍ਹ ਨੂੰ ਘੇਰਾ ਪਾ ਕੇ ਤੇ ਸਿੱਖਾਂ ਦਾ ਰਸਦ ਪਾਣੀ ਅੰਦਰ ਜਾਣੋ ਰੋਕ ਕੇ ਸਿੱਖਾਂ ਨੂੰ ਭੁੱਖੇ ਮਾਰਨ ਦੀ ਤਜਵੀਜ਼ ਬਣਾਈ ਜੋ ਸਫਲ ਹੋਈ। ਕੋਈ ਚਾਰਾ ਨਾ ਚਲਦਾ ਵੇਖ ਕੇ ਬੰਦਾ ਸਿੰਘ ਬਹਾਦਰ ਇਕ ਗੁਲਾਬ ਸਿੰਘ ਨਾਮ ਦੇ ਸਿੱਖ ਨੂੰ ਆਪਣੀ ਥਾਂ ਬਿਠਾ ਕੇ ਲੋਹਗੜ੍ਹ ਦੇ ਕਿਲ੍ਹੇ 'ਚੋ ਨਿਕਲਣ 'ਚ ਸਫਲ ਹੋ ਗਿਆ। ਜਦੋਂ ਮੁਗਲਾਂ ਨੇ 10 ਦਸੰਬਰ, 1710 ਨੂੰ ਲੋਹਗੜ੍ਹ ਤੇ ਹਮਲਾ ਕੀਤਾ ਤਾਂ ਉਹਨਾਂ ਨੂੰ ਬਾਦਸ਼ਾਹ ਵਲੋਂ ਅਜਿਹਾ ਕਰਨ ਦਾ ਆਦੇਸ਼ ਨਹੀਂ ਸੀ। ਫਿਰ ਵੀ ਖਾਨ-ਇ-ਖਾਨਾ ਨੇ ਸਿੱਖਾਂ ਬਾਰੇ ਸੂਹ ਲੈਣ ਲਈ ਆਪਣੇ ਆਦਮੀ ਅੱਗੇ ਭੇਜ ਦਿੱਤੇ। ਕਿਲ੍ਹੇ 'ਚੋਂ ਗੋਲਾਬਾਰੀ ਸ਼ੁਰੂ ਹੋ ਗਈ ਤੇ ਮਜਬੂਰਨ ਮੁਗਲਾਂ ਨੂੰ ਵੀ ਹਮਲਾ ਕਰਨਾ ਪਿਆ। ਇਸ ਦਾ ਲਾਭ ਉਠਾ ਕੇ ਬੰਦਾ ਸਿੰਘ ਬਹਾਦਰ ਦੁਸ਼ਮਣ ਤੋਂ ਸਾਫ ਬਚ ਕੇ ਨਿਕਲ ਗਿਆ। ਬਾਦਸ਼ਾਹ ਨੇ ਆਪਣੇ ਵਜ਼ੀਰ ਨੂੰ ਬਹੁਤ ਲਾਅਨਤਾਂ ਪਾਈਆਂ ਜਿਸ ਕਾਰਨ ਉਹ ਲਾਹੌਰ ਜਾਂਦਾ ਹੋਇਆ ਰਾਹ 'ਚ ਹੀ ਮਰ ਗਿਆ ਤੇ ਬਾਦਸ਼ਾਹ ਲਾਹੌਰ ਜਾ ਕੇ 28 ਫਰਵਰੀ, 1712 ਨੂੰ ਮਰ ਗਿਆ।

ਬੰਦਾ ਸਿੰਘ ਬਹਾਦਰ ਨੇ ਛੇਤੀ ਹੀ ਹੁਕਮਨਾਮੇ ਭੇਜ ਕੇ ਸਿੱਖਾਂ ਨੂੰ ਫਿਰ ਪਹਾੜਾਂ ਚੋਂ ਸੱਦ ਲਿਆ। ਬਿਲਾਸਪੁਰ, ਮੰਡੀ, ਕੁਲੂ ਤੇ ਚੰਬੇ ਦੇ ਪਹਾੜੀ ਰਾਜੇ ਬੰਦੇ ਦੀ ਅਧੀਨਗੀ ਪ੍ਰਵਾਨ ਕਰ ਗਏ। ਜੂਨ 1711 ਈ. ਵਿਚ ਉਹ ਬਹਿਰਾਮਪੁਰ ਵਿਚ ਇਕ ਵਾਰ ਫਿਰ ਮੁਗਲ ਫੌਜਾਂ ਨੂੰ ਹਾਰ ਦੇਣ ਵਿਚ ਸਫਲ ਹੋ ਗਿਆ। ਬਹਾਦਰ ਸ਼ਾਹ ਦੇ ਲੜਕੇ ਜਹਾਨਦਾਰ ਸ਼ਾਹ ਸਮੇਂ ਸਿੱਖ ਫਿਰ ਸ਼ਕਤੀ ਪਕੜ ਗਏ। ਸਿੱਖਾਂ ਨੇ ਫਿਰ ਗੁਰਦਾਸਪੁਰ, ਕਲਾਨੌਰ ਅਤੇ ਸਢੌਰਾ ਤੇ ਲੋਹਗੜ੍ਹ ਦੇ ਇਲਾਕਿਆ ਉਪਰੇ ਕਬਜ਼ਾ ਕਰ ਲਿਆ।

## *ਫਰਖਸ਼ੀਅਰ ਤੇ ਬੰਦਾ ਸਿੰਘ ਬਹਾਦਰ*

ਫਰਖਸ਼ੀਅਰ ਬਹੁਤ ਨਿਰਦਈ ਸੀ। ਉਸ ਨੇ ਬੰਦਾ ਸਿੰਘ ਬਹਾਦਰ ਨੂੰ ਪਕੜਨ ਤੇ ਸਿੱਖਾਂ ਦਾ ਖੁਰਾ ਖੋਜ ਮਿਟਾਉਣ ਦੀ ਧਾਰੀ ਹੋਈ ਸੀ। ਪੰਜਾਬ ਵਿਚ ਅਬਦੁਸ ਸਮਦ ਖਾਂ ਤੇ ਜੰਮੂ ਦਾ ਫੌਜਦਾਰ ਜ਼ਕਰੀਆ ਖਾਂ (ਅਬਦੁਸ ਸਮਦ ਖਾਂ ਦਾ ਲੜਕਾ) ਸਿੱਖ ਸ਼ਕਤੀ ਲਈ ਇਕ ਬਹੁਤ ਵੱਡੀ ਵੰਗਾਰ ਸਨ। ਬੰਦਾ ਸਿੰਘ ਨੂੰ ਇਕ ਵਾਰ ਫਿਰ ਲੋਹਗੜ੍ਹ ਖਾਲੀ ਕਰਕੇ ਪਹਾੜੀਆਂ 'ਚ ਜਾ ਸ਼ਰਨ ਲੈਣੀ ਪਈ। ਬੰਦੇ ਦੀ ਸ਼ਕਤੀ ਨੂੰ ਕਮਜ਼ੋਰ ਕਰਨ ਲਈ ਫਰਖਸ਼ੀਅਰ ਨੇ ਬੰਦੇ ਤੇ ਤੱਤ ਖਾਲਸੇ ਵਿਚ ਫੁੱਟ ਪਵਾ ਦਿੱਤੀ। ਪ੍ਰਾਚੀਨ ਪੰਥ ਪ੍ਰਕਾਸ਼ ਦਾ ਲੇਖਕ ਲਿਖਦਾ ਹੈ ਕਿ ਬੰਦੇ ਨੇ ਮਾਤਾ ਸੁੰਦਰੀ ਦੇ ਹੁਕਮਾਂ ਦੀ ਪ੍ਰਵਾਹ ਨਾ ਕੀਤੀ[15]। ਸਿੰਘਾਂ ਦੀ ਆਪਸੀ ਫੁੱਟ ਕਾਰਨ ਬੰਦਾ

*15. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 130-131*

ਸਿੰਘ ਬਹਾਦਰ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਘੇਰ ਲਿਆ ਗਿਆ। ਬਿਨੋਦ ਸਿੰਘ ਤੇ ਉਹਦੇ ਸਾਥੀ ਬੰਦੇ ਦਾ ਸਾਥ ਛੱਡ ਗਏ। 7 ਦਸੰਬਰ, 1715 ਨੂੰ ਲੰਬੇ ਘੇਰੇ ਪਿਛੋਂ ਬੰਦਾ ਸਿੰਘ ਬਹਾਦਰ ਗੜ੍ਹੀ ਦਾ ਦਰਵਾਜ਼ਾ ਖੋਲ੍ਹ ਕੇ ਲੜਨ ਲਈ ਬਾਹਰ ਆਇਆ ਤੇ ਮੁਗਲਾਂ ਨੇ ਗ੍ਰਿਫ਼ਤਾਰ ਕਰ ਲਿਆ। ਖਾਫੀ ਖਾਂ ਲਿਖਦਾ ਹੈ ਕਿ ਲਗਪਗ 3-4 ਹਜ਼ਾਰ ਸਿੱਖ ਮੌਤ ਦੇ ਘਾਟ ਉਤਾਰ ਦਿੱਤੇ ਗਏ। ਮੁਗਲਾਂ ਨੇ ਸਿੱਖਾਂ ਦੇ ਸਿਰ ਨੇਜ਼ਿਆਂ 'ਤੇ ਟੰਗੇ ਹੋਏ ਸਨ। 740 ਸਿੱਖਾਂ ਨਾਲ ਬੰਦਾ, ਉਸਦੀ ਪਤਨੀ ਤੇ ਤਿੰਨ ਸਾਲਾ ਬੱਚਾ ਅਜੈ ਸਿੰਘ ਊਠਾਂ 'ਤੇ ਬਿਠਾ ਕੇ ਪਹਿਲਾਂ ਲਾਹੌਰ ਸ਼ਹਿਰ 'ਚ ਜਲੂਸ ਕੱਢਿਆ ਗਿਆ। ਉਹਨਾਂ ਦਾ ਮਖੌਲ ਉਡਾਇਆ ਗਿਆ, ਗਾਲ੍ਹਾਂ ਕੱਢੀਆਂ ਗਈਆਂ, ਉਹਨਾਂ ਦੇ ਘਰਾਂ ਦੀਆਂ ਛੱਤਾਂ ਤੋਂ ਇੱਟਾਂ ਰੋੜੇ ਮਾਰੇ ਗਏ ਤੇ ਫਿਰ ਦਿੱਲੀ ਬਾਦਸ਼ਾਹ ਦੇ ਸਾਮ੍ਹਣੇ ਪੇਸ਼ ਕਰਨ ਲਈ ਲਿਜਾਏ ਗਏ। 27 ਫਰਵਰੀ, 1716 ਨੂੰ ਇਹ ਜਲੂਸ ਦਿੱਲੀ ਪਹੁੰਚਿਆ। ਇਤਮਾਕ-ਉਦ ਦੌਲਾ ਬਖਸ਼ੀ ਨੂੰ ਹੁਕਮ ਦਿੱਤਾ ਗਿਆ ਕਿ ਉਹ ਸ਼ਹਿਰ ਤੋਂ ਬਾਹਰ ਜਾ ਕੇ ਉਹਨਾਂ ਦੇ ਮੂੰਹ ਕਾਲੇ ਕਰੇ ਤੇ ਉਹਨਾਂ ਦੇ ਸਿਰਾਂ 'ਤੇ ਲੱਕੜੀ ਦੀਆਂ ਟੋਪੀਆਂ ਪਹਿਨਾਵੇ ਤਾਂ ਜੋ ਦੂਸਰਿਆਂ ਨੂੰ ਵੀ ਤਾੜਨਾ ਹੋਵੇ"[16]।

## *ਸ਼ਹਾਦਤ*

ਕੈਦੀਆਂ ਨੂੰ ਇਸਲਾਮ ਧਰਮ ਅਪਣਾਉਣ ਲਈ ਕਿਹਾ ਜਾਂਦਾ ਸੀ, ਪ੍ਰੰਤੂ ਕਿਸੇ ਇਕ ਨੇ ਵੀ ਧਰਮ ਤਿਆਗ ਕੇ ਇਸਲਾਮ ਕਬੂਲ ਕਰਨ ਦੀ ਗੱਲ ਪ੍ਰਵਾਨ ਨਾ ਕੀਤੀ। ਹਰ ਇਕ ਦੂਸਰੇ ਤੋਂ ਪਹਿਲਾਂ ਮਰਨ ਲਈ ਕਾਹਲਾ ਸੀ। ਖਾਫੀ ਖਾਂ ਅਨੁਸਾਰ ਇਕ ਸਿੱਖ ਬੱਚੇ ਦੀ ਮਾਂ ਫਰਖਸ਼ੀਅਰ ਕੋਲ ਰਹਿਮ ਦੀ ਅਪੀਲ ਲੈ ਕੇ ਆਈ ਤੇ ਉਸ ਕਿਹਾ ਕਿ ਉਹਦਾ ਲੜਕਾ ਸਿੱਖ ਨਹੀਂ, ਸਗੋਂ ਉਸ ਨੂੰ ਸਿੱਖ ਜ਼ਬਰਦਸਤੀ ਆਪਣੇ ਨਾਲ ਲੈ ਕੇ ਗਏ ਸਨ। ਉਸ ਬਾਲਕ ਨੂੰ ਜਦੋਂ ਕਾਤਲਾਂ ਨੇ ਪੁੱਛਿਆ ਤਾਂ ਉਸ ਦਾ ਉੱਤਰ ਸੀ, "ਮੇਰੀ ਮਾਂ ਝੂਠੀ ਹੈ, ਮੈਂ ਤਾਂ ਤਨੋ ਮਨੋ ਆਪਣੇ ਭਰਾਵਾਂ ਨਾਲ ਸ਼ਹਾਦਤ ਪਾ ਕੇ ਗੁਰੂ ਕੋਲ ਜਾਣ ਲਈ ਕਾਹਲਾ ਹਾਂ"। ਇਸ ਤਰ੍ਹਾਂ ਉਹ ਬਾਲਕ ਸ਼ਹੀਦ ਦੀ ਮੌਤ ਹੱਸ ਹੱਸ ਕੇ, ਕਬੂਲ ਕਰ ਗਿਆ।

ਗ੍ਰਿਫ਼ਤਾਰੀ ਪਿੱਛੋਂ 9 ਜੂਨ, 1716 ਨੂੰ ਬੰਦਾ ਸਿੰਘ ਬਹਾਦਰ ਦੀ ਵਾਰੀ ਆਈ। ਉਹ ਤੇ ਉਹਦੇ ਸਾਥੀ ਹੁਣ ਤਕ ਇਸ ਲਈ ਜਿਉਂਦੇ ਰਹਿਣ ਦਿੱਤੇ ਗਏ ਸਨ ਤਾਂ ਜੋ ਉਹਨਾਂ ਤੋਂ ਸਿੱਖਾਂ ਦੇ ਖਜ਼ਾਨੇ ਦਾ ਭੇਤ ਲਾਇਆ ਜਾ ਸਕੇ। ਪ੍ਰੰਤੂ ਉਹਨਾਂ ਤੋਂ ਕੁਝ ਪਤਾ ਨਾ ਲਾਇਆ ਜਾ ਸਕਿਆ। ਪਹਿਲਾਂ ਬੰਦਾ ਸਿੰਘ ਬਹਾਦਰ ਦੇ ਮੁੱਖ ਸਾਥੀਆਂ ਬਾਜ ਸਿੰਘ ਤੇ ਆਲੀ ਸਿੰਘ ਨੂੰ ਕਤਲ ਕੀਤਾ ਗਿਆ। ਫਿਰ ਉਸ ਦਾ ਪੁੱਤਰ ਅਜੈ ਸਿੰਘ ਉਹਦੀ ਗੋਦੀ 'ਚ ਪਾਇਆ ਗਿਆ ਤੇ ਚਾਕੂ ਦੇ ਕੇ ਉਸਨੂੰ ਕਤਲ ਕਰਨ ਲਈ ਕਿਹਾ ਗਿਆ। ਉਸਦੇ ਮਾਸ ਦੇ ਟੁਕੜੇ ਬੰਦਾ ਸਿੰਘ ਦੇ ਮੂੰਹ 'ਚ ਪਾਏ ਗਏ। ਫਿਰ ਬੰਦਾ ਸਿੰਘ ਨੂੰ ਲੋਹੇ ਦੇ ਪਿੰਜਰੇ 'ਚੋਂ ਬਾਹਰ ਕੱਢ ਕੇ ਲੋਹੇ ਦੀਆਂ ਗਰਮ ਸਿਲਾਖਾਂ ਨਾਲ ਉਸਨੂੰ ਤਸੀਹੇ ਦਿੱਤੇ ਗਏ। ਉਸਨੂੰ ਇਸਲਾਮ ਧਾਰਨ ਕਰਨ ਲਈ ਜ਼ੋਰ

*16. ਖਾਫੀ ਖਾਂ, ਮੁਨਤਖਿਬ-ਉਲ-ਲਬਾਬ, ਪੰਨਾ 761*

ਲਾਇਆ ਗਿਆ। ਉਸ ਦੀਆਂ ਅੱਖਾਂ ਇਕ ਇਕ ਕਰਕੇ ਕੱਢੀਆਂ ਗਈਆਂ। ਫਿਰ ਉਸਦੇ ਹੱਥ ਪੈਰ ਕੱਟੇ ਗਏ। ਉਸਨੂੰ ਲੋਹੇ ਦੀਆਂ ਗਰਮ ਸਿਲਾਖਾਂ ਲਾ ਲਾ ਕੇ ਸਾੜਿਆ ਗਿਆ। ਫਿਰ ਉਸ ਦਾ ਸਿਰ ਧੜ ਤੋਂ ਵੱਖ ਕਰ ਦਿੱਤਾ ਗਿਆ। ਪ੍ਰਾਚੀਨ ਪੰਥ ਪ੍ਰਕਾਸ਼ ਦਾ ਕਰਤਾ ਲਿਖਦਾ ਹੈ :-

*ਅੰਧਾ ਕਰ ਬੰਦਾ ਰਖਯੋ ਫਰੁਖਸੀਅਰ ਬਹੁ ਰੋਜ਼।*
*ਜਿਸ ਪਾਛੇ ਦੋਊ ਮਰੇ ਸੁਨੋਂ ਸੁ ਵਾਂਕੇ ਖੋਜ।੬।*
*ਫਰੁਖਸੀਅਰ ਕਾਜ਼ੀ ਹੁਤੋ ਉਸੈ ਬਜ਼ੀਰ ਭ੍ਰਾਇ।*
*ਬੰਦੈ ਮਾਰਯੋ ਥੋ ਜੋਊ ਬੈਲਨ ਗੈਲ ਲਿਪਟਾਇ।੭।*[17]

ਡਾ. ਗੰਡਾ ਸਿੰਘ ਲਿਖਦੇ ਹਨ ਕਿ ਗੁਰਦਾਸ ਨੰਗਲ ਤੇ ਫਿਰ ਲਾਹੌਰ ਰਾਹੀਂ ਸੱਤ ਸੌ ਗੱਡਿਆ 'ਤੇ ਸਿਖਾਂ ਦੇ ਸਿਰ ਦਿੱਲੀ ਲਿਆਂਦੇ ਗਏ। 2000 ਸਿਰ ਨੇਜ਼ਿਆਂ 'ਤੇ ਟੰਗੇ ਗਏ। 740 ਸਿੱਖ ਸੰਗਲਾਂ 'ਚ ਕੈਦ ਕਰਕੇ ਲਿਆਂਦੇ ਗਏ। ਫਰੁਖਸ਼ੀਅਰ ਦੇ ਹੁਕਮ ਨਾਲ ਦੋ ਦਰਜਨ ਦੇ ਲਗਪਗ ਸਿੱਖ ਕਿਲ੍ਹੇ 'ਚ ਕੈਦ ਕਰ ਲਏ ਗਏ ਤੇ ਬਾਕੀ 694 ਸਰਬਰਾਹ ਖਾਂ ਕੋਤਵਾਲ ਦੇ ਹਵਾਲੇ ਕਰ ਦਿੱਤੇ ਗਏ ਜਿੱਥੇ ਉਹ ਹਰ ਰੋਜ਼ ਸੌ ਸੌ ਨੂੰ ਮੌਤ ਦੇ ਘਾਟ ਉਤਾਰਦਾ ਰਿਹਾ।

ਬੰਦਾ ਬਹਾਦਰ ਦੀ ਸ਼ਹਾਦਤ ਇਕ ਵਿਚਿੱਤਰ ਗਾਥਾ ਹੈ। ਉਸ ਬਾਰੇ ਅਨੇਕਾਂ ਕਹਾਣੀਆਂ ਪ੍ਰਚੱਲਿਤ ਹਨ। ਮੁਗਲ ਹਾਕਮ ਉਸਦੇ ਨਾਮ ਤੋਂ ਕੰਬਦੇ ਸਨ। ਉਹ ਸਿੱਖਾਂ ਵਿਚ ਫੁੱਟ ਪਾ ਕੇ ਬੰਦੇ ਨੂੰ ਪਕੜਨ ਵਿਚ ਸਫਲ ਹੋਏ। ਪਰ ਬੰਦਾ ਸਿੰਘ ਬਹਾਦਰ ਨੂੰ ਇਸ ਗੱਲ ਦਾ ਮਾਣ ਹੈ ਕਿ ਬਾਵਜੂਦ ਭਿੰਨ-ਭੇਦਾਂ ਦੇ ਉਹਦਾ ਸਿੱਖੀ ਸਿਦਕ ਅਡੋਲ ਰਿਹਾ। ਉਸਦੀ ਸ਼ਹਾਦਤ ਕਿਸੇ ਹੋਰ ਸ਼ਹਾਦਤ ਨਾਲੋਂ ਨਾ ਤਾਂ ਘੱਟ ਗੌਰਵਸ਼ਾਲੀ ਹੈ ਤੇ ਨਾ ਹੀ ਉਹ ਕਦੇ ਭੁਲਾਈ ਜਾ ਸਕਣ ਵਾਲੀ ਹੈ। ਬੰਦਾ ਸਿੰਘ ਬਹਾਦਰ ਇਕ ਅੰਮ੍ਰਿਤਧਾਰੀ ਸਿੰਘ ਸੀ ਜਿਸ ਨੇ ਧਰਮ ਬਦਲਣ ਨਾਲੋਂ ਸ਼ਹਾਦਤ ਨੂੰ ਪਹਿਲ ਦਿੱਤੀ। ਉਸਦੀ ਸ਼ਹਾਦਤ ਦਾ ਇਤਿਹਾਸ ਵਿਚ ਸਤਿਕਾਰ ਨਾਲ ਸੁਨਹਿਰੀ ਸਥਾਨ ਨਿਸ਼ਚਿਤ ਕੀਤਾ ਜਾ ਚੁਕਿਆ ਹੈ।



*17. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 156*

# ਤਾਰਾ ਸਿੰਘ ਵਾਂ ਦੀ ਸ਼ਹਾਦਤ

ਸਿੱਖ ਕੌਮ ਸ਼ਹੀਦਾਂ ਦੀ ਕੌਮ ਹੈ ਤੇ ਸਿੱਖ ਇਤਿਹਾਸ ਸ਼ਹਾਦਤਾਂ ਦਾ ਇਤਿਹਾਸ ਹੈ। ਪਿਛਲੇ 400 ਸਾਲਾਂ ਵਿੱਚ ਕੌਮ ਦੇ ਸ਼ਹੀਦਾਂ ਦੀ ਗਿਣਤੀ ਇਤਨੀ ਜ਼ਿਆਦਾ ਹੈ ਕਿ ਗਿਣਤੀ ਕਰ ਸਕਣਾ ਇਕ ਔਖਾ ਕਾਰਜ ਹੈ।

ਸ਼ਹੀਦੀਆਂ ਸਿੱਖਾਂ ਦੀ ਵਧੀਕੀ ਕਾਰਨ ਨਹੀਂ, ਸਗੋਂ ਹਕੂਮਤ ਦੇ ਭਰਮ-ਭੁਲੇਖਿਆਂ ਜਾਂ ਜਾਣ-ਬੁੱਝ ਕੇ ਕਠੋਰ ਨੀਤੀਆਂ ਦਾ ਸਿੱਟਾ ਕਹੀਆਂ ਜਾ ਸਕਦੀਆਂ ਹਨ। ਅਨਿਆਂ-ਭਰਪੂਰ ਜਬਰ ਨੂੰ ਸਿੱਖ ਸਹਿਣ ਨਹੀਂ ਕਰ ਸਕਦੇ ਅਤੇ ਸਿਰ ਤਲੀ 'ਤੇ ਧਰ ਮੈਦਾਨ 'ਚ ਆ ਨਿੱਤਰਦੇ ਹਨ।

ਮਾਝੇ ਦੇ ਸਰਹੱਦੀ ਪਿੰਡ ਡੱਲ-ਵਾਂ ਦੇ ਬਜ਼ੁਰਗ ਤਾਰਾ ਸਿੰਘ ਦੀ ਗਾਥਾ ਤਾਂ ਇਹੋ ਹਕੀਕਤ ਦਰਸਾਉਂਦੀ ਹੈ। ਦਿੱਲੀ ਵਿੱਚ ਮੁਹੰਮਦ ਸ਼ਾਹ ਰੰਗੀਲੇ ਦਾ ਰਾਜ ਸੀ ਤੇ ਪੰਜਾਬ ਵਿੱਚ ਜ਼ਕਰੀਆ ਖਾਂ ਪੰਜਾਬ ਦਾ ਗਵਰਨਰ ਸੀ। ਉਸ ਨੇ 1726 ਤੋਂ ਲੈ ਕੇ 1745 ਈ: ਤਕ ਪੰਜਾਬ ਦੇ ਸਿੱਖਾਂ ਨੂੰ ਕੁਚਲ ਦੇਣ ਲਈ ਅੱਡੀ-ਚੋਟੀ ਦਾ ਜ਼ੋਰ ਲਾਇਆ।

'ਵਾਂ' ਪਿੰਡ ਦੇ 'ਗੁਰਦਾਸ' ਨਾਮ ਦੇ ਸਿੱਖ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛਕ ਕੇ ਸਿੱਖੀ-ਬਾਣਾ ਧਾਰਨ ਕਰ ਲਿਆ ਸੀ। ਉਸ ਦਾ ਸਭ ਤੋਂ ਵੱਡਾ ਪੁੱਤਰ ਤਾਰਾ ਸਿੰਘ, ਜੋ 1702 ਈ: ਵਿਚ ਪੈਦਾ ਹੋਇਆ ਸੀ, ਵੀ ਤਿਆਰ-ਬਰ-ਤਿਆਰ ਸਿੰਘ ਸੀ। ਉਸ ਨੇ ਭਾਈ ਮਨੀ ਸਿੰਘ ਤੋਂ ਅੰਮ੍ਰਿਤਪਾਨ ਕੀਤਾ ਸੀ। ਉਹ ਜਿੱਥੇ ਮਿੱਠ-ਬੋਲੜਾ ਸੀ, ਉਥੇ ਉਹ ਘੋੜ-ਸਵਾਰੀ, ਤੀਰ-ਅੰਦਾਜ਼ੀ ਤੇ ਤਲਵਾਰਬਾਜ਼ੀ ਵਿਚ ਵੀ ਨਿਪੁੰਨ ਸੀ। ਉਹ ਸਿੱਖੀ ਨੂੰ ਪਈ ਹਰ ਵੰਗਾਰ ਵੇਲੇ ਮੂਹਰੇ ਹੁੰਦੇ ਸਨ।

ਤਾਰਾ ਸਿੰਘ ਦਾ ਆਪਣੇ ਪਿੰਡ ਵਿਚ ਉੱਚਾ ਵਾੜਾ ਸੀ। ਇਹ ਵਾੜਾ ਹਾਕਮਾਂ ਦੇ ਸਤਾਏ ਸਿੰਘਾਂ ਦੀ ਆਰਾਮ-ਗਾਹ ਸੀ। ਤਾਰਾ ਸਿੰਘ ਤੋਂ ਪ੍ਰਭਾਵਿਤ ਹੋ ਕੇ, ਅਨੇਕ ਸਿੰਘ ਅੰਮ੍ਰਿਤਧਾਰੀ ਹੋ ਗਏ ਸਨ।

ਸੰਨ 1726 ਈ: ਵਿਚ ਨੌਸ਼ਹਿਰਾ ਭੜਾਣਾ ਦੇ ਚੌਧਰੀ ਸਾਹਿਬ ਰਾਇ ਨੇ ਸਿੰਘਾਂ ਦੇ ਖੇਤਾਂ 'ਚ ਉਜਾੜੇ ਲਈ ਆਪਣੀਆਂ ਘੋੜੀਆਂ ਛੱਡਣੀਆਂ ਸ਼ੁਰੂ ਕਰ ਦਿੱਤੀਆਂ। ਜਦੋਂ ਭੜਾਣੇ ਪਿੰਡ ਦੇ ਦੋ ਸਿੱਖਾਂ ਮਾਲੀ ਸਿੰਘ ਤੇ ਗੁਰਬਖਸ਼ ਸਿੰਘ ਨੇ ਚੌਧਰੀ ਨੂੰ ਰੋਕਿਆ ਤਾਂ ਚੌਧਰੀ ਕਹਿਣ ਲੱਗਾ : "ਤੁਹਾਡੇ ਕੇਸਾਂ ਦੇ ਰੱਸੇ ਬਣਾ ਕੇ ਹੀ ਇਹਨਾਂ ਨੂੰ ਬੰਨ੍ਹਾਂਗਾ।" ਭੜਾਣੇ ਦੇ ਸਿੰਘਾਂ ਨੇ ਪਿੰਡ

ਭੁਸੇ ਦੇ ਸਰਦਾਰ ਬਘੇਲ ਸਿੰਘ ਨੂੰ ਹਾਲ ਦੱਸਿਆ ਤਾਂ ਉਹਨਾਂ ਘੋੜੀਆਂ ਫੜਕੇ ਅੱਗੇ ਪਟਿਆਲੇ ਵੱਲ ਸ੍ਰ. ਆਲਾ ਸਿੰਘ ਕੋਲ ਵੇਚ ਦਿੱਤੀਆਂ ਤੇ ਵੱਟਕ ਸਰਦਾਰ ਤਾਰਾ ਸਿੰਘ ਦੇ ਲੰਗਰ ਵਿਚ ਪਾ ਦਿੱਤੀ।

ਭਾਈ ਤਾਰਾ ਸਿੰਘ ਡੱਲ ਵਾਂ ਦੇ ਬੁੱਟਰ ਗੋਤ ਦਾ ਉੱਘਾ ਹੱਠੀ ਸਿੰਘ ਸੀ। ਉਸ ਬਾਰੇ ਰਤਨ ਸਿੰਘ ਭੰਗੂ ਲਿਖਦਾ ਹੈ :

*ਹਠੀ ਤਪੀ ਜਤਵਾਨ ਰਹਿਤ ਵਹਿ ਰਹੈ ਸੁ ਚੰਗੀ।*
*ਨੀਲ ਬਸਤ੍ਰ ਤਨ ਸਜੈ, ਸਜੈ ਤਨ ਸ਼ਸਤਰ ਜੰਗੀ।*
*ਗੁਰਬਾਣੀ ਹਿਤ ਰਖੇ ਸਿਦਕ ਗੁਰ ਚਰਨਨ ਧਾਰੇ।*
*ਮੁਖ ਤੇ ਕਢੈ ਜੁ ਬਚਨ ਸਤੀ ਜਿਮ ਸੌ ਪ੍ਰਿਤਪਾਰੇ।*
*ਦੰਗੈਯਨ ਮਹਿ ਪ੍ਰਿਥਮ ਉਸੈ ਧਰੀਐ ਨਾਮ ਗਿਣਾਇ।*
*ਜਾਇ ਬਲਾਇ ਜੁ ਘਰ ਪਰੈ ਲਏ ਅਪਨੇ ਠੀਕ ਟਿਕਾਇ*[1]*।*

ਤਾਰਾ ਸਿੰਘ ਆਪਣੇ ਡੇਰੇ ਵਿਚ ਸਿੰਘ ਵੀ ਰੱਖਦਾ ਸੀ ਤੇ ਤੁਰਕਾਂ ਦੀ ਧੌਂਸ ਤੋਂ ਵੀ ਆਕੀ ਸੀ। ਰਤਨ ਸਿੰਘ ਭੰਗੂ ਅਨੁਸਾਰ :

*ਸੌ ਮਰਨੇ ਤੌ ਡਰੇ ਨ ਮੂਲ। ਇਮ ਕਰ ਦੰਗੌ ਰਖੇ ਜਰੂਰ।*

..................

*ਐਸੀ ਪਰੀ ਤਾਰੇ ਸਿੰਘ ਬਾਣ। ਨਹਿੰ ਮਾਨੈ ਵੈ ਤੁਰਕਨ ਆਣ*[2]*।*

ਜਦੋਂ ਤਾਰਾ ਸਿੰਘ ਨੂੰ ਨੁਸ਼ਹਿਰਾ ਦੇ ਚੌਧਰੀ ਸਾਹਿਬ ਰਾਇ ਦੇ ਕੌੜੇ ਬਚਨਾਂ ਦਾ ਪਤਾ ਲੱਗਾ ਤਾਂ ਉਸ ਦੇ ਮਨ ਨੂੰ ਚੌਧਰੀ ਦੇ ਹੰਕਾਰ ਤੋਂ ਬਹੁਤ ਦੁੱਖ ਹੋਇਆ। ਇਹੋ ਕਾਰਨ ਸੀ ਕਿ ਮਾਲੀ ਸਿੰਘ ਤੇ ਗੁਰਬਖਸ਼ ਸਿੰਘ ਨੌਸ਼ਹਿਰਾ-ਵਾਲਾ ਨੇ ਬਘੇਲ ਸਿੰਘ ਤੇ ਅਮਰ ਸਿੰਘ ਢਿੱਲੋਂ ਪਿੰਡ ਭੁੱਸੇ ਰਾਹੀਂ ਚੌਧਰੀ ਦੀ ਘੋੜੀ ਪਹਿਲਾਂ ਘਰਿਆਲੇ ਲੈ ਗਏ ਤੇ ਫਿਰ ਲਖਮੀਰ ਸਿੰਘ ਸੰਧੂ ਰਾਹੀਂ 'ਜੰਗਲ' ਜਾ ਵੇਚੀ।

ਰਤਨ ਸਿੰਘ ਭੰਗੂ ਇਸ ਬ੍ਰਿਤਾਂਤ ਨੂੰ ਬੜੇ ਵਿਸਥਾਰ ਨਾਲ ਲਿਖਦਾ ਹੈ :-

*ਹੁਤੋ ਨੁਸ਼ਹਿਰੋ ਪੁਰ ਬਡੋ ਮਧ ਪੰਨੂੰ ਜੱਟ ਬਸਾਹਿ।*
*ਸਾਹਿਬ ਰਾਇ ਬਡ ਚੌਧਰੀ ਹੁਤੋ ਉਸਕੈ ਕੇ ਮਾਂਹਿ।*
*ਦੁਇ ਘੋੜੀ ਉਸ ਘਰ ਥੀ ਚੰਗੀ। ਪਰ ਖੇਤੀ ਚਰਾਵਤ ਨਹਿੰ ਸੰਗੀ।*
*ਤਹਿੰ ਭੀ ਦੁਇ ਸਿੰਘ ਖੇਤੀ ਕਰਾਵਤ। ਸੋ ਘੋੜੀ ਚੌਧਰੀ ਚਰ ਜਾਵਤ।*
*ਤੋ ਸਿੰਘ ਸਾਹਿਬ ਰਾਇ ਪਹਿ ਗਏ। 'ਬੰਨ੍ਹੋ ਘੋੜੀ ਤੌਂ ਹਮ ਖੇਤ ਰਹੇ'।*
*ਤੌ ਚੌਧਰੀ ਕਹੀ ਸਿੰਘਨ ਉਚਾਰ। 'ਤੁਮ ਘੋੜੀ ਰਖਾਵੋ, ਹਮ ਮੁੰਨੈ ਚਹੈਂ ਤੁਮਵਾਰ'।*

---

*1 ਭਾਈ ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼ (ਸੰਪਾਦਿਤ ਭਾਈ ਵੀਰ ਸਿੰਘ) 1914, ਅੰਮ੍ਰਿਤਸਰ। ਪੰਨਾ 187-88*

*2. ਉਹੀ, ਪੰਨਾ 188*

*ਸੁਨ ਸਿੰਘਨ ਤਨ ਮਨ ਲਗੀ ਆਗ। ਕਹਾਂ ਕਰੈਂ ਕਿਛ ਕਾਬੂ ਨ ਲਾਗ।*

.....................................

*ਸੋ ਗਏ ਸਿੰਘ ਦੁਧਤ ਭੁਸਯੋ ਗਿਰਾਇ। ਹੁਤ ਬਘੇਲ ਸਿੰਘ ਅਮ੍ਰ ਸਿੰਘ ਢਿਲੋ ਥਾਇ।*
*ਸੱਦ ਉਨਕੋ ਦਈ ਘੋੜੀ ਕਢਾਇ। ਉਨ ਅਗੇ ਦਈ ਘਰਯਾਲੇ ਪੁਚਾਇ।*
*ਅਗੋਂ ਲੈ ਲਖਮੀਰ ਸਿੰਘ ਸੰਧੂ ਜੰਗਲ ਬੇਚੀ ਜਾਇ।*
*ਫਿਰ ਵਾਂਇ ਤਾਰੈ ਸਿੰਘ ਪਹਿ ਦਏ ਲੰਗਰ ਪੈਸੇ ਪਾਇ[3]॥*

ਜਦੋਂ ਨੌਸ਼ਹਿਰੀਏ ਸਾਹਿਬ ਰਾਇ ਨੂੰ ਸਾਰੀ ਹਕੀਕਤ ਦਾ ਪਤਾ ਲੱਗਿਆ ਤਾਂ ਉਸਨੇ ਖੋਜੀਆਂ ਰਾਹੀਂ ਤਾਰਾ ਸਿੰਘ ਕੋਲ ਪਹੁੰਚ ਕੀਤੀ। ਤਾਰਾ ਸਿੰਘ ਪਾਸ ਘੋੜੀ ਦੀ ਵਟਕ ਹੀ ਨਹੀਂ ਸੀ ਪਹੁੰਚੀ, ਸਗੋਂ ਮਾਲੀ ਸਿੰਘ, ਗੁਰਬਖਸ਼ ਸਿੰਘ, ਬਘੇਲ ਸਿੰਘ ਤੇ ਅਮਰ ਸਿੰਘ ਵੀ ਪਹੁੰਚੇ ਹੋਏ ਸਨ। ਸਾਹਿਬ ਰਾਏ ਨੇ ਤਾਰਾ ਸਿੰਘ ਨੂੰ ਕਿਹਾ :

*ਤਹਿ ਹੀ ਆਪ ਸਾਹਿਬ ਰਾਇ ਆਯਾ। ਆਇ ਤਾਰੇ ਸਿੰਘ ਬੋਲ ਸੁਨਾਯਾ।*
*ਹਮਰੇ ਦੇਹੁ ਤੂੰ ਚੋਰ ਫੜਾਇ। ਨਹਿੰ ਦੇਹੈਂ, ਲਿਊਂ ਲਹੌਰ ਮੰਗਵਾਇ।*

......................

*ਸਿੰਘ ਕਹੀ 'ਏਹ ਸਿੰਘ, ਨਹਿੰ ਚੋਰ। ਚੋਰ ਤੂੰ ਹੀ ਚਰਾਵਹਿੰ ਖੇਤੀ ਕਰ ਜ਼ੋਰ।*

ਸਾਹਿਬ ਰਾਇ ਨੇ ਪੱਟੀ ਦੇ ਫੌਜਦਾਰ ਜਾਫਰ ਬੇਗ ਅੱਗੇ ਜਾ ਫ਼ਰਿਆਦ ਕੀਤੀ। ਸਾਹਿਬ ਰਾਇ ਨੂੰ ਨਾਲ ਲੈ ਕੇ ਜਾਫਰ ਬੇਗ 'ਵਾਂ ਪਿੰਡ 'ਤੇ ਚੜ੍ਹ ਆਇਆ। ਰਤਨ ਸਿੰਘ ਭੰਗੂ ਲਿਖਦਾ ਹੈ :

*ਸੁਨ ਹਾਕਮ ਚੜ੍ਹਯੋ ਪੱਟੀਓਂ ਧਾਇ। ਮੁਹਰੇ ਤੋਰਯੋ ਕਰ ਸਾਹਿਬ ਰਾਇ।*
*ਅੱਸੀ ਪਯਾਦੇ, ਪੰਝੀ ਅਸਵਾਰ। ਤਰੇ ਧੁਰੋਂ ਕਰਤੇ ਮਾਰੋ ਮਾਰ।[5]*

ਬਘੇਲ ਸਿੰਘ ਦਾ ਜਾਫਰ ਬੇਗ ਦੀ ਅਗਵਾਈ ਵਿਚ 50 ਸੈਨਿਕਾਂ ਨਾਲ ਵਾੜੇ ਦੇ ਬਾਹਰਵਾਰ ਹੀ ਟਾਕਰਾ ਹੋ ਗਿਆ। ਬੰਦੂਕਾਂ ਦੀ ਆਵਾਜ਼ ਸੁਣ ਕੇ ਵਾੜੇ ਵਿਚਲੇ ਸਿੰਘ ਵੀ ਸ਼ਸਤਰ ਲੈ ਕੇ ਆ ਗਏ। ਜਾਫਰ ਬੇਗ ਦਾ ਭਤੀਜਾ ਲੜਾਈ ਵਿਚ ਮਾਰਿਆ ਗਿਆ। ਬਘੇਲ ਸਿੰਘ ਨੇ ਲਗਭਗ 50 ਸੈਨਿਕ ਮਾਰ ਮੁਕਾਏ। ਫਿਰ ਹੋਰ ਪਿਆਦੇ ਅੱਗੇ ਵਧੇ। ਮੁੱਠ-ਭੇੜ ਵਿਚ ਬਘੇਲ ਸਿੰਘ ਸ਼ਹੀਦ ਹੋ ਗਿਆ। ਪਰ ਜਾਫਰ ਬੇਗ ਨੂੰ ਅੰਤ ਵਿਚ ਨੱਠ ਜਾਣ ਲਈ ਮਜਬੂਰ ਹੋਣਾ ਪਿਆ। ਉਹ ਉੱਥੋਂ ਨੱਠ ਕੇ ਕੰਬੋ ਕੀ ਮਾੜੀ ਜਾ ਉਤਰਿਆ ਤੇ ਫਿਰ ਲਾਹੌਰ ਚਲਾ ਗਿਆ। ਭੰਗੂ ਲਿਖਦਾ ਹੈ :-

*ਹੁਇ ਚਾਲੂ ਫੁਜਦਾਰ ਮੁੜ ਉਤਰਯੋ ਕੰਬੋ ਕੀ ਜਾਇ।*
*ਉਨ ਡੇਰ ਲਾਹੌਰੈ ਰੁਖ ਕੀਯੋ ਫਿਰਯਾਦ ਨਬਾਬਹਿ ਪਾਇ[6]॥*

ਜ਼ਕਰੀਆਂ ਖਾਂ ਨੇ ਮੋਮਨ ਖਾਂ ਨੂੰ 2200 ਅਸਵਾਰਾਂ ਦੀ ਕਮਾਨ ਦੇ ਕੇ ਭੇਜਿਆ ਤੇ ਉਹ

---

*3. ਉਹੀ, ਪੰਨਾ 188-189* *4. ਉਹੀ, ਪੰਨਾ 189*
*5. ਉਹੀ, ਪੰਨਾ 190* *6. ਉਹੀ, ਪੰਨਾ 191*

'ਜਹਾਦ' ਦਾ ਨਾਅਰਾ ਲਾ ਕੇ ਮੁੱਠੀ ਭਰ ਸਿੰਘਾਂ ਵੱਲ ਤੁਰ ਪਿਆ। ਉਧਰ ਤਾਰਾ ਸਿੰਘ ਨੂੰ ਵੀ ਇਸ ਚੜ੍ਹਾਈ ਦੀ ਖ਼ਬਰ ਹੋ ਗਈ। ਕਿਸੇ ਨੇ ਤਾਰਾ ਸਿੰਘ ਨੂੰ ਆ ਕੇ ਕਿਹਾ :

*ਅਬ ਤੋ ਫਤੇ ਤੁਮਾਰੀ ਭਈ। ਅਬ ਹੁਇ ਜਾਵੋ ਕਿਤ ਛਈ ਮਈ।*
*ਹਮ ਤੋ ਲਰ ਤੁਰਕ ਜਿਤ ਨਹਿੰ ਜਾਇੰ। ਕਿਮ ਹਮ ਮਰ ਕਰ ਜਾਨ ਗਵਾਇੰ।*[7]

ਤਾਂ ਤਾਰਾ ਸਿੰਘ ਨੇ ਕਿਹਾ :

*"ਤੋ ਸਿੰਘ ਜੀ ਉਨ ਅਗਯੋ ਉਚਾਰੀ। ਹਮ ਤੌ ਕਰਹਿੰ ਨ ਜਾਨ ਪਿਆਰੀ।*
*ਹਮ ਪਯਾਰੇ ਕਰ ਹੈਂ ਗੁਰਵਾਕ। ਜਿਮ ਕਰ ਸਤਿਗੁਰ ਦਯੋ ਹੈ ਭਾਖ।*
*ਸਿੰਘ ਸੋਊ ਜੁ ਕਰੈ ਨਿਤ ਜੰਗ। ਸਿੰਘ ਸੋਊ ਕਰੈ ਮਰਨੋ ਨ ਸੰਗ।*
*ਅਸੀਂ ਲਰ ਮਰੈਂਗੇ ਬੁੰਗੇ ਮਾਂਹਿ। ਨਹਿੰ ਨਠਿ ਕੈ ਹਮ ਜਾਨ ਬਚਾਂਹਿੰ।*
*ਹੁਤੇ ਜੁ ਭੁਜੰਗੀ ਤਾਰੈ ਸਿੰਘ ਪਾਸ। ਉਨੈਂ ਸਭਨ ਕੌ ਦਯੋਂ ਭਾਖ।*
*ਜਿਨ ਹੋਣਾ ਹੈ ਇਹਾਂ ਸ਼ਹੀਦ। ਰਹੇ ਸੋਊ ਔਰ ਜਾਹਿ ਬਗੀਦ।*[8]

ਬਹੁਤ ਸਾਰੇ ਸਿੰਘ ਜ਼ਕਰੀਆਂ ਖਾਂ ਦੇ ਹੱਠੀ ਸੁਭਾਅ ਤੋਂ ਖਤਰਾ ਅਨੁਭਵ ਕਰਕੇ ਮਾਲਵੇ ਵਲ ਨਿਕਲ ਜਾਣ ਦੀ ਵਿਉਂਤ ਬਣਾਉਣ ਲੱਗੇ। ਤਾਰਾ ਸਿੰਘ ਨਾਲ ਸ਼ਹੀਦੀ ਲਈ ਤਿਆਰ 22 ਸਿੰਘ ਹੀ ਸਨ ਜਿਨ੍ਹਾਂ ਦੇ ਨਾਮ ਰਤਨ ਸਿੰਘ ਭੰਗੂ ਨੇ ਇਸ ਤਰ੍ਹਾਂ ਲਿਖੇ ਹਨ: ਵਸਾਵਾ ਸਿੰਘ, ਕੁਇਰ ਸਿੰਘ, ਸਮੁੰਦ ਸਿੰਘ, ਝਾਬ ਸਿੰਘ, ਸੂਰਾ ਸਿੰਘ ਖਾਲੜਾ, ਲਖਮੀਰ ਸਿੰਘ ਘਰਯਾਲਾ, ਆਲੀ ਸਿੰਘ ਤੇ ਗੁਰਬਖਸ਼ ਸਿੰਘ ਭੜਾਣਾ, ਭੀਮ ਸਿੰਘ ਤੇ ਬਾਦਲ ਸਿੰਘ ਰਤੋਕੀ, ਮੇਘ ਸਿੰਘ ਮਦਰਾ, ਹਾਤਾ ਸਿੰਘ ਚੂੰਘ, ਬੁਲਾਕਾ ਸਿੰਘ ਸਾਂਘਣ, ਜੋਧ ਸਿੰਘ ਬਾਜਵਾ, ਭੋਗੜ ਸਿੰਘ ਤੇ ਰਸਾਲ ਸਿੰਘ ਪਸ਼ੌਰੀਏ, ਅਮਰ ਸਿੰਘ ਭੁਸਾ, ਤਾਰਾ ਸਿੰਘ ਆਦਿ।[9]

ਤਾਰਾ ਸਿੰਘ ਨੇ ਛੱਡ ਕੇ ਜਾਣ ਵਾਲੇ ਸਿੰਘਾਂ ਨੂੰ ਦਸਮੇਸ਼ ਦੇ ਮਹਾਂਵਾਕ ਅਨੁਸਾਰ ਤਾੜਨਾ ਵੀ ਕੀਤੀ :

*ਜੌ ਕਹੂੰ ਕਾਲ ਤੇ ਭਾਜ ਕੇ ਬਾਚੀਅਤ ਤੌ ਕਿਹ ਕੁੰਟ ਕਹੋ ਭਜ ਜਾਯੋ।*
*ਆਗੈ ਹੂੰ ਕਾਲ ਧਰੇ ਅਸਿ ਗਾਜਤ ਛਾਜਤ ਹੈ ਜਿਹ ਤੇ ਨਸਿ ਐਯੋ।*[10]

ਕਿਹਾ ਜਾਂਦਾ ਹੈ ਕਿ ਕੁਝ ਸਿੰਘ ਹਰੀਕੇ ਪੱਤਣ 'ਤੇ ਪਹੁੰਚ ਕੇ ਵੀ ਗੁਰੂ ਹੁਕਮ 'ਤੇ ਵਿਚਾਰ ਕਰਕੇ ਮੁੜ ਆਏ। ਉਧਰੋਂ ਮੋਮਨ ਖਾਂ ਪਿੰਡ ਵਾਰ ਪੜਾਅ ਕਰਦਾ 'ਵਾਂ' ਪਿੰਡ ਵੱਲ ਆ ਰਿਹਾ ਸੀ। ਰਸਤੇ ਵਿਚ ਘਵਿੰਡ ਪਿੰਡ ਦੇ ਨੰਬਰਦਾਰ ਸੂਜੇ, ਡੱਲ ਪਿੰਡ ਦੇ ਮੁਖੀ ਬੁਲਾਕੀ ਆਦਿ ਨੇ ਆਪਣੇ ਸੂਹੀਆਂ ਰਾਹੀਂ ਤਾਰਾ ਸਿੰਘ ਨੂੰ ਦੋ ਚਾਰ ਦਿਨ ਲਾਂਭੇ ਜਾਣ ਲਈ ਕਹਾ ਭੇਜਿਆ, ਪਰ

*7. ਉਹੀ, ਪੰਨਾ 191*
*8. ਉਹੀ, ਪੰਨਾ 191*
*9. ਉਹੀ, ਪੰਨਾ 192*
*10. ਸ੍ਰੀ ਗੁਰੂ ਗੋਬਿੰਦ ਸਿੰਘ, ਬਚਿੱਤਰ ਨਾਟਕ, ਪੰਨਾ 61, ਸਲੋਕ 96*

ਸਿੰਘ ਸ਼ਹਾਦਤ ਲਈ ਅਡੋਲ ਤੇ ਸਥਿਰ ਰਹੇ।

ਅਗਲੇ ਦਿਨ 2200 ਸੈਨਿਕਾਂ ਦਾ ਮੁਕਾਬਲਾ 22 ਸਿੰਘਾਂ ਨੇ ਕੀਤਾ। ਮੋਮਨ ਖਾਂ ਦਾ ਸਹਾਇਕ ਤੱਕੀ ਖਾਂ ਸਿੰਘਾਂ ਹੱਥੋਂ ਜ਼ਖਮੀ ਹੋਇਆ ਤੇ ਲਗਪਗ 300 ਮੁਸਲਮਾਨ ਵੀ ਮਾਰੇ ਗਏ। 300 ਸੈਨਿਕ ਮਰਵਾ ਕੇ ਤੁਰਕ ਫੌਜ ਨੱਠ ਗਈ। ਰਤਨ ਸਿੰਘ ਭੰਗੂ ਲਿਖਦਾ ਹੈ :-

*ਤੁਰਕਨ ਫੌਜ ਤਹਿੰ ਗਈ ਪਰਾਈ। ਰਹਯੋ ਮਦਾਨ ਸਿੰਘਨ ਕੈ ਪਾਈ।*
*ਤੌ ਦਿਨ ਚੜ੍ਹਯ ਭਯੋ ਉਜਾਲਾ। ਮੁੜ ਤੁਰਕਨ ਕੀਯੋ ਖੇਤ ਸੰਭਾਲਾ।*
*ਕੋਈ ਕਿਤੈ ਸਿੰਘ ਦਿਸੈ ਖੜਾ। ਔਰ ਮਾਰਯੋ ਔ ਦੇਖਯੋ ਪੜਾ।*
*ਵੈ ਦੂਰੋਂ ਹੀ ਬੰਦੂਕ ਚਲਾਵੈਂ। ਉਠਿ ਨੇੜਿ ਢੁਕੈ ਤੇ ਸੀਆਣੇ ਆਵੈ।*
*ਬਾਕੀ ਮਾਰ ਸਿੰਘ ਇਮ ਦਏ। ਫਿਰ ਚੁਕ ਸਭਨ ਕੇ ਸਿਰ ਕਟ ਲਏ।*
*ਇਮ ਤਾਰੈ ਸਿੰਘ ਸ਼ਹੀਦੀ ਪਾਈ। ਸਿੰਘ ਨਿਭੇ ਉਸ ਸੰਗ ਸਭ ਬਾਈ।*
*ਇਮ ਤਾਰੈ ਸਿੰਘ ਸ਼ਾਕੋ ਕੀਆ। ਮਸਾਹੂਰ ਸਭ ਜਗ ਮੈਂ ਕੀਆ[11]।*

ਤਾਰਾ ਸਿੰਘ ਦੀ ਅਦੁੱਤੀ ਬੀਰਤਾ ਤੇ ਲਾਸਾਨੀ ਸ਼ਹਾਦਤ ਨੇ ਜੰਗਲਾਂ ਵਿਚ ਲੁਕੇ ਹੋਏ ਸਿੰਘਾਂ ਨੂੰ ਨਵਾਂ ਰੋਹ ਤੇ ਜੋਸ਼ ਦਿੱਤਾ। ਉਹ ਜਥੇ ਬਣਾ ਬਣਾ ਕੇ ਮੁਗਲਾਂ ਦੇ ਖਜ਼ਾਨੇ ਲੁੱਟਣ ਲੱਗ ਪਏ। ਇਹ ਸੰਘਰਸ਼ ਲਗਪਗ 40 ਸਾਲ ਚਲਦਾ ਰਿਹਾ। ਇਸ ਉਪ੍ਰੰਤ ਸਿੱਖ ਮਿਸਲਾਂ ਦੇ ਰੂਪ ਵਿਚ ਪੰਜਾਬ ਦੇ ਬਹੁਤੇ ਭਾਗ ਦੇ ਮਾਲਕ ਬਣ ਗਏ।



11. *ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 198*

# ਸ਼੍ਰੋਮਣੀ ਸ਼ਹੀਦ ਭਾਈ ਮਨੀ ਸਿੰਘ ਜੀ

ਸਿੱਖ ਅਰਦਾਸ ਵਿਚ ਉਨ੍ਹਾਂ ਸਿੰਘਾਂ ਸਿੰਘਣੀਆਂ ਨੂੰ ਯਾਦ ਕੀਤਾ ਗਿਆ ਹੈ ਜਿਨ੍ਹਾਂ ਨੇ "ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ- -"। ਇਸ ਯਾਦ ਦਾ ਸੰਬੰਧ ਹੋਰ ਕਿਸੇ ਨਾਲੋਂ ਵਧੇਰੇ ਸ਼ਹੀਦ ਭਾਈ ਮਨੀ ਸਿੰਘ ਨਾਲ ਹੈ। ਭਾਈ ਮਨੀ ਸਿੰਘ ਦੇ ਪਰਿਵਾਰ ਦੀਆਂ ਬੇਓੜਕ ਸ਼ਹਾਦਤਾਂ ਉਸ ਪਰਿਵਾਰ ਦੀ ਸਤਿਗੁਰੂ ਨਾਲ ਪ੍ਰੀਤ ਤੇ ਸਿਦਕ ਦੀ ਲਟਲਟ ਜਗਦੀ ਜੋਤ ਹੈ। ਭਾਈ ਮਨੀ ਸਿੰਘ ਨੇ ਆਪਣੀ 90 ਸਾਲ ਦੀ ਉਮਰ ਵਿਚੋਂ 50 ਵਰ੍ਹੇ ਗੁਰੂ ਚਰਨਾਂ ਵਿਚ ਤੇ 25 ਵਰ੍ਹੇ ਪੰਥ ਦੀ ਅਗਵਾਈ ਵਿਚ ਲਗਾਏ। ਉਹਨਾਂ ਦੀ ਸ਼ਖਸੀਅਤ ਸਿੱਖ ਇਤਿਹਾਸ ਵਿਚ ਵਿਸ਼ੇਸ਼ ਹੈ, ਉਨ੍ਹਾਂ ਧਰਮ ਲਈ ਤਾਂ ਸ਼ਹੀਦੀ ਪਾਈ ਹੀ, ਸਗੋਂ ਪਰਿਵਾਰ ਵਿਚ ਵੀ ਸ਼ਹੀਦੀਆਂ ਦੀ ਬਰਸਾਤ ਵਰਗਾ ਵਰਤਾਰਾ ਵਰਤਾਇਆ। ਇਹਨਾਂ ਸ਼ਹਾਦਤਾਂ ਵਿਚ ਭਾਈ ਮਨੀ ਸਿੰਘ ਦੇ ਦਾਦੇ ਭਾਈ ਬੱਲੂ, ਭਾਈ ਮਨੀ ਸਿੰਘ ਤੇ ਉਹਦੇ 10 ਭਰਾਵਾਂ, ਭਾਈ ਮਨੀ ਸਿੰਘ ਦੇ 7 ਪੁੱਤਰਾਂ ਅਤੇ 10 ਪੋਤਰਿਆਂ ਦਾ ਸ਼ੁਮਾਰ ਕਾਬਿਲੇ-ਜ਼ਿਕਰ ਹੈ।

ਭਾਈ ਮਨੀ ਸਿੰਘ ਦਾ ਜਨਮ ਭਾਰਦਵਾਜੀ ਪੰਵਾਰ (ਪਰਮਾਰ) ਰਾਜਪੂਤ ਘਰਾਣੇ ਦੇ ਮਾਈ ਦਾਸ ਪੁੱਤਰ ਬੱਲੂ ਦੇ ਘਰ, ਮਾਤਾ ਮਧਰੀ ਬਾਈ ਦੀ ਕੁੱਖੋਂ ਅਲੀਪੁਰ ਉੱਤਰੀ ਜ਼ਿਲਾ ਮੁਜ਼ੱਫਰਗੜ੍ਹ (ਹੁਣ ਪੱਛਮੀ ਪੰਜਾਬ-ਪਾਕਿਸਤਾਨ) ਵਿਚ ਹੋਇਆ[1]।

ਭਾਈ ਮਨੀ ਸਿੰਘ ਦੇ ਦੋ ਵਿਆਹ ਹੋਏ। ਇਕ ਪਤਨੀ ਦਾ ਨਾਮ ਸੀਤੋ ਬਾਈ ਸੀ ਜੋ ਲੱਖੀ ਸ਼ਾਹ ਦੀ ਪੁੱਤਰੀ ਸੀ। ਇਹ ਉਹੋ ਲੱਖੀ ਸ਼ਾਹ ਸੀ ਜਿਸ ਨੇ ਸ੍ਰੀ ਗੁਰੂ ਤੇਗ ਬਹਾਦਰ ਦੇ ਧੜ ਦਾ ਸਸਕਾਰ ਆਪਣੇ ਘਰ ਨੂੰ ਅੱਗ ਲਾ ਕੇ ਕੀਤਾ ਸੀ। ਉਹ ਕਾਰੋਬਾਰ ਕਾਰਨ ਦਿੱਲੀ ਵਸਿਆ ਹੋਇਆ ਸੀ ਭਾਵੇਂ ਉਹ ਪਿੰਡ ਖੈਰਪੁਰ ਸਾਦਾਤ ਜ਼ਿਲਾ ਮੁਜ਼ੱਫਰਗੜ੍ਹ ਦਾ ਵਾਸੀ ਸੀ। ਦੂਸਰੀ ਪਤਨੀ ਦਾ ਨਾਮ ਖੇਮੀ ਬਾਈ ਸੀ ਜੋ ਗੁਰੀਆ ਚੌਹਾਨ ਦੀ ਪੁੱਤਰੀ ਸੀ। ਦੋਹਾਂ ਵਿਆਹਾਂ ਵਿਚੋਂ

---

1. *ਭੱਟ ਕੀਰਤ ਦੇ ਪੁੱਤਰ ਬੋਹਥ ਨੇ ਮੁਲਤਾਨੀ -ਸਿੱਧੀ ਭੱਟ ਵਹੀ ਵਿਚ ਅੰਕਿਤ ਕੀਤਾ ਹੈ: (ਗੁਰੂ ਕੀਆਂ ਸਾਖੀਆਂ ਪੰਨਾ 29) "ਬਧਾਈ ਲੀ ਮਨੀ ਰਾਮ ਕੀ, ਬੇਟਾ ਮਾਈ ਦਾਸ ਕਾ, ਪੋਤਾ ਬੱਲੂ ਕਾ, ਪੜਪੋਤਾ ਮੂਲੇ ਕਾ-ਸੰਬਤ 1701 ਬਰਖੋਂ ਮਾਹ ਚੇਤਰ ਸ਼ੁਦੀ ਦੁਆਦਸ਼ੀ, ਰਵੀਵਾਰ ਸੁਭ ਵਾਰ ਸੁਭ ਘੜੀ ਜਨਮ ਹੂਆ, ਕੁਲ ਪ੍ਰੋਹਿਤ ਬੋਹਥ ਭੱਟ ਕੋ ਮਾਨਾ, ਗੁਰੂ ਕੀ ਕੜਾਹੀ ਕੀ"। ਭਾਈ ਮਨੀ ਸਿੰਘ ਦੇ ਘਰਾਣੇ ਬਾਰੇ ਕਈ ਭੁਲੇਖੇ ਹਨ। ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਨੇ ਪੰਨਾ 950-51 ਵਿਚ ਭਾਈ ਮਨੀ ਸਿੰਘ ਦਾ ਸੰਬੰਧ ਕੈਬੋਂਵਾਲ ਨਾਲ ਦੱਸਿਆ ਹੈ ਤੇ ਉਸਨੂੰ ਦੁੱਲਟ ਜੱਟ ਚੌਧਰੀ ਕਾਲੇ ਦਾ ਪੁੱਤਰ ਲਿਖਿਆ ਹੈ। ਉਹਨਾਂ ਨੇ ਭਾਈ ਸਾਹਿਬ ਦਾ ਜੋਤੀ ਜੋਤਿ ਸਮਾ ਜਾਣ ਦਾ ਸਾਲ ਵੀ 1737 ਈ. ਦਿੱਤਾ ਹੈ। ਭਾਈ ਕਾਨ੍ਹ ਸਿੰਘ ਨਾਭਾ ਦੇ ਦਿੱਤੇ ਵੇਰਵੇ ਅਜੋਕੀ ਖੋਜ ਰੱਦ ਕਰਦੀ ਹੈ।*

ਭਾਈ ਮਨੀ ਸਿੰਘ ਦੇ 10 ਸਪੁੱਤਰ ਹੋਏ ਜਿਹਨਾਂ ਵਿਚੋਂ ਚਿਤਰ ਸਿੰਘ ਤੇ ਗੁਰਬਖਸ਼ ਸਿੰਘ ਭਾਈ ਮਨੀ ਸਿੰਘ ਨਾਲ 24 ਜੂਨ 1734 ਨੂੰ ਜ਼ਕਰੀਆ ਖਾਂ ਦੇ ਹੁਕਮ ਨਾਲ ਸ਼ਹੀਦ ਹੋਏ। ਭਾਈ ਉਦੈ ਸਿੰਘ ਸ਼ਾਹੀ ਟਿੱਬੀ ਦੇ ਯੁੱਧ ਵਿਚ 7 ਪੋਹ, 1762 ਬਿ. (6 ਦਸੰਬਰ, 1705 ਈ.) ਨੂੰ, ਅਨਿਕ ਸਿੰਘ, ਅਜਬ ਸਿੰਘ ਅਜਾਇਬ ਸਿੰਘ 7 ਦਸੰਬਰ, 1762 ਈ. ਨੂੰ ਚਮਕੌਰ ਵਿਖੇ ਸ਼ਹੀਦ ਹੋਏ, ਭਾਈ ਬਚਿੱਤਰ ਸਿੰਘ 8 ਦਸੰਬਰ, 1705 ਈ. ਨੂੰ ਕੋਟਲਾ ਨਿਹੰਗ ਖਾਂ ਵਿਚ ਸ਼ਹੀਦ ਹੋਏ। ਉਹ ਮਲਕਪੁਰ ਰੰਘੜਾਂ ਨੇੜੇ ਯੁੱਧ ਵਿਚ ਕਾਫੀ ਗੰਭੀਰ ਰੂਪ ਵਿਚ 6 ਦਸੰਬਰ ਨੂੰ ਜ਼ਖਮੀ ਹੋਏ ਸਨ। ਭਗਵਾਨ ਸਿੰਘ 30 ਭਾਦਰੋਂ 1757 ਬਿਕ੍ਰਮੀ ਨੂੰ ਆਨੰਦਪੁਰ ਦੇ ਯੁੱਧ ਵਿਚ ਜੂਝ ਕੇ ਪਹਿਲਾਂ ਹੀ ਸ਼ਹੀਦ ਹੋ ਚੁਕਿਆ ਸੀ। ਦੂਸਰੇ ਦੋ ਸਨ: 1. ਦੇਸਾ ਸਿੰਘ 2. ਬਲਰਾਮ ਸਿੰਘ। ਦੇਸਾ ਸਿੰਘ ਰਹਿਤਨਾਮਾ ਲਿਖਣ ਪਿਛੋਂ ਰਹਿਤਨਾਮੀਆ ਕਰਕੇ ਪ੍ਰਸਿੱਧ ਹੋਇਆ ਹੈ।

ਭਾਈ ਮਨੀ ਸਿੰਘ 13 ਸਾਲ ਦੀ ਉਮਰ ਵਿਚ ਆਪਣੇ ਪਿਤਾ ਮਾਈ ਦਾਸ ਦੇ ਨਾਲ ਸ੍ਰੀ ਗੁਰੂ ਹਰਿ ਰਾਏ ਸਾਹਿਬ ਦੇ ਦਰਸ਼ਨਾਂ ਲਈ ਗਿਆ ਤੇ ਫਿਰ ਗੁਰੂ ਘਰ ਦਾ ਹੀ ਹੋ ਗਿਆ।[2] ਉਂਝ ਇਹ ਵਰਣਨ ਯੋਗ ਹੈ ਕਿ ਭਾਈ ਮਨੀ ਸਿੰਘ ਦਾ ਸਾਰਾ ਖਾਨਦਾਨ ਹੀ ਗੁਰੂ ਘਰ ਦੇ ਸੇਵਕਾਂ ਦਾ ਘਰ ਸੀ। ਸਿੱਖ ਇਤਿਹਾਸ ਵਿਚ ਕਿਸੇ ਇਕ ਖਾਨਦਾਨ ਦੀ ਸ਼ਰਧਾ, ਸੇਵਾ ਤੇ ਕੁਰਬਾਨੀ ਭਾਈ ਮਨੀ ਸਿੰਘ ਦੇ ਘਰਾਣੇ ਤੁੱਲ ਮਿਲਣੀ ਮੁਸ਼ਕਿਲ ਹੈ। ਗੁਰੂ ਹਰਿ ਰਾਏ ਦੇ ਜੋਤੀ ਜੋਤਿ ਸਮਾਉਣ ਪਿੱਛੋਂ ਭਾਈ ਜੀ ਗੁਰੂ ਹਰਿ ਕ੍ਰਿਸ਼ਨ ਦੀ ਸੇਵਾ ਵਿਚ ਹਾਜ਼ਰ ਰਹੇ। ਗੁਰੂ ਹਰਿ ਕ੍ਰਿਸ਼ਨ ਜੀ ਦੇ ਜੋਤੀ ਜੋਤ ਸਮਾਉਣ ਪਿਛੋਂ ਉਹ ਗੁਰੂ ਤੇਗ ਬਹਾਦਰ ਜੀ ਦੀ ਸੇਵਾ ਵਿਚ ਬਕਾਲੇ ਆ ਗਏ। ਕੁਝ ਸਮੇਂ ਪਿੱਛੋਂ ਜਦੋਂ ਗੁਰੂ ਤੇਗ ਬਹਾਦਰ ਜੀ ਕੀਰਤਪੁਰ ਸਾਹਿਬ ਵੱਲ ਚਲੇ ਗਏ ਤਾਂ ਭਾਈ ਮਨੀ ਸਿੰਘ ਵੀ ਉਨ੍ਹਾਂ ਦੇ ਨਾਲ ਗਏ। ਕੁਝ ਚਿਰ ਪਿੱਛੋਂ ਭਾਈ ਮਨੀ ਸਿੰਘ ਆਪਣੇ ਪਿੰਡ ਅਲੀਪੁਰ ਪਰਤ ਗਏ।

ਗੁਰੂ ਤੇਗ ਬਹਾਦਰ ਪੂਰਬ ਦੀ ਯਾਤਰਾ ਪਿੱਛੋਂ ਜਦ ਚੱਕ ਨਾਨਕੀ ਵਿਚ ਮਾਰਚ 1672 ਈ. ਨੂੰ ਆਏ ਤਾਂ ਭਾਈ ਮਨੀ ਸਿੰਘ ਵੀ ਗੁਰੂ ਦਰਬਾਰ ਵਿਚ ਆ ਹਾਜ਼ਰ ਹੋਏ। ਜਦੋਂ ਮੁਗਲ ਹਕੂਮਤ ਦੇ ਜ਼ੁਲਮਾਂ ਤੋਂ ਖਾਸ ਕਰਕੇ ਔਰੰਗਜ਼ੇਬ ਬਾਦਸ਼ਾਹ ਦੀ ਧਾਰਮਿਕ ਕਠੋਰਤਾ ਵਾਲੀ ਨੀਤੀ ਵਿਰੁੱਧ ਪੰਡਿਤ ਕਿਰਪਾ ਰਾਮ ਦੀ ਅਗਵਾਈ ਵਿਚ ਕਸ਼ਮੀਰੀ ਪੰਡਿਤਾਂ ਨੇ ਚੱਕ ਨਾਨਕੀ ਆ ਕੇ ਪੁਕਾਰ ਕੀਤੀ ਤਾਂ ਸ੍ਰੀ ਗੁਰੂ ਤੇਗ ਬਹਾਦਰ ਜੀ 8 ਜੁਲਾਈ, 1675 ਨੂੰ ਗੋਬਿੰਦ ਰਾਏ ਨੂੰ ਗੁਰਗੱਦੀ ਸੌਂਪ ਕੇ ਦਿੱਲੀ ਵਲ ਚਲ ਪਏ। ਉਸ ਸਮੇਂ ਭਾਈ ਮਨੀਆ (ਮਨੀ ਸਿੰਘ) ਚੱਕ ਨਾਨਕੀ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਹਾਜ਼ਰ ਰਹੇ।

ਸ੍ਰੀ ਗੁਰੂ ਗੋਬਿੰਦ ਸਿੰਘ ਦੀ ਸੇਵਾ ਵਿਚ ਰਹਿ ਕੇ ਭਾਈ ਮਨੀ ਸਿੰਘ ਜੀ ਨੇ ਗੁਰਬਾਣੀ ਦਾ ਡੂੰਘਾ ਅਧਿਐਨ ਕੀਤਾ ਹੈ। ਗੁਰਬਿਲਾਸ ਦਾ ਕਰਤਾ ਲਿਖਦਾ ਹੈ :-

---

2. *ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨੇ 950-51 ਵਿਚ ਲਿਖਦੇ ਹਨ ਕਿ ਚੌਧਰੀ ਕਾਲੇ ਨੇ 'ਮਨੀਏ' ਨੂੰ ਪੰਜ ਸਾਲ ਦੀ ਉਮਰ ਵਿਚ ਗੁਰੂ ਤੇਗ ਬਹਾਦਰ ਜੀ ਨੂੰ ਚੜ੍ਹਾ ਦਿੱਤਾ। ਇਹ ਸਹੀ ਨਹੀਂ ਹੈ।*

*ਆਯੂ ਪੈਂਤੀ ਬਰਸ ਕੀ, ਮਨੀ ਸਿੰਘ ਕੀ ਆਇ।*
*ਲਿਖੇ ਲਿਖਾਏ ਪੋਥੀਆਂ, ਮਨ ਮਹਿ ਬਹੁ ਉਤਸਾਹਿ।*[3]

1678 ਈ. ਵਿਚ ਗੁਰੂ ਸਾਹਿਬ ਨੇ ਭਾਈ ਮਨੀ ਸਿੰਘ ਨੂੰ ਗੁਰੂ ਗ੍ਰੰਥ ਸਾਹਿਬ ਦਾ ਉਤਾਰਾ ਕਰਨ ਦਾ ਮਹਾਨ ਕਾਰਜ ਸੌਂਪਿਆ ਸੀ। ਉਸ ਸਰੂਪ ਦੀ ਸੋਧ ਲਈ ਧੀਰਮੱਲ ਦੇ ਵਾਰਿਸਾਂ ਕੋਲੋਂ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਸਰੂਪ ਲੈਣ ਲਈ ਭਾਈ ਸਾਹਿਬ ਕਰਤਾਰਪੁਰ ਗਏ ਪਰ ਉਹਨਾਂ ਇਨਕਾਰ ਕਰ ਦਿੱਤਾ। ਇਸ ਬੀੜ ਦੀ ਸੋਧ ਗੁਰੂ ਸਾਹਿਬ ਨੇ ਆਪ ਕਰਵਾਈ ਤੇ ਭਾਈ ਮਨੀ ਸਿੰਘ ਨੇ ਇਸ ਮਹਾਨ ਕਾਰਜ ਦੇ ਨਾਲ ਨਾਲ ਹੋਰ ਵੀ ਪੋਥੀਆਂ ਦੇ ਉਤਾਰੇ ਕੀਤੇ ਤੇ ਵੱਖ-ਵੱਖ ਪਾਸੇ ਸਿੱਖ ਸੰਗਤਾਂ ਨੂੰ ਭੇਜੇ।

ਭਾਈ ਮਨੀ ਸਿੰਘ ਦੀ ਸ਼ਖ਼ਸੀਅਤ ਅਦੁੱਤੀ ਸੀ। ਉਹ ਲੇਖਕ, ਵਿਦਵਾਨ, ਕਥਾ ਵਾਚਕ, ਸੂਰਬੀਰ, ਪ੍ਰਬੰਧਕ ਤੇ ਨੀਤੀਵੇਤਾ ਵੀ ਸਨ। ਗੱਲ ਕੀ, ਹਰ ਖੇਤਰ ਵਿਚ ਉਹਨਾਂ ਦਾ ਯੋਗਦਾਨ ਅਦੁੱਤੀ ਸੀ। ਉਹ ਸੰਤ ਵੀ ਸਨ ਤੇ ਸਿਪਾਹੀ ਵੀ, ਪ੍ਰਬੰਧਕ ਵੀ ਤੇ ਪ੍ਰਚਾਰਕ ਵੀ, ਸੇਵਕ ਵੀ ਤੇ ਸੂਰਬੀਰ ਸੈਨਿਕ ਵੀ।

21 ਮਾਰਚ, 1685 ਨੂੰ ਜਦੋਂ ਨਾਹਨ ਦੇ ਰਾਜਾ ਮੇਦਨੀ ਪ੍ਰਕਾਸ਼ ਦਾ ਵਜ਼ੀਰ ਆਨੰਦਪੁਰ ਆਇਆ ਤੇ ਗੁਰੂ ਜੀ ਨੂੰ ਨਾਹਨ ਰਾਜ ਵਿਚ ਰਹਿਣ ਲਈ ਸੱਦਾ-ਪੱਤਰ ਦਿੱਤਾ ਤਾਂ ਗੁਰੂ ਜੀ ਉਸ ਰਾਜ ਦੇ ਖੇਤਰ ਵਿਚ 'ਪਾਉਂਟਾ' ਨਗਰ ਵਸਾ ਕੇ ਰਹਿਣ ਲੱਗੇ ਤਾਂ ਭਾਈ ਮਨੀ ਸਿੰਘ ਗੁਰੂ ਜੀ ਦੇ ਨਾਲ ਹੀ ਗਏ ਸਨ। 4 ਸਤੰਬਰ, 1687 ਈ. ਨੂੰ ਡੇਹਰਾਦੂਨ ਵਿਚ ਰਾਮ ਰਾਏ ਦੀ ਮੌਤ ਦੇ ਸਮੇਂ ਗੁਰੂ ਜੀ ਨੇ ਦੀਵਾਨ ਨੰਦ ਚੰਦ ਤੇ ਭਾਈ ਮਨੀ ਸਿੰਘ ਨੂੰ ਭੇਜਿਆ। ਉਥੇ ਰਾਮ ਰਾਏ ਦੇ ਮਸੰਦ ਗੁਰਬਖਸ਼ ਰਾਏ ਨਾਲ ਝਗੜਾ ਹੋ ਗਿਆ। ਗੁਰਬਖਸ਼ ਰਾਏ ਨੇ ਗੜ੍ਹਵਾਲ ਦੇ ਰਾਜੇ ਫਤੇ ਸ਼ਾਹ ਪਾਸ ਜਾ ਸ਼ਰਨ ਲਈ ਤੇ ਉਸਨੇ ਪਾਉਂਟਾ ਸਾਹਿਬ 'ਤੇ ਹਮਲਾ ਕਰਵਾ ਦਿੱਤਾ। ਸੇਵਾ ਸਿੰਘ ਭੱਟ ਨੇ ਭਾਈ ਮਨੀ ਸਿੰਘ ਹੱਥੋਂ ਰਾਮ ਰਾਈਏ ਮਸੰਦ ਗੁਰਬਖਸ਼ ਰਾਏ ਨੂੰ ਮਾਰਨ ਦਾ ਇੰਝ ਬ੍ਰਿਤਾਂਤ ਲਿਖਿਆ ਹੈ :

*ਇਹ ਗੁਰਬਖਸ਼ ਮਹਾਂ ਅਗਿਆਨੀ। ਦੁਸ਼ਟ ਕੁਪੱਤਾ ਥਾ ਅਭਿਮਾਨੀ।*
*ਨਿੰਦਾ ਗੁਰਦਸਮੇਸ਼ ਜੀ ਕਰੀ ਮੁਗਧ ਥੀ ਆਇ।*
*ਤਖਤ ਪੋਸ਼ ਥੀਂ ਮਨੀ ਸਿੰਘ ਮਾਰਯੋ ਭੂਯ ਉਲਟਾਇ।*

18 ਸਤੰਬਰ, 1688 ਈ. ਨੂੰ ਜੋ ਲੜਾਈ ਭੰਗਾਣੀ ਵਿਚ ਹੋਈ, ਉਸ ਵਿਚ ਭਾਈ ਮਨੀ ਸਿੰਘ ਨੇ ਖੂਬ ਜੌਹਰ ਦਿਖਾਏ। ਇਸ ਲੜਾਈ ਵਿਚ ਆਪ ਦਾ ਭਰਾ ਹਰੀ ਚੰਦ ਸ਼ਹਾਦਤ ਪਾ ਗਿਆ।[4] ਮਾਰਚ 20, 1691 ਨੂੰ ਨਦੌਣ ਦੇ ਯੁੱਧ ਵਿਚ ਆਪ ਨੇ ਅਦੁੱਤੀ ਬੀਰਤਾ ਵਿਖਾਈ। 1691 ਈ. (ਸੰਮਤ 1748 ਬਿ.) ਵਿਚ ਗੁਰੂ ਜੀ ਨੇ ਆਪ ਨੂੰ ਦੀਵਾਨ ਦੀ ਪਦਵੀ 'ਤੇ ਨਿਯੁਕਤ

3. *ਭੱਟ ਸੇਵਾ ਸਿੰਘ, ਸ਼ਹੀਦ ਬਿਲਾਸ, ਪੰਨਾ 60-61*
4. *ਸੰਤ ਸਿਪਾਹੀ, ਨਵੰਬਰ 1994, ਪੰਨਾ 21*

ਕਰ ਦਿੱਤਾ[5]। ਇਹ ਪਦਵੀ ਭਾਈ ਸਾਹਿਬ ਨੂੰ 21 ਮਾਰਚ ਨੂੰ ਪ੍ਰਾਪਤ ਹੋਈ। ਪੰਡਾ ਵਹੀ ਪੰਡਿਤ ਖੇਮ ਚੰਦ ਚੂਨੀ ਲਾਲ, ਹਰਿਦੁਆਰ ਅਨੁਸਾਰ, "ਲਿਖਤੰ ਮਨੀਰਾਮ ਬੇਟਾ ਨਾਇਕ ਮਾਈਦਾਸ ਕਾ, ਪੋਤਾ ਬੱਲੂ ਕਾ, ਪੜਪੋਤਾ ਮੂਲੇ ਕਾ, ਜਤੀਆ ਪੁਆਰ, ਬੰਸ ਬੀਂਝੇ ਕਾ, ਬੰਜਰਉਂਤ ਜਲ੍ਹਾਨਾ। ਬਾਸੀ ਅਲੀਪੁਰ ਪਰਗਣਾ ਮੁਲਤਾਨ ਸੰਬਤ 1751 ਮਿਤੀ 2 ਚੇਤ, ਗੁਰੂ ਗੋਬਿੰਦ ਰਾਏ ਜੀ ਕੇ ਸਾਥ ਦੀਵਾਨ ਹੋਇ ਕਰ ਹਰਿਦੁਆਰ ਆਏ, ਸੁਖ ਕੇ ਇਸਨਾਨ"।[6]

ਜਦੋਂ ਗੁਰੂ ਸਾਹਿਬ ਮਈ 1693 ਨੂੰ ਬਾਂਗਰ ਦੇਸ਼ ਦੀ ਯਾਤਰਾ 'ਤੇ ਗਏ ਤਦ ਵੀ ਭਾਈ ਮਨੀ ਸਿੰਘ ਨਾਲ ਹੀ ਸਨ। ਜਦੋਂ ਗੁਰੂ ਜੀ ਫਰਵਰੀ, 1694 ਈ. ਨੂੰ ਖੁਰਵੱਧੀ (ਡੇਹਰਾਦੂਨ) ਅਤੇ ਹਰਦੁਆਰ ਵੱਲ ਗਏ ਤਾਂ ਵੀ ਭਾਈ ਮਨੀ ਸਿੰਘ ਨਾਲ ਹੀ ਸਨ। ਇਹ ਤੱਥ 28 ਫਰਵਰੀ, 1694 ਈ. ਦੀ ਹਰਦੁਆਰ ਦੀ ਪੰਡਾ ਵਹੀ ਤੋਂ ਗਿਆਤ ਹੁੰਦਾ ਹੈ।

ਸੰਮਤ 1753 ਬਿਕਰਮੀ (1696) ਵਿਚ ਸੋਢੀ ਹਰਿ ਜੀ ਪੁਤ੍ਰ ਮਿਹਰਵਾਨ ਦੇ ਚਲਾਣਾ ਕਰ ਜਾਣ 'ਤੇ ਮੀਣੇ ਅੰਮ੍ਰਿਤਸਰ ਛੱਡ ਕੇ ਚਲੇ ਗਏ ਤਾਂ ਗੁਰੂ ਸਾਹਿਬ ਜੀ ਨੇ ਭਾਈ ਸਾਹਿਬ ਨੂੰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਗ੍ਰੰਥੀ ਬਣਾ ਦਿੱਤਾ। ਭਾਈ ਮਨੀ ਸਿੰਘ 2 ਮਈ, 1696 ਈ. ਨੂੰ ਸ੍ਰੀ ਅੰਮ੍ਰਿਤਸਰ ਪੁੱਜੇ ਤੇ 3 ਮਈ ਨੂੰ ਸ੍ਰੀ ਦਰਬਾਰ ਸਾਹਿਬ ਵਿਚ ਜਾ ਕੇ ਨਿਸ਼ਾਨ ਸਾਹਿਬ ਝੁਲਾਇਆ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ।

ਜਦੋਂ 1699 ਈ. ਨੂੰ ਵੈਸਾਖੀ ਵਾਲੇ ਦਿਨ ਗੁਰੂ ਜੀ ਨੇ "ਖਾਲਸੇ ਦੀ ਸਿਰਜਣਾ" ਕੀਤੀ ਤਾਂ ਭਾਈ ਮਨੀ ਸਿੰਘ ਨੇ ਆਪਣੇ ਭਰਾਵਾਂ ਤੇ ਸਪੁੱਤਰਾਂ ਸਮੇਤ ਖੰਡੇ ਬਾਟੇ ਦੀ ਪਾਹੁਲ ਛੱਕੀ। ਆਪ ਦਾ ਨਾਮ "ਮਨੀਏ" ਤੋਂ ਭਾਈ ਮਨੀ ਸਿੰਘ ਹੋਇਆ[7]।

ਸੰਮਤ 1757 ਵਿਚ ਲੋਹਗੜ੍ਹ ਦਾ ਜੰਗ ਹੋਇਆ। ਅਗਸਤ ਦੇ ਮਹੀਨੇ ਅਜਮੇਰ ਚੰਦ ਬਿਲਾਸਪੁਰੀ ਨੇ ਆਨੰਦਪੁਰ ਸਾਹਿਬ ਤੇ ਹਮਲਾ ਕੀਤਾ ਤਾਂ ਆਪ ਉਸ ਸਮੇਂ ਉਥੇ ਹੀ ਸਨ। 1 ਸਤੰਬਰ, 1700 ਈ. ਦੇ ਦਿਨ ਕਿਲ੍ਹਾ ਲੋਹਗੜ੍ਹ ਦੀ ਲੜਾਈ ਵਿਚ ਆਪ ਆਪਣੇ ਬੇਟਿਆਂ ਬਚਿੱਤਰ ਸਿੰਘ ਤੇ ਭਾਈ ਉਦੈ ਸਿੰਘ ਨਾਲ ਰਲ ਕੇ ਪਹਾੜੀ ਫੌਜਾਂ ਦੇ ਵਿਰੁੱਧ ਡਟ ਕੇ ਲੜੇ। ਆਪ ਇਸ ਲੜਾਈ ਵਿਚ ਜ਼ਖਮੀ ਵੀ ਹੋ ਗਏ। "ਭੱਟ ਵਹੀ ਤਲਉਂਢਾ ਪਰਗਨਾ ਨੀਂਦ, ਖਾਤਾ ਜਲਹਾਨੋਂ ਕਾ" ਵਿਚ ਲਿਖਿਆ ਹੈ :-

"- - ਬਚਿੱਤਰ ਸਿੰਘ ਨੇ ਹਾਥੀ ਕੋ ਮਾਰ ਭਗਾਇਆ। ਉਦੈ ਸਿੰਘ ਕੇ ਹਾਥ ਸੇ ਕੇਸਰੀ ਚੰਦ ਜਸਵਾਰੀਆ ਮਾਰਾ ਗਿਆ। ਮਨੀ ਸਿੰਘ ਸਖਤ ਘਾਇਲ ਹੂਏ। ਆਲਮ ਸਿੰਘ ਬੇਟਾ ਦਰੀਆ ਕਾ ਪੋਤਾ ਮੂਲੇ ਕਾ ਜਲ੍ਹਾਨਾ, ਸੁਖਾ ਸਿੰਘ ਬੇਟਾ ਰਾਇ ਸਿੰਘ ਕਾ, ਪੋਤਾ ਮਾਈ ਦਾਸ ਕਾ, ਕੁਸਾਲ ਸਿੰਘ ਬੇਟਾ ਮੱਖਨਸਾਹ ਕਾ, ਪੋਤਾ ਦਾਸੇ ਕਾ ਪੇਲੀਆ ਬਨਜਾਰਾ ਰਣ ਮੇਂ ਜੂਝ

5. *ਕੁਇਰ ਸਿੰਘ, ਗੁਰਬਿਲਾਸ ਪਾਤਸ਼ਾਹੀ 10, ਪੰਨਾ 315*
6. *ਗੁਰੂ ਕੀਆਂ ਸਾਖੀਆਂ, ਪੰਨਾ 16, ਭੂਮਿਕਾ, (ਪਿਆਰਾ ਸਿੰਘ ਪਦਮ)*
7. *ਖ਼ੂਨ ਸ਼ਹੀਦਾਂ ਦਾ, ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ, ਪੰਨਾ 55*

ਕਰ ਮਰੇ।"[8]

ਇਸ ਲੜਾਈ ਮਗਰੋਂ ਆਪ ਫਿਰ ਅੰਮ੍ਰਿਤਸਰ ਚਲੇ ਗਏ। 2 ਅਕਤੂਬਰ, 1703 ਈ. ਦੇ ਦਿਨ ਗੁਰੂ ਜੀ ਨੇ ਭਾਈ ਮਨੀ ਸਿੰਘ ਦੇ ਪਰਿਵਾਰ ਨੂੰ ਹੁਕਮਨਾਮਾ ਲਿਖਿਆ ਤੇ ਉਨ੍ਹਾਂ ਦੇ ਪਰਿਵਾਰ ਦੀਆਂ ਸੇਵਾਵਾਂ ਦੀ ਕਦਰ ਕਰਦੇ ਹੋਏ ਉਨ੍ਹਾਂ ਨੂੰ "ਫਰਜੰਦਹ ਖਾਨੇਜਾਦਾ" ਲਿਖਿਆ। ਇਸ ਸਮੇਂ ਭਾਵ ਆਨੰਦਪੁਰ ਦੇ ਆਖਰੀ ਯੁੱਧ ਭਾਵ 1705 ਈ. ਤਕ ਆਪ ਅੰਮ੍ਰਿਤਸਰ ਹੀ ਰਹੇ ਜਦੋਂ ਕਿ ਉਹਨਾਂ ਦੀ ਬੰਸ ਦੇ ਅਨੇਕਾਂ ਯੋਧੇ ਗੁਰੂ ਦੀ ਸੇਵਾ ਵਿਚ ਹੀ ਰਹੇ। 1705 ਈ. ਤੋਂ ਗੁਰੂ ਜੀ ਤੇ ਸਿੱਖਾਂ ਲਈ ਬੜਾ ਬਿਖੜਾ ਸਮਾਂ ਆਰੰਭ ਹੁੰਦਾ ਹੈ। ਇਸ ਸਮੇਂ ਜਾਪਦਾ ਹੈ, ਭਾਈ ਮਨੀ ਸਿੰਘ ਅੰਮ੍ਰਿਤਸਰ ਤੋਂ ਆਨੰਦਪੁਰ ਆ ਗਏ।

ਦਸੰਬਰ 1762 ਬਿ. (1705 ਈ.) ਵਿਚ ਜਦੋਂ ਗੁਰੂ ਜੀ ਨੇ ਆਨੰਦਪੁਰ ਛੱਡਿਆ ਤਾਂ ਆਪ ਮਾਤਾ ਸੁੰਦਰੀ ਤੇ ਸਾਹਿਬ ਦੇਵਾਂ ਨਾਲ ਪਹਿਲਾਂ ਦਿੱਲੀ ਤੇ ਫਿਰ ਤਲਵੰਡੀ ਸਾਬੋ ਤੇ ਫਿਰ ਗੁਰੂ ਜੀ ਦੇ ਦੱਖਣ ਵੱਲ ਜਾਣ ਸਮੇਂ ਰਾਜਸਥਾਨ ਦੇ ਸ਼ਹਿਰ ਬਘੌਰ ਤਕ ਨਾਲ ਗਏ। ਬਘੌਰ ਪਹੁੰਚਣ ਤੋਂ ਪਹਿਲਾਂ 30 ਨਵੰਬਰ, 1706 ਈ. ਨੂੰ ਭਾਈ ਦਯਾ ਸਿੰਘ ਤੇ ਧਰਮ ਸਿੰਘ ਗੁਰੂ ਜੀ ਤੇ ਸਿੰਘਾਂ ਨੂੰ ਕਲਾਇਤ ਆ ਕੇ ਮਿਲੇ ਤੇ ਦੱਸਿਆ ਕਿ ਉਹ ਔਰੰਗਜ਼ੇਬ ਨੂੰ ਜ਼ਫਰਨਾਮਾ ਦੇ ਆਏ ਹਨ ਤੇ ਬਾਦਸ਼ਾਹ ਮਿਲਣ ਦਾ ਚਾਹਵਾਨ ਹੈ। ਪ੍ਰੰਤੂ 20 ਫਰਵਰੀ, 1707 ਈ. ਨੂੰ ਔਰੰਗਜ਼ੇਬ ਦੀ ਮੌਤ ਹੋ ਗਈ ਤੇ ਗੁਰੂ ਜੀ ਉਸ ਸਮੇਂ ਬਘੌਰ ਹੀ ਸਨ।

ਗੁਰੂ ਜੀ ਆਪ ਬਹਾਦਰ ਸ਼ਾਹ ਨੂੰ ਮਿਲਣ ਲਈ ਸ਼ਾਹਜਹਾਨ ਪੁਰ ਵੱਲ (ਦਿੱਲੀ) ਚਲ ਪਏ ਤੇ ਭਾਈ ਮਨੀ ਸਿੰਘ ਤੇ ਚਾਰ ਹੋਰ ਸਿੱਖਾਂ ਨੂੰ ਅੰਮ੍ਰਿਤਸਰ ਵਾਪਿਸ ਜਾਣ ਲਈ ਵਿਦਾ ਕਰ ਦਿੱਤਾ। ਭਾਈ ਮਨੀ ਸਿੰਘ ਨੇ ਅੰਮ੍ਰਿਤਸਰ ਆ ਕੇ ਦੀਵਾਨ ਸਜਾਉਣੇ ਆਰੰਭ ਕਰ ਦਿੱਤੇ। ਪਰ ਜਦੋਂ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤ ਸਮਾ ਗਏ ਤੇ ਬੰਦਾ ਬਹਾਦਰ ਨੇ ਮੁਗਲਾਂ ਨਾਲ ਟੱਕਰ ਆਰੰਭ ਦਿੱਤੀ ਤਾਂ ਬਹਾਦਰ ਸ਼ਾਹ ਨੇ ਸਿੱਖਾਂ 'ਚ ਫੁੱਟ ਪਾਉਣ ਦੇ ਮਨੋਰਥ ਨਾਲ 30 ਦਸੰਬਰ, 1711 ਈ. ਨੂੰ ਅਜੀਤ ਸਿੰਘ ਪਾਲਿਤ ਨੂੰ ਅੰਮ੍ਰਿਤਸਰ ਦੀ ਜਾਗੀਰ ਦੇ ਦਿੱਤੀ। ਇਸ ਸਮੇਂ ਭਾਈ ਮਨੀ ਸਿੰਘ ਝੰਗ ਦੇ ਇਲਾਕੇ ਵਿਚ ਰਹੇ। ਪੰਜਾਬ ਵਿਚ ਸਖਤੀਆਂ ਦਾ ਦੌਰ ਸ਼ੁਰੂ ਹੋ ਗਿਆ ਤੇ 9 ਮਾਰਚ, 1716 ਈ. ਨੂੰ ਬੰਦਾ ਬਹਾਦਰ ਨੂੰ ਸ਼ਹੀਦ ਕਰ ਦਿੱਤਾ ਗਿਆ। ਇਹਨਾਂ ਸਾਲਾਂ ਵਿਚ ਭਾਈ ਮਨੀ ਸਿੰਘ ਅੰਮ੍ਰਿਤਸਰ ਨਾ ਮੁੜ ਸਕੇ।[9]

ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਪਿੱਛੋਂ ਤੱਤ ਖਾਲਸਾ ਤੇ ਬੰਦਈ ਸਿੱਖਾਂ ਵਿਚਕਾਰ ਸ੍ਰੀ ਅੰਮ੍ਰਿਤਸਰ ਉਪਰ ਅਧਿਕਾਰ ਕਰਨ ਲਈ ਝਗੜਾ ਚਲ ਪਿਆ। 1721 ਈ. ਵਿਚ ਭਾਈ ਮਨੀ ਸਿੰਘ ਦੁਬਾਰਾ ਅੰਮ੍ਰਿਤਸਰ ਆਏ। ਉਸ ਵਕਤ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਤੱਤ ਖਾਲਸਾ

*8. ਸਰੂਪ ਸਿੰਘ ਕੌਸ਼ਿਸ਼, ਗੁਰੂ ਕੀਆਂ ਸਾਖੀਆਂ, ਪੰਨਾ 136*

*9. ਗੁਰਮਤਿ ਪ੍ਰਕਾਸ਼, ਅਕਤੂਬਰ, 1998, (ਭਾਈ ਮਨੀ ਸਿੰਘ ਜੀ--ਡਾ. ਹਰਜਿੰਦਰ ਸਿੰਘ ਦਿਲਗੀਰ) ਪੰਨਾ 47*

ਦੇ ਬਾਬਾ ਕਾਹਨ ਸਿੰਘ [10] ਦਾ ਕਬਜ਼ਾ ਸੀ। ਝੰਡਾ ਬੁੰਗਾ ਉਪਰ ਮਹੰਤ ਸਿੰਘ ਬੰਦਈ ਖੇਮਕਰਨੀ ਦਾ ਅਧਿਕਾਰ ਸੀ। ਮਹੰਤ ਸਿੰਘ ਰੱਥਾਂ ਉਤੇ ਗਦੇਲੇ ਲਗਾ ਕੇ ਸ੍ਰੀ ਦਰਬਾਰ ਸਾਹਿਬ ਤਕ ਆ ਗਿਆ। ਵੈਸਾਖੀ ਵਾਲੇ ਦਿਹਾੜੇ ਭਾਈ ਮਨੀ ਸਿੰਘ ਨੇ ਤਜਵੀਜ਼ ਪੇਸ਼ ਕੀਤੀ ਕਿ ਪਰਚੀਆਂ ਪਾ ਕੇ ਫੈਸਲਾ ਕੀਤਾ ਜਾਵੇ। ਇਕ ਪਰਚੀ ਉਪਰ "ਵਾਹਿਗੁਰੂ ਜੀ ਕੀ ਫਤਹਿ" ਲਿਖਿਆ ਗਿਆ ਤੇ ਦੂਸਰੀ ਉਪਰ "ਫਤਹਿ ਦਰਸ਼ਨ"। ਜਦੋਂ ਪਰਚੀਆਂ ਸਰੋਵਰ ਵਿਚ ਸੁੱਟੀਆਂ ਗਈਆਂ ਤਾਂ ਕੁਝ ਚਿਰ ਪਿੱਛੋਂ ਵਾਹਿਗੁਰੂ ਜੀ ਕੀ ਫਤਿਹ ਵਾਲੀ ਪਰਚੀ ਉਪਰ ਆ ਗਈ। ਇਸ ਤਰ੍ਹਾਂ ਇਹ ਝਗੜਾ ਸ਼ਾਂਤੀ ਨਾਲ ਨਜਿੱਠਿਆ ਗਿਆ। ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿਚ ਲਿਖਦੇ ਹਨ ਕਿ ਭਾਈ ਮਨੀ ਸਿੰਘ ਨੇ ਇਹ ਝਗੜਾ 1780 ਸੰਮਤ ਵਿਚ ਨਿਬੇੜਿਆ:

*ਸੰਮਤ ਸਤਰਾ ਸੈ ਥਿਤ, ਉਪਰ ਅੱਸੀ ਹੋਰ। ਪਿਆ ਭਯੋ ਪੂਰਨ ਇਹੋ, ਝਕਰਾ ਪੰਥ ਨਿਬੋਰ।*

ਰਤਨ ਸਿੰਘ ਭੰਗੂ ਲਿਖਦਾ ਹੈ ਕਿ ਪਰਚੀਆਂ ਪਾਉਣ ਪਿੱਛੋਂ ਵੀ ਝਗੜਾ ਨਾ ਖਤਮ ਹੋਇਆ। ਤੱਤ ਖਾਲਸਾ ਤੇ ਬੰਦਈ ਸਿੰਘਾਂ ਦਾ ਘੋਲ ਵੀ ਹੋਇਆ ਤੇ ਮਹੰਤ ਸਿੰਘ ਮਾਰਿਆ ਗਿਆ ਅਤੇ ਖਾਲਸੇ ਦੀ ਜਿੱਤ ਹੋਈ। ਭਾਈ ਮਨੀ ਸਿੰਘ ਨੇ 79 ਸਾਲ ਦੀ ਉਮਰ ਵਿਚ ਅਮਰ ਸਿੰਘ ਬੰਦਈ ਦੀ ਥਾਂ ਸੇਵਾ ਸੰਭਾਲ ਲਈ। ਭਾਈ ਰਤਨ ਸਿੰਘ ਭੰਗੂ ਲਿਖਦਾ ਹੈ :-

*ਸਿੱਖਨ ਕੋ ਸੋ ਸਿੱਖੀ ਦਿੜਾਵੈ। ਸਿਖੀਓਂ ਚੂਕੈ ਤਿਸ ਤਨਖਾਹ ਲਾਵੈ।*
*ਬੀਜ ਬੀਜੇ ਵਹਿ ਗੁਰਮਤਿ ਲਾਵੈ। ਚਾਰ ਬਰਨ ਕੋ ਸਿਖੀ ਦ੍ਰਿੜਾਵੈ।*
*ਮਾਤਾ ਭੇਜਯੋ ਤਿਸੈ ਕੋ ਦਿਲੀ ਤੇ ਸਮਝਾਇ।*
*ਅੰਮ੍ਰਿਤਸਰ ਚੜ੍ਹਤੀ ਚੜ੍ਹੈ ਸਿੱਖਨ ਜਾਹਿ ਖਵਾਇ। ੬।* [11]

***ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਦਾ ਅਸਲੀ ਕਾਰਨ :*** ਸਿੱਖ ਇਤਿਹਾਸ ਦੀ ਇਕ ਬੜੀ ਵੱਡੀ ਸਮੱਸਿਆ ਇਹ ਹੈ ਕਿ ਤਰਕ ਦੀ ਥਾਂ 'ਤੇ ਵਧੇਰੇ ਕਰਕੇ ਸ਼ਰਧਾ ਦੀ ਵਰਤੋਂ ਕੀਤੀ ਜਾਂਦੀ ਹੈ। ਮੁਗਲ ਹਾਕਮਾਂ ਵਲੋਂ ਮੌਕਾ ਮਿਲਣ 'ਤੇ ਸਿੱਖਾਂ ਨੂੰ ਖਤਮ ਕਰਨ ਦਾ ਨਿਸ਼ਾਨਾ ਨਿਸ਼ਚਿਤ ਸੀ ਤੇ ਭਾਈ ਮਨੀ ਸਿੰਘ ਉਸ ਸਮੇਂ ਦੀ ਸਭ ਤੋਂ ਸਿਰਕੱਢ ਸ਼ਖਸੀਅਤ ਸੀ। ਖਾਨ ਬਹਾਦਰ ਜ਼ਕਰੀਆ ਖਾਂ ਸਿੱਖਾਂ ਨੂੰ ਹਰ ਹੀਲੇ ਖਤਮ ਕਰਨਾ ਚਾਹੁੰਦਾ ਸੀ। ਸਾਡੇ ਇਤਿਹਾਸਕਾਰ ਇਸ ਤੱਥ ਨੂੰ ਪੇਸ਼ ਕਰਨ ਦੀ ਥਾਂ ਵਧੇਰੇ ਜ਼ੋਰ ਇਸ ਗੱਲ 'ਤੇ ਦਿੰਦੇ ਹਨ ਕਿ ਭਾਈ ਮਨੀ ਸਿੰਘ ਜੀ ਨੇ 'ਗੁਰੂ ਗ੍ਰੰਥ ਸਾਹਿਬ' ਦੀਆਂ ਪੋਥੀਆਂ ਬਣਾ ਕੇ ਘੋਰ ਅਵੱਗਿਆ ਕੀਤੀ, ਇਸ ਕਾਰਨ ਸਿੱਖਾਂ ਨੇ ਉਸ ਦੇ ਬੰਦ ਬੰਦ ਕੱਟੇ ਜਾਣ ਦਾ ਸਰਾਪ ਦਿੱਤਾ ਤੇ ਭਾਈ ਮਨੀ ਸਿੰਘ ਨੇ ਇਸ ਢੰਗ ਰਾਹੀਂ ਹੀ ਸ਼ਹਾਦਤ ਪਰਵਾਨ ਕੀਤੀ ਤਾਂ ਜੋ ਸਿੱਖਾਂ ਦਾ ਸਰਾਪ ਸਹੀ ਹੋ ਜਾਵੇ। ਰਤਨ ਸਿੰਘ ਭੰਗੂ ਲਿਖਦਾ ਹੈ :-

---

*10. ਬਾਬਾ ਕਾਹਨ ਸਿੰਘ ਜੀ ਸ੍ਰੀ ਗੁਰੂ ਅਮਰ ਦਾਸ ਜੀ ਦੀ ਵੰਸ 'ਚੋਂ ਸੀ।*

*11. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 222*




ਸਿੱਖ ਰਾਜ ਦੇ ਸਿਰਲੱਥ ਸ਼ਹੀਦ ਅਕਾਲੀ ਫੂਲਾਂ ਸਿੰਘ ਜੀ



ਸ਼ਹੀਦ ਭਾਈ ਤਾਰੂ ਸਿੰਘ ਜੀ



ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ



ਸ਼ਹੀਦ-ਏ-ਆਜ਼ਮ ਭਗਤ ਸਿੰਘ



ਸ਼ਹੀਦ ਕਰਤਾਰ ਸਿੰਘ ਸਰਾਭਾ



ਸ਼ਹੀਦ ਊਧਮ ਸਿੰਘ ਸੁਨਾਮ

*ਮਨੀ ਸਿੰਘ ਕਿਛ ਦਿਲ ਅਈ ਬੀੜ ਗ੍ਰੰਥ ਕਈ ਹਿਲਾਇ।*
*ਤਬ ਸਿਖ ਸੰਗਤ ਬਚ ਕਹਯੋ ਹੋਗੁ ਬੰਦ ਬੰਦ ਤੁਝੈ ਤੁੜਾਇ। ੧੦।*
*ਜਿਮ ਗੁਰ ਗ੍ਰੰਥ ਬੰਦ ਬੰਦ ਹਿਲਾਯਾ। ਤਿਮ ਤੁਮ ਬੰਦ ਬੰਦ ਹੋਗ ਕਟਾਯਾ।*
*ਸਿਖ ਸੰਗਤ ਇਮ ਦੀਨੋ ਸ੍ਰਾਪ। ਮਨੀ ਸਿੰਘ ਸੋ ਲਾਗਯੋ ਪਾਪ।*[12]

**ਪ੍ਰੰਤੂ ਅਸਲੀਅਤ ਤਾਂ ਕੁਝ ਹੋਰ ਸੀ। ਭਾਈ ਮਨੀ ਸਿੰਘ ਨੇ 1791 ਦੀ ਵਿਸਾਖੀ ਮਨਾਉਣ ਲਈ 5000 ਦੀ ਰਕਮ ਦੇਣ ਦਾ ਇਕਰਾਰ ਕਰਕੇ ਲਾਹੌਰ ਦੇ ਸੂਬੇਦਾਰ ਤੋਂ ਆਗਿਆ ਲਈ। ਸੂਬੇਦਾਰ ਜ਼ਕਰੀਆ ਖਾਂ ਦੀ ਨੀਯਤ ਇਹ ਸੀ ਕਿ ਜਦੋਂ ਸਿੰਘ ਅੰਮ੍ਰਿਤਸਰ ਇਕੱਠੇ ਹੋ ਜਾਣਗੇ ਤਾਂ ਹਮਲਾ ਕਰਕੇ ਖਤਮ ਕਰ ਦਿੱਤੇ ਜਾਣਗੇ। ਜ਼ਕਰੀਆ ਖਾਂ ਨੇ ਕਲਾਨੌਰ ਵਾਸੀ ਲਖਪਤ ਰਾਏ ਚੋਪੜਾ ਨੂੰ ਅੰਮ੍ਰਿਤਸਰ ਨੂੰ ਘੇਰਾ ਪਾਉਣ ਦੇ ਹੁਕਮ ਦੇ ਦਿੱਤੇ। ਭਾਈ ਸਾਹਿਬ ਨੇ ਸਿੱਖਾਂ ਨੂੰ ਹਕੂਮਤ ਦੀ ਨੀਯਤ ਵੇਖ ਕੇ ਆਉਣੋਂ ਮਨ੍ਹਾ ਕਰ ਦਿੱਤਾ। ਜ਼ਕਰੀਆ ਖਾਂ ਨੂੰ ਵਿਸਾਖੀ ਮਨਾਉਣ ਦੀ ਆਗਿਆ ਲਈ ਦਿੱਤੀ ਜਾਣ ਵਾਲੀ ਰਕਮ ਇਕੱਠੀ ਹੀ ਨਾ ਹੋਈ। ਹਕੂਮਤ ਨੂੰ 5000 ਦੀ ਰਕਮ ਕਿਥੋਂ ਅਦਾ ਕੀਤੀ ਜਾਂਦੀ? ਫਲਸਰੂਪ ਭਾਈ ਮਨੀ ਸਿੰਘ ਨੂੰ ਉਹਦੇ ਦੋ ਪੁੱਤਰਾਂ ਚਿਤਰ ਸਿੰਘ ਤੇ ਗੁਰਬਖਸ਼ ਸਿੰਘ ਨਾਲ ਗ੍ਰਿਫ਼ਤਾਰ ਕਰ ਲਿਆ ਗਿਆ।**

**ਫਿਰ ਇਹਨਾਂ ਨੂੰ ਲਾਹੌਰ ਲਿਜਾ ਕੇ ਹਾੜ ਸੁਦੀ ਚਾਰ ਸੰਮਤ 1791 (1734 ਈ.) ਨੂੰ ਸ਼ਾਹੀ ਕਿਲ੍ਹੇ ਦੇ ਲਾਗੇ ਚੌਂਕ ਨੱਖਾਸ ਵਿਚ ਬੰਦ-ਬੰਦ ਕੱਟ ਕੇ ਸ਼ਹੀਦ ਕਰ ਦਿੱਤਾ ਗਿਆ। 1802 ਬਿ. ਵਿਚ ਭੀਮ ਸਿੰਘ ਭੱਟ ਨੇ ਭਾਈ ਮਨੀ ਸਿੰਘ ਦੇ ਘਰਾਣੇ ਦੇ ਮੋਢੀ ਸ਼ਹੀਦਾਂ ਬਾਰੇ ਇਕ ਪਉੜੀ ਬਣਾਈ ਸੀ ਜਿਸ ਦਾ ਵੇਰਵਾ ਭੱਟ ਵਹੀ ਵਿਚ ਮਿਲਦਾ ਹੈ :-**

*ਧੰਨ ਧੰਨ ਦਯਾਲ ਦਾਸ ਜਸ ਤਊ ਕਾ, ਰਿਧਿ ਚੁਗੱਤੇ ਦੇਗੇ ਭੀਤ ਧਰਿਆ।*
*ਧੰਨ ਧੰਨ ਮਨੀ ਸਿੰਘ ਜਸ ਤਊਕਾ, ਬੰਬ ਕਟਿ ਪੋਸ਼ਿਸ ਉਖਰਿਆ।*
*ਬਚਿੱਤਰ ਸਿੰਘ ਜਸ ਤਊਕਾ ਗਾਊਂ, ਸਾਂਹਵੇ ਜੂਝਾ ਨਹਿ ਤਊ ਡਰਿਆ।*
*ਧੰਨ ਧੰਨ ਉਦੇ ਸਿੰਘ ਤਊਕਾ ਦਵਾਦਸ ਘਰੀ ਇਕਲਾ ਲੜਿਆ।*[13]

**ਰਤਨ ਸਿੰਘ ਭੰਗੂ ਤੇ ਭੱਟ ਅਮਰ ਸਿੰਘ ਨੇ ਭਾਈ ਮਨੀ ਸਿੰਘ ਦੀ ਮਹਿਮਾ ਬੜੇ ਹੀ ਮਨ-ਮੋਹਕ ਢੰਗ ਨਾਲ ਕੀਤੀ ਹੈ:-**

*ਸਿੱਖਨ ਮੈਂ ਸਿੱਖ ਊਚੋ ਭਗਤਨ ਮੈਂ ਭਗਤ ਮੂਚੋ*
*ਸਿੱਖੀ ਕੀ ਨਿਆਈ ਕਹੀਏ ਭਾਈ ਮਨੀ ਸਿੰਘ ਜੀ।*
*ਜਗਤ ਮੈਂ ਜੈਕਾਰ ਭਯੋ ਧਰ ਅਰਥ ਦੇਹ ਦਯੋ।*
*ਸਿਦਕ ਸੋਂ ਕਟਾਯੋ ਹੀਯੋ ਨ ਮਾਨ ਕਛੂ ਸੰਕ ਜੀ।*
*ਸਿੱਖ ਸੋ ਪ੍ਰਸੰਨ ਭਏ ਦੁਸ਼ਟ ਸਭ ਭ੍ਰਿਸਟ ਭਏ,*

*12. ਉਹੀ, ਪੰਨਾ 223*

*13. ਭੱਟ ਵਹੀ ਤਲਉਂਢਾ, ਪਰਗਣਾ ਜੀਂਦ।*

*ਗਿਆਨ ਕੀ ਖੜਗ ਸੋਂ ਸੋ ਮਾਰੇ ਚੌਰੰਗ ਜੀ।*
*ਗੁਰਸਿੱਖ ਬਚਾਵੈ ਜੋਊ ਕਰਨੀ ਯਹਿ ਕਮਾਵੈ ਸੋਊ*
*ਮਨੀ ਸਿੰਘ ਭੁੱਲ ਭਯੋ ਕੋ ਰਾਣਾਂ ਔ ਨ ਰੰਕ ਜੀ।*[14]

ਭਾਈ ਸਾਹਿਬ ਦੀ ਸ਼ਹਾਦਤ ਬਾਰੇ ਭਾਈ ਕਾਨ੍ਹ ਸਿੰਘ ਨਾਭਾ, ਸੱਯਦ ਮੁਹੰਮਦ ਲਤੀਫ ਤੇ ਗਿਆਨੀ ਗਿਆਨ ਸਿੰਘ ਤੇ ਡਾ. ਗੰਡਾ ਸਿੰਘ ਕ੍ਰਮਵਾਰ 1737 ਈ., 1728 ਈ. ਤੇ 1738 ਈ. ਲਿਖਦੇ ਹਨ ਜੋ ਠੀਕ ਨਹੀਂ। ਭਾਈ ਮਨੀ ਸਿੰਘ ਦੀ ਸ਼ਹਾਦਤ ਕੁਇਰ ਸਿੰਘ ਅਨੁਸਾਰ 1734 ਈ. ਨੂੰ ਹੋਈ :-

*ਸੰਮਤ ਸਤ੍ਰਹ ਸਹਸ ਇਕਾਵਨ। ਮਾਸ ਅਖਾੜ ਸ਼ੁਕਲ ਬਰ ਪਾਵਨ।*
*ਕਹੇ ਬੀਚ ਤੁਰਕਨ ਕੋ ਮੇਲਾ। ਤਬਹੀ ਮ੍ਰਿਤ ਗੁਰੂ ਸੰਗ ਚੇਲਾ॥ ੨੦੩ ॥*[15]

ਭਾਈ ਸੇਵਾ ਸਿੰਘ ਭੱਟ ਨੇ ਸ਼ਹੀਦ ਬਿਲਾਸ ਵਿਚ ਭਾਈ ਕੁਇਰ ਸਿੰਘ ਦੀ ਪੁਸ਼ਟੀ ਹੀ ਕੀਤੀ ਹੈ। ਭਾਈ ਸਾਹਿਬ ਦੀ ਸ਼ਹਾਦਤ ਸਿੱਖ ਇਤਿਹਾਸ ਦਾ ਗੌਰਵਮਈ ਸਾਕਾ ਹੈ। ਜੇਕਰ ਭੱਟ ਵਹੀਆਂ ਦਾ ਅਧਿਐਨ ਕਰੀਏ ਤਾਂ 1734 ਈ. ਨੂੰ ਭਾਈ ਮਨੀ ਸਿੰਘ ਨਾਲ ਸ਼ਹੀਦ ਹੋਣ ਵਾਲੇ ਸਿੱਖਾਂ ਬਾਰੇ ਪੂਰੀ ਜਾਣਕਾਰੀ ਮਿਲਦੀ ਹੈ। ਇਹਨਾਂ ਮੁਖੀ ਸਿੱਖਾਂ ਵਿਚ ਭਾਈ ਮਨੀ ਸਿੰਘ ਦਾ ਭਰਾ ਜਗਤ ਸਿੰਘ, ਮਨੀ ਸਿੰਘ ਦੇ ਬੇਟੇ ਭਾਈ ਚਿੱਤਰ ਸਿੰਘ, ਗੁਰਬਖਸ਼ ਸਿੰਘ ਤੇ ਭਾਈ ਮਨੀ ਸਿੰਘ ਦੇ ਚਾਚੇ ਦੇ ਲੜਕੇ ਸੰਗਤ ਸਿੰਘ ਤੇ ਰਣ ਸਿੰਘ ਪੁੱਤਰ ਠਠੀਏ ਕੇ[17], ਭਾਈ ਮਨੀ ਸਿੰਘ ਦੇ ਦਾਦੇ ਬੱਲੂ ਦੇ ਇਕ ਭਰਾ ਦਰੀਆ ਦਾ ਬੇਟਾ ਆਲਮ ਸਿੰਘ[18] "ਸੰਮਤ ਸਤਰਾਂ ਸੈ ਇਕਾਨਮੇਂ ਅਸਾਢ ਸੁਦੀ ਪੰਚਮੀ ਲਾਹੌਰ ਕੇ ਮਲ੍ਹਾਨ ਛੇ ਘੜੀ ਦਿਹੁੰ ਚਢੇ ਲਵਪੁਰ, ਨਿਖਾਸ ਚੌਂਕ ਮੇਂ ਲਾਇ, ਕਾਜ਼ੀ ਦੇ ਹੁਕਮ ਕੇ ਸਾਥ, ਭਾਈ ਮਨੀ ਸਿੰਘ ਗੈਲੋਂ ਖਿੜੇ ਮੱਥੇ ਸ਼ਹਾਦਤ ਪਾਇ ਗਏ"।

ਜੇ ਭੱਟ ਵਹੀਆਂ ਅਨੁਸਾਰ ਵਿਚਾਰ ਕੀਤੀ ਜਾਵੇ ਤਾਂ ਭਾਈ ਮਨੀ ਸਿੰਘ ਦਾ ਜਨਮ 1701 ਬਿਕਰਮੀ ਤੇ ਸ਼ਹਾਦਤ 1791 ਬਿਕਰਮੀ (1644 ਈ. ਤੋਂ 1734 ਈ.) ਲਗਭਗ 90 ਸਾਲ ਬਣਦੀ ਹੈ। ਅਜਿਹੀ ਮਹਾਨ ਸ਼ਹਾਦਤ ਨੂੰ "ਸ਼੍ਰੋਮਣੀ" ਦੇ ਨਾਮ ਨਾਲ ਯਾਦ ਕਰਨਾ ਅਤਿਕਥਨੀ ਨਹੀਂ ਹੋ ਸਕਦਾ। ਉਸ ਮਹਾਨ ਸ਼ਹੀਦ ਨੇ ਪਲ ਪਲ ਗੁਰੂ ਦੀ ਸੇਵਾ ਵਿਚ ਤੇ ਸੁਆਸ ਸੁਆਸ ਧਰਮ ਦੀ ਪਾਲਣਾ ਕਰਨ ਵਿਚ ਲਾਇਆ ਤੇ ਸਮੁੱਚਾ ਪਰਿਵਾਰ ਸ਼ਹੀਦੀ ਮਾਰਗ 'ਤੇ ਤੋਰਿਆ।



*14. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 227*
*15. ਕੁਇਰ ਸਿੰਘ, ਗੁਰਬਿਲਾਸ ਪਾਤਸ਼ਾਹੀ 10, ਪੰਨਾ 294*
*16. ਗੁਰੂ ਕੀਆਂ ਸਾਖੀਆਂ (ਭੱਟ ਵਹੀ ਮੁਲਤਾਨੀ ਸਿੰਧੀ) ਪੰਨਾ 21*
*17. ਉਹੀ (ਭੱਟ ਵਹੀ ਪੂਰਬੀ ਦੱਖਣੀ, ਭੱਟ ਵਹੀ ਕਰ ਸਿੰਧੂ)*
*18. ਉਹੀ (ਭੱਟ ਵਹੀ ਤਲਉਂਢਾ ਪਰਗਣਾ ਜੀਂਦ)*

# ਵੀਰਯੋਧਾ ਬਾਬਾ ਬੋਤਾ ਸਿੰਘ ਭੜਾਣੀਆ

1726 ਈ: ਤੋਂ 1745 ਈਸਵੀ ਤੱਕ ਪੰਜਾਬ ਦਾ ਸੂਬੇਦਾਰ ਖਾਨ ਬਹਾਦਰ ਜ਼ਕਰੀਆ ਖਾਂ ਸੀ। ਉਸਨੇ ਸਿੱਖਾਂ ਨੂੰ ਕੁਚਲਣ ਲਈ ਅਕਹਿ ਜ਼ੁਲਮ ਕੀਤੇ। ਇਸਦੇ ਸਮੇਂ ਹੀ ਸਿੱਖਾਂ ਨੂੰ ਵੱਡੀ ਗਿਣਤੀ ਵਿਚ ਮੌਤ ਦੇ ਘਾਟ ਉਤਾਰਿਆ ਗਿਆ। ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ, ਭਾਈ ਸੁਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਜਿਹੇ ਉੱਤਮ ਪੁਰਸ਼ਾਂ ਨੂੰ ਵੀ ਅਕਾਰਨ ਹੀ ਮੌਤ ਦੇ ਘਾਟ ਉਤਾਰਿਆ ਗਿਆ। ਭਾਈ ਮਨੀ ਸਿੰਘ ਦੀ ਸ਼ਹਾਦਤ ਨਾਲ ਸਿੱਖਾਂ ਵਿਚ ਇਕ ਵਾਰ ਫਿਰ ਰੋਹ ਦੀ ਅੱਗ ਭੜਕ ਉੱਠੀ। ਉਹਨਾਂ ਨੇ ਬੜੇ ਹੌਂਸਲੇ ਨਾਲ ਫਿਰ ਇਕ ਵਾਰ ਲੁੱਟ-ਮਾਰ ਕਰਕੇ ਪੰਜਾਬ ਵਿਚ ਅਰਾਜਕਤਾ ਫੈਲਾ ਦਿੱਤੀ। ਕਈ ਚੌਧਰੀ ਮੌਤ ਦੇ ਘਾਟ ਉਤਾਰੇ ਤੇ ਕਈ ਪਿੰਡਾਂ ਦੀ ਲੁੱਟ-ਮਾਰ ਕੀਤੀ। ਸਿੱਖਾਂ ਨੇ ਖਾਨ ਬਹਾਦਰ ਜ਼ਕਰੀਆ ਖਾਂ ਨੂੰ ਮਾਰਨ ਦੀ ਵਿਉਂਤ ਵੀ ਬਣਾ ਲਈ ਤੇ ਲਗਭਗ 2000 ਸਿੱਖ ਮੁਸਲਮਾਨੀ ਭੇਸ ਵਿਚ ਟਕਸਾਲੀ ਦਰਵਾਜ਼ੇ ਰਾਹੀਂ ਲਾਹੌਰ ਸ਼ਹਿਰ ਵਿਚ ਜਾ ਵੜੇ। ਉਹਨਾਂ ਦਾ ਵਿਚਾਰ ਸੀ ਕਿ ਜਦੋਂ ਖਾਨ ਬਹਾਦਰ ਜੁਮੇ ਦੀ ਨਮਾਜ਼ ਪੜ੍ਹਨ ਸ਼ਾਹੀ ਮਸਜਿਦ ਵਿਚ ਆਵੇਗਾ ਉਹ ਅਚਾਨਕ ਹੀ ਹਮਲਾ ਕਰਕੇ ਉਸਨੂੰ ਮੌਤ ਦੇ ਘਾਟ ਉਤਾਰ ਦੇਣਗੇ, ਪ੍ਰੰਤੂ ਖਾਨ ਬਹਾਦਰ ਕਿਲ੍ਹੇ ਤੋਂ ਬਾਹਰ ਹੀ ਨਾ ਆਇਆ। ਸਿੱਖ ਨਿਰਾਸ਼ ਹੋ ਕੇ ਮੁੜ ਗਏ ਪਰ ਜਾਂਦੇ ਜਾਂਦੇ ਸਿੰਘਾਂ ਨੇ ਟਕਸਾਲੀ ਦਰਵਾਜ਼ੇ ਤੇ ਮੋਚੀ ਦਰਵਾਜ਼ੇ ਦੇ ਅੰਦਰ ਦੇ ਕਈ ਹਿੱਸਿਆਂ ਵਿਚ ਲੁਟ-ਮਾਰ ਕੀਤੀ।

ਖਾਨ ਬਹਾਦਰ ਨੂੰ ਬੜਾ ਗੁੱਸਾ ਆਇਆ ਤੇ ਉਸਨੇ ਫੌਜ ਦੇ ਗਸ਼ਤੀ ਦਸਤਿਆਂ ਤੇ ਚੌਧਰੀਆਂ ਨੂੰ ਬੁਲਾ ਕੇ ਤਾੜਨਾ ਕੀਤੀ ਕਿ ਜਿਸ ਇਲਾਕੇ ਵਿਚ ਇਕ ਵੀ ਸਿੱਖ ਵੇਖਿਆ ਗਿਆ, ਉਸ ਨਾਲ ਵੀ ਉਹੋ ਜਿਹਾ ਸਲੂਕ ਕੀਤਾ ਜਾਵੇਗਾ, ਜਿਹੋ ਜਿਹਾ ਸਲੂਕ ਹੁਣ ਸਿੱਖਾਂ ਨਾਲ ਕੀਤਾ ਜਾਂਦਾ ਹੈ। ਜਦੋਂ 1739 ਈ: ਵਿਚ ਨਾਦਰ ਸ਼ਾਹ ਨੇ ਹਿੰਦੁਸਤਾਨ ਤੇ ਹਮਲਾ ਕੀਤਾ ਤਾਂ ਵੀ ਸਿੱਖਾਂ ਨੇ ਉਹਦੀ ਵਹੀਰ ਦਾ ਕਾਫੀ ਸਾਮਾਨ ਲੁੱਟਿਆ ਤਾਂ ਉਸਨੇ ਵੀ ਜ਼ਕਰੀਆ ਖਾਂ ਨੂੰ ਤਾੜਨਾ ਕੀਤੀ ਕਿ ਜੇ ਸਰਗਰਮੀ ਨਾਲ ਉਸਨੇ ਸਿੱਖਾਂ ਵਿਰੁੱਧ ਕਾਰਵਾਈ ਨਾ ਕੀਤੀ ਤਾਂ ਸਿੱਖ ਉਸਦਾ ਰਾਜ ਖੋਹ ਲੈਣਗੇ।

ਖਾਨ ਬਹਾਦਰ ਨੇ ਸਿੱਖਾਂ ਉਪਰ ਇਕ ਵਾਰ ਫਿਰ ਦਮਨ ਚੱਕਰ ਚਲਾ ਦਿੱਤਾ। ਸਿੱਖਾਂ ਲਈ ਲਾਹੌਰ ਦੇ ਸੂਬੇ ਵਿਚ ਰਹਿਣਾ ਔਖਾ ਹੋ ਗਿਆ। ਉਹ ਮਾਲਵੇ ਵੱਲ ਨਿਕਲ ਗਏ। ਕੁਝ ਤਾਂ ਰਾਜਸਥਾਨ ਦੇ ਬੀਕਾਨੇਰ, ਜੈਪੁਰ ਤੇ ਜੋਧਪੁਰ ਦੇ ਮਾਰੂਥਲਾਂ ਵੱਲ ਨਿਕਲ ਗਏ। ਮਾਝਾ

ਖੇਤਰ ਵਿਚ ਕੋਈ ਵਿਰਲਾ ਟਾਂਵਾਂ ਸਿੱਖ ਹੀ ਰਹਿ ਗਿਆ। ਅਜਿਹੇ ਸਮੇਂ ਵਿਚ ਸਿੱਖਾਂ ਦੀ ਹੋਂਦ ਪ੍ਰਗਟ ਕਰਨ ਲਈ ਬੋਤਾ ਸਿੰਘ ਸੰਧੂ ਜੱਟ ਪਿੰਡ ਭੜਾਣਾ (ਜ਼ਿਲਾ ਲਾਹੌਰ) ਤੇ ਗਰਜਾ ਸਿੰਘ ਮਜ਼ਬੀ ਸਿੱਖ ਪਿੰਡ ਲੀਲ੍ਹ ਨੇ ਅਦੁੱਤੀ ਬੀਰਤਾ ਦਿਖਾਈ ਤੇ ਇਕ ਨਵਾਂ ਇਤਿਹਾਸ ਸਿਰਜਿਆ।

ਇਕ ਦਿਨ ਇਹ ਦੋਵੇਂ ਅੰਮ੍ਰਿਤਸਰ ਦੇ ਸਰੋਵਰ ਵਿਚੋਂ ਇਸ਼ਨਾਨ ਕਰਕੇ ਆਪਣੇ ਕੇਸ ਪਿੱਛੇ ਛੱਡ ਕੇ ਲੁਕ ਛਿਪ ਕੇ ਲੰਘ ਰਹੇ ਸਨ। ਜਦ ਉਹ ਤਰਨ ਤਾਰਨ ਦੇ ਨੇੜੇ ਆਏ ਤਾਂ ਦੋ ਮੁਸਲਮਾਨਾਂ ਨੇ ਉਹਨਾਂ ਨੂੰ ਵੇਖ ਲਿਆ। ਇਕ ਨੇ ਕਿਹਾ, "ਇਹ ਸਿੱਖ ਹਨ।" ਦੂਸਰੇ ਨੇ ਕਿਹਾ, "ਸਿੱਖਾਂ ਦਾ ਤਾਂ ਖ਼ਾਨ ਬਹਾਦਰ ਨੇ ਖੁਰਾਖੋਜ ਮਿਟਾ ਦਿੱਤਾ ਹੈ। ਇਹ ਸਿੱਖ ਨਹੀਂ, ਬਹੁ-ਰੂਪੀਏ ਲਗਦੇ ਹਨ।" ਪਹਿਲੇ ਨੇ ਕਿਹਾ "ਇਹ ਸਿੰਘ ਹੀ ਹੋਣਗੇ।" ਦੂਸਰੇ ਨੇ ਕਿਹਾ, "ਇਹ ਸਿੰਘ ਨਹੀਂ ਹੋ ਸਕਦੇ, ਜੇ ਸਿੰਘ ਹੁੰਦੇ ਤਾਂ ਉਹ ਗਿੱਦੜਾਂ ਵਾਂਗ ਕਿਉਂ ਲੁਕਦੇ ਫਿਰਨ?"[1]

ਸਿੱਖਾਂ ਨੂੰ ਇਹ ਬੋਲੀ ਖਾ ਗਈ। ਸਿੱਖਾਂ ਲਈ ਇਸ ਤੋਂ ਵੱਡੀ ਹੋਰ ਕੀ ਚੁਣੌਤੀ ਹੋ ਸਕਦੀ ਸੀ ? ਉਹਨਾਂ ਦੋਹਾਂ ਸਿੰਘਾਂ ਨੇ ਸ਼ੇਰਾਂ ਵਾਂਗ ਬਹਾਦਰਾਂ ਦੀ ਮੌਤ ਮਰਨ ਦਾ ਫੈਸਲਾ ਕਰ ਲਿਆ।

ਸਿੰਘਾਂ ਨੇ ਉਸੇ ਦਿਨ ਨੂਰਦੀਨ ਦੀ ਸਰਾਇ (ਤਰਨ ਤਾਰਨ ਦੇ ਨੇੜੇ) ਦਿੱਲੀ ਤੋਂ ਲਾਹੌਰ ਜਾਣ ਵਾਲੀ ਸੜਕ ਤੇ ਸੋਟੇ ਫੜ ਕੇ ਨਾਕਾ ਲਾ ਲਿਆ। ਦਿੱਲੀ ਤੋਂ ਸ੍ਰੀ ਗੋਇੰਦਵਾਲ ਸਾਹਿਬ ਦੇ ਪੱਤਣ ਲੰਘ ਕੇ ਲਾਹੌਰ ਜਾਣ ਵਾਲੇ ਗਾਡੀਵਾਨ ਤੋਂ ਇਕ ਆਨਾ ਤੇ ਖੋਤੇ ਉਪਰ ਲੱਦਾ ਲੱਦ ਕੇ ਲਿਜਾਣ ਵਾਲੇ ਤੋਂ ਇਕ ਪੈਸਾ ਉਗਰਾਹੁਣਾ ਸ਼ੁਰੂ ਕਰ ਦਿੱਤਾ। ਉਹ ਕਿਸੇ ਨੂੰ ਜ਼ਕਾਤ ਲਏ ਬਿਨਾਂ ਲੰਘਣ ਨਾ ਦਿੰਦੇ। ਜੇ ਕੋਈ ਨਾਂਹ ਨੁੱਕਰ ਕਰੇ ਤਾਂ ਡੰਡਿਆਂ ਸੋਟਿਆਂ ਨਾਲ ਸਿੱਧਾ ਕਰ ਲੈਣ। ਕਈ ਰੋਜ਼ ਇਹ ਸਿਲਸਿਲਾ ਚੱਲਦਾ ਰਿਹਾ।

ਰਤਨ ਸਿੰਘ ਭੰਗੂ ਲਿਖਦਾ ਹੈ ਕਿ ਉਸ ਨੇ ਆਪਣੇ ਕੰਨੀਂ ਉਹ ਸਾਰੀ ਵਾਰਤਾ ਸੁਣੀ ਸੀ ਜੋ ਬੋਤਾ ਸਿੰਘ ਨਾਲ ਹੋਈ ਬੀਤੀ ਸੀ :

*ਸਾਖੀ ਬੋਤਾ ਸਿੰਘ ਦੀ ਸੁਨੀ ਰਤਨ ਸਿੰਘ ਕਾਨ।*
*ਸਿੰਘਨ ਕੀ ਨਿੰਦਯਾ ਸੁਨਤ ਜਿਨ ਕੀਨੋ ਸੀਸ ਕੁਰਬਾਨ।*
*ਜਤੀ ਸਤੀ ਥੋ ਪ੍ਰਣ ਕੋ ਪੂਰੋ। ਗੁਰ ਕੋ ਸੇਵਕ ਦਿਲ ਕੋ ਸੂਰੋ।*
*ਬੋਤਾ ਸਿੰਘ ਤਾਸਕੋ ਨਾਮ। ਮਾਝੇ ਮੇਂ ਥੋ ਤਾਂਕੋ ਗ੍ਰਾਮ।*
*ਜਬੈ ਦੀਏ ਥੇ ਸਿੰਘ ਵਹੁ ਮਾਰ। ਦਿਸੇ ਨ ਸੁਨੀਏ ਮਹੀਨੇ ਚਾਰ।*
*ਕਹੈਂ ਸਿੰਘ ਸਭ ਮਰ ਗਏ। ਤੁਰਕਨ ਸਿੰਘ ਸਿੰਘ ਖਪਾਇ ਸੁਦਏ।*
*ਦੰਗਾ ਕਰਤ ਨ ਕਹੂੰ ਅਖਾਰਾ। ਇਮ ਕਰ ਕਹਿੰ 'ਸਭ ਖਾਲਸਾ ਮਾਰਾ।'*
*ਬੋਤਾ ਸਿੰਘ ਕਹੂੰ ਵਖ ਰਹਯੋ। ਕਿਨੈ ਫਿਰਤ ਤਿਹ ਦੇਖ ਸੁ ਲਯੋ।*
*ਦੇਖਤ ਸੋਊ ਅਚੰਭੋ ਭਯੋ। 'ਕਹਾਂ ਸਿੰਘ ਯਹ ਜੀਵਤ ਰਹਯੋ।'*

1. *ਸੋਹਨ ਸਿੰਘ ਸੀਤਲ, ਸਿੱਖ ਸ਼ਕਤੀ ਦਾ ਉਭਾਰ ਤੇ ਰਣਜੀਤ ਸਿੰਘ, ਪੰ: 188*

*ਐਸੋ ਦੇਖਣ ਕਾਰਨ ਕਹਯੋ। ਹੋਵਗ ਭੇਖੀ ਕੋਊ ਯਹ ਰਹਯੋ।*
*ਸਿੰਘ ਨ ਦੀਸਤ ਹੈ ਕਹੂੰ ਤੁਰਕਨ ਦਏ ਖਪਾਇ।*
*ਦੂਜੇ ਕਹਯੋ ਕੋਈ ਹੋਗ ਯਹ ਕਾਇਰ ਕੂਰ ਲੁਕਾਇ।*[2]

ਬੋਤਾ ਸਿੰਘ ਨੇ ਫਿਰ ਤਰਨਤਾਰਨ-ਝਬਾਲ ਸੜਕ ਤੇ ਡੇਰਾ ਲਾ ਲਿਆ ਤੇ ਚੁੰਗੀ ਉਗ੍ਰਾਹੁਣੀ ਸ਼ੁਰੂ ਕਰ ਦਿੱਤੀ।

*ਰਾਹਿ ਸਰਾਂਇ ਡੇਰਾ ਦੀਓ ਚਹੂੰ ਤਰਫ ਲੀਓ ਬਨਾਇ।*
*ਲੜਕਨ ਜੈਸੀ ਖੇਲ ਜਯੋ ਗੜਾ ਧਰਾਯੋ ਨਾਇ।*
*ਬੈਠ ਸਿੰਘ ਤਹਿੰ ਜਗਾਤ ਲਗਾਈ। ਦੂਜੋ ਸਿੰਘ ਰੰਘਰੇਟੋ ਭਯੋ ਆਈ।*
*ਦੋਊਅਨ ਰੌਲਾ ਦੀਓ ਮਚਾਇ। ਖਬਰ ਲਹੌਰ ਜਿਮ ਪੈਜੇ ਜਾਇ।*
*ਔਰ ਚਿਠੀ ਭੀ ਤਿਨ ਲਿਖੀ ਜੋ ਸੁਨ ਨਵਾਬ ਜਲ ਜਾਇ।*
*ਚੜ੍ਹੇ ਫੌਜ ਜਿਮ ਤੁਰਤ ਹੀ ਕਛੂ ਨ ਦੇਰ ਲਗਾਇ।*
*ਚਿੱਠੀ ਲਿਖੇ ਯੋਂ ਸਿੰਘ ਬੋਤਾ। ਹੱਥ ਹੈ ਸੋਟਾ, ਵਿਚ ਰਾਹ ਖੜੋਤਾ।*
*ਆਨਾ ਲਾਯਾ ਗੱਡੇ ਨੂੰ ਪੈਸਾ ਲਾਯਾ ਖੋਤਾ।*
*ਆਖੋ ਭਾਬੀ ਖਾਨੋਂ ਨੂੰ ਯੋ ਆਖੇ ਸਿੰਘ ਬੋਤਾ।*[3]

ਗਿਆਨੀ ਗਿਆਨ ਸਿੰਘ ਹੁਰਾਂ ਇਸਨੂੰ ਹੋਰ ਢੰਗ ਨਾਲ ਪੇਸ਼ ਕਰਦਿਆਂ ਲਿਖਿਆ ਹੈ :

*ਚਿੱਠੀ ਸੁਨਹੋ ਖਾਨੂ ਕੋਤਾ। ਆਨਾ ਗੱਡੇ ਪੈਸਾ ਖੋਤਾ।*
*ਏਹੁ ਜਗਾਤ ਲੇਤ ਸਿੰਘ ਬੋਤਾ। ਹੱਥ ਮੈਂ ਰਾਖਤ ਸੋਟਾ ਮੋਟਾ।*
*ਤੇਰਾ ਅਕਬਤ ਕਰ ਹੈ ਖੋਟਾ।*
*ਮੇਰਾ ਕਹੀਂ ਸਨੇਹਾ ਜਾਇ। ਭਾਬੀ ਖਾਨੋ ਨੂੰ ਸਮਝਾਇ।*
*ਤੇਰਾ ਯਾਰ ਸਿੰਘ ਜੋ ਬੋਤਾ। ਤੈਨੂੰ ਰਿਹਾ ਉਡੀਕ ਖੜੋਤਾ।*
*ਆਇ ਸਰਾਂਇ ਨੂਰ ਦੀ ਪਾਸ। ਤੂੰ ਜੋਤਾ ਲਗਵਾ ਲੈ ਖਾਸੀ।*[4]

ਖਾਨੋ ਨਵਾਬ ਜ਼ਕਰੀਆ ਖਾਂ ਦੀ ਵੱਡੀ ਭੈਣ ਸੀ ਤੇ ਉਹ ਫਰਜ਼ੁੱਲਾ ਖਾਂ ਦੀ ਇਸਤਰੀ ਸੀ। ਬੋਤਾ ਸਿੰਘ ਵਲੋਂ ਜ਼ਕਾਤ ਉਗ੍ਰਾਹੁਣਾ, ਖਾਨ ਬਹਾਦਰ ਦੀ ਭੈਣ ਬਾਰੇ ਅਸ਼ਲੀਲ ਸ਼ਬਦ ਲਿਖਣੇ ਤੇ ਸਭ ਤੋਂ ਵੱਡੀ ਗੱਲ ਉਹਦਾ ਸਿੱਖ ਹੋਣਾ ਖਾਨ ਬਹਾਦਰ ਲਈ ਸਹਿਣੇ ਔਖੇ ਸਨ। ਉਸਨੂੰ ਅੱਗ ਲਗ ਉਠੀ ਤੇ ਜਲਾਲ ਦੀਨ ਫੌਜਦਾਰ ਨੂੰ 100 ਅਸਵਾਰ ਦੇ ਕੇ ਹੁਕਮ ਦਿੱਤਾ ਕਿ ਬੋਤਾ ਸਿੰਘ ਨੂੰ ਫੜ ਕੇ ਉਸ ਪਾਸ ਲਿਆਉ। ਜਦ ਸਿੰਘਾਂ ਨੇ ਮੁਗ਼ਲਾਂ ਦੀ ਫੌਜ ਚੜ੍ਹੀ ਆਉਂਦੀ ਵੇਖੀ ਤਾਂ ਲਾਲੀਆਂ ਚੜ੍ਹ ਗਈਆਂ। ਸਿੰਘਾਂ ਦੀ ਤਿਆਰੀ ਬਾਰੇ ਰਤਨ ਸਿੰਘ ਭੰਗੂ ਇਉਂ ਲਿਖਦਾ ਹੈ :

*ਦੇਖ ਫੌਜ ਮੁੜ ਆਯੋ ਸੋਇ। ਲਲਕਾਰੋ ਦੀਨ ਗੁਰ ਫਤੋ ਬੁਲੋਇ॥*
*ਇਮ ਦੋਊ ਸਿੰਘ ਭਯੋ ਤਿਆਰ। ਹੱਥ ਇਕ ਸੋਟਾ ਗਲ ਤਲਵਾਰ।*

---

*2. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰ: 243*
*3. ਉਹੀ, ਪੰਨਾ 244*
*4. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ, ਹਿੱਸਾ ਦੂਜਾ ਅਰਥਾਤ ਸ਼ਮਸ਼ੇਰ ਖਾਲਸਾ, ਪੰਨਾ 130*

*ਦੂਜੇ ਹੱਥ ਨੇਜ਼ਾ ਇਕ ਫਲਾ। ਕਿਲੇ ਬਾਹਰ ਸਿੰਘ ਨਿਕਲ ਖਲਾ।*
*ਤਬ ਤੁਰਕਨ ਯੋ ਬਚਨ ਪੁਕਾਰੇ। ਲਰ ਨ ਮਰੋ ਸਿੰਘ ਚਲੋ ਹਮ ਨਾਰੇ।*
*ਤੈਨੂੰ ਲੈ ਸੰਗ ਨਵਾਬ ਮਿਲਾਊਂ। ਜਾਂ ਬਖਸ਼ੀ ਕਰ ਤੁਝੇ ਛਡਾਊ।*
*ਸਿੰਘ ਕਹੀ ਹਮ ਕਬ ਜਾਨ ਬਚਾਵੈ। ਹਮ ਤੌਂ ਮਰਨਾ ਆਪ ਤਕਾਵੈ।"*[5]

ਇਸ ਤਰ੍ਹਾਂ ਬੋਤਾ ਸਿੰਘ ਲੜਨ ਲਈ ਪੂਰੀ ਤਰ੍ਹਾਂ ਤਿਆਰ-ਬਰ-ਤਿਆਰ, ਮੌਤ ਦੀ ਡੋਲੀ ਲਿਆਉਣ ਲਈ ਖਿੜੇ ਮੱਥੇ ਫੌਜਦਾਰ ਦੇ ਸਾਮ੍ਹਣੇ ਆਕੇ ਲਲਕਾਰਨ ਲੱਗਾ। ਬੋਤਾ ਸਿੰਘ ਨੇ ਆਖਿਆ, "ਤੁਹਾਡੇ ਵਿਚ ਜੋ ਬੜੇ ਤਲਵਾਰ ਦੇ ਲੜਾਕੇ ਹਨ, ਮੇਰੇ ਸਾਹਮਣੇ ਕਰੋ।' ਫੌਜਦਾਰ ਨੇ ਚਾਰ ਬਹਾਦਰ ਸਾਹਮਣੇ ਕੀਤੇ, ਪਰ ਉਹ ਸਿੰਘ ਦਾ ਇਕ ਵਾਰ ਵੀ ਨਾ ਝੱਲ ਸਕੇ। ਉਹ ਤਾਂ ਤੁਰਤ ਹੀ ਜ਼ਮੀਨ ਤੇ ਸੌਂ ਗਏ।

ਫਿਰ ਬੋਤਾ ਸਿੰਘ ਨੇ ਕਿਹਾ ਕਿ ਤੂੰ ਘੋੜੇ ਤੋਂ ਉਤਰ ਤੇ ਹਥਿਆਰ ਲੈ ਕੇ ਮੁਕਾਬਲਾ ਕਰ, ਅਸੀਂ ਸੋਟਿਆਂ ਨਾਲ ਹੀ ਲੜਾਂਗੇ :

*ਹਮ ਕੋ ਲਰਨਾ ਭਬ ਕਰੋ ਘੋੜੇ ਤੇ ਉਤਰਾਇ।*
*ਤੁਮ ਹਥਿਆਰ ਰਖੋ ਹਮ ਸੋਟੇ ਲਾਵੈਂ ਧਾਇ।*[6]
*ਦੇਖੋ ਸੋਟੇ ਸੌਂ ਕਯਾ ਹਮ ਤੇ ਸਰੇ। ਕਯਾ ਕਯਾ ਹਿੰਮਤ ਹਮ ਹਮ ਤੁਮ ਕਰੇ।*
*ਹਮ ਆਵਤ ਹੈ ਪਾਸ ਤੁਮ ਕਹਯੋ ਨ ਖਬਰ ਹਮਕੀਨ।*
*ਦੌੜ ਕਰੀ ਤਿਨ ਸ਼ੇਰ ਜਿਉਂ ਖੜੋ ਤਹਾਂ ਜਾ ਲੀਨ।*
*ਦੌੜ ਸਿੰਘਨ ਤਬ ਸ਼ਸਤ੍ਰ ਚਲਾਏ। ਹਥ ਸਿੰਘਨ ਕੇ ਤੁਰਕ ਨ ਆਏ।*
*ਸੋਟੇ ਢਿਮ ਤਬ ਸਿੰਘਨ ਚਲਾਈ। ਤੁਰਕ ਸੁ ਘੋੜੇ ਗਏ ਹਿਲਾਈ।*
*ਤੁਰਕ ਜਿੰਦ ਕੋ ਚਹੈ ਬਚਾਈ। ਸਿੰਘਨ ਚਿੰਤਾ ਜਿੰਦ ਨ ਕਾਈ।*
*ਸਿੰਘ ਕਰੇਂ ਨ ਜਾਨ ਪਿਆਰੀ। ਡਰੈ ਨ ਤੁਰਕ ਬਿਨ ਸ਼ਸਤ੍ਰ ਬਿਚਾਰੀ।*
*ਦੋਨੋਂ ਕੇ ਦਿਲ ਬਢਯੋ ਹੁਲਾਸ। ਲਖ ਖਾਲੀ ਉਨ ਮਰਨ ਪਿਆਰੀ।*
*ਸਿੰਘ ਕਹੇਂ ਧ੍ਰਿਗ ਤੁਮਰੇ ਤੀਰ। ਹਮਰੇ ਚੀਰ ਨ ਸਕੈਂ ਸਰੀਰ।*
*ਤਬ ਲਾਗੇ ਤਲਵਾਰ ਚਲਾਨ। ਸਿੰਘ ਸੋਟੇ ਸੋਂ ਰੋਕੈਂ ਤਾਨ।*
*ਦੋਊਅਨ ਸਿੰਘਨ ਲਈ ਪਿੱਠ ਜੋੜ। ਸੋਟਨ ਸੌਂ ਦਏ ਘੋੜੇ ਮੋੜ।*[7]

ਇਸ ਮਗਰੋਂ ਤੁਰਕ ਘੋੜਿਆਂ ਤੋਂ ਉਤਰ ਆਏ ਤੇ ਢਾਲ ਦੇ ਆਸਰੇ ਲੜਾਈ ਲੜਨ ਲੱਗੇ, ਸਿੰਘਾਂ ਨੇ ਸੋਟਿਆਂ ਨਾਲ ਉਨ੍ਹਾਂ ਦਾ ਬੁਰਾ ਹਾਲ ਕਰ ਦਿੱਤਾ। ਸਿੱਖ ਹੌਸਲੇ ਨਾਲ ਲੜਦੇ ਰਹੇ। ਦੋਵੇਂ ਬਹਾਦਰਾਂ ਵਾਂਗ ਲੜਦੇ ਲੜਦੇ ਸ਼ਹੀਦ ਹੋ ਗਏ। ਜਲਾਲਦੀਨ ਦੇ ਲਗਭਗ 30 ਸਿਪਾਹੀ ਲੜਦੇ ਲੜਦੇ ਮਰ ਗਏ ਜਾਂ ਜ਼ਖ਼ਮੀ ਹੋ ਗਏ।[8] ਇਸ ਲੜਾਈ ਵਿਚ ਸਿੰਘਾਂ ਦੇ

*5. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼ ਪੰਨਾ 244*
*6. ਉਹੀ, ਪੰਨਾ 244*
*7. ਉਹੀ, ਪੰਨਾ 245*
*8. ਗਿਆਨੀ ਗਿਆਨ ਸਿੰਘ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 608*

ਟਾਕਰੇ ਤੁਰਕਾਂ ਨੇ ਆਪਣੀ ਹਾਨੀ ਹੁੰਦੀ ਵੇਖ ਸ਼ਰਮਿੰਦਗੀ ਮਹਿਸੂਸ ਕੀਤੀ। ਫਿਰ ਤੁਰਕਾਂ ਨੇ ਸਿੰਘਾਂ ਵਿਰੁੱਧ ਬੰਦੂਕ ਸੰਭਾਲਕੇ ਲੜਨਾ ਸ਼ੁਰੂ ਕੀਤਾ:

*ਤੌ ਤੁਰਕਨ ਨੇ ਮਾਨੀ ਆਨ। ਸਿੰਘਨ ਪਰ ਨ ਪਾਵੈ ਤਾਨ।*
*ਤੌ ਤੁਰਕਨ ਬੰਦੂਕ ਸੰਭਾਰੀ। ਲਾਵੇਂ ਸਿੰਘਨ ਗੋਲੀ ਭਾਰੀ।*
*ਜਹਾਂ ਲਗੇ ਹਡ ਦੇਵੇ ਤੋੜ। ਸੋਟੇ ਲਾਵੇਂ ਹਥ ਦੇ ਫੋੜ।*
*ਸਿੰਘਨ ਸੋਟੇ ਹੱਥ ਧੱਬੇ ਫੜੇ। ਮਾਰ ਬੰਦੂਕਨ ਲੰਗੜੇ ਕਰੇ।*[9]

ਸਿੰਘਾਂ ਨੂੰ ਲੰਗੜੇ ਕਰਕੇ ਮੁਸਲਮਾਨ ਕਹਿਣ ਲੱਗੇ, "ਅਸੀਂ ਤੁਹਾਨੂੰ ਹੁਣ ਮੁਸਲਮਾਨ ਬਣਾਵਾਂਗੇ।" ਸਿੰਘ ਫਿਰ ਲੜਨ ਲਗੇ। ਫਿਰ ਉਹ ਲੜਦੇ ਲੜਦੇ ਸ਼ਹੀਦ ਹੋ ਗਏ।

*ਟੂਕ ਟੂਕ ਸੋ ਤੁਰਕਨ ਕਰੇ। ਮਤ ਸਿੰਘ ਫੇਰ ਨ ਹੋਵੇਂ ਖਰੇ।*
*ਇਸ ਬਿਧ ਸਿੰਘਨ ਸ਼ਹੀਦੀ ਪਾਈ। ਧੰਨ ਮਾਤਾ ਧੰਨ ਪਿਤਾ ਉਸ ਭਾਈ।*
*ਸ਼ਹੀਦੀ ਬੜੀ ਬੋਤਾ ਸਿੰਘ ਲਈ। ਰਤਨ ਸਿੰਘ ਸੁਨ ਸੋਈ ਕਹੀ।*[10]

ਸਿੱਖਾਂ ਦੀ ਦਲੇਰੀ ਦੀ ਅਜਿਹੀ ਮਿਸਾਲ ਹੋਰ ਕਿਧਰੇ ਮਿਲਣੀ ਮੁਸ਼ਕਿਲ ਹੈ। ਰਾਤ ਭਰ ਦੀ ਲੁਕਣਮੀਟੀ ਪਿਛੋਂ ਮੁਗਲ ਫੌਜ ਦੇ 20 ਜੁਆਨ ਟੱਕਰ ਵਿਚ ਮਾਰੇ ਗਏ ਤੇ ਦੋ ਸਿੰਘਾਂ ਨੇ ਆਪਣੇ ਤੋਂ 50 ਗੁਣਾਂ ਵੈਰੀਆਂ ਦੇ ਦੰਦ ਖੱਟੇ ਕਰ ਦਿੱਤੇ।

ਮੁਗ਼ਲ ਸਿਪਾਹੀ ਧੌਂਸੇ ਤੇ ਚੋਟ ਲਾ ਕੇ ਜਿੱਤ ਦੇ ਨਗਾਰੇ ਵਜਾਉਂਦੇ ਹੋਏ ਆਪਣੀ ਮੁਹਿੰਮ ਦੀ ਅਸਫਲਤਾ ਨੂੰ ਲੁਕਾਉਂਦੇ ਹੋਏ ਪਰਤ ਗਏ। 1739 ਈ: ਦੀ ਇਸ ਘਟਨਾ ਨੇ ਸਿੰਘਾਂ ਵਿਚ ਇਕ ਨਵਾਂ ਜੋਸ਼ ਭਰ ਦਿੱਤਾ।

ਇਹਨਾਂ ਨਿਰਭੈ ਯੋਧਿਆਂ ਦੀ ਯਾਦ ਵਿਚ ਸ੍ਰੀ ਤਰਨਤਾਰਨ ਸਾਹਿਬ ਤੋਂ ਝਬਾਲ ਵਾਲੀ ਸੜਕ ਤੇ ਪਿੰਡ ਨੂਰ ਦੀ ਦੇ ਦੱਖਣ ਪਾਸੇ ਬੜਾ ਸ਼ਾਨਦਾਰ ਗੁਰਦੁਆਰਾ ਉਸਾਰਿਆ ਗਿਆ ਹੈ।[11]



*9. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 246*
*10. ਉਹੀ, ਪੰ: 246*
*11. ਡਾ: ਗੁਰਚਰਨ ਸਿੰਘ ਔਲਖ, ਸ਼੍ਰੋਮਣੀ ਸ਼ਹੀਦ, ਪੰਨਾ 110*

# ਭਾਈ ਹਕੀਕਤ ਰਾਏ

ਭਾਈ ਹਕੀਕਤ ਰਾਏ ਦਾ ਜਨਮ ਸਿਆਲਕੋਟ ਵਾਸੀ ਭਾਈ ਭਾਗਮੱਲ ਪੁਰੀ ਦੇ ਘਰ ਮਾਤਾ ਗੌਰਾਂ ਦੀ ਕੁੱਖ ਤੋਂ ਸੰਮਤ 1781 (1724 ਈ:) ਨੂੰ ਹੋਇਆ।[1] ਇਹ ਪਰਿਵਾਰ ਹਕੀਕਤ ਰਾਏ ਦੇ ਦਾਦਾ ਭਾਈ ਨੰਦ ਲਾਲ ਪੁਰੀ ਤੋਂ ਹੀ ਗੁਰੂ ਘਰ ਨਾਲ ਜੁੜਿਆ ਹੋਇਆ ਸੀ। ਜਦੋਂ ਸ੍ਰੀ ਗੁਰੂ ਹਰਿ ਰਾਏ ਸਾਹਿਬ ਕਸ਼ਮੀਰ ਜਾਂਦੇ ਹੋਏ 1660 ਈ: ਵਿਚ ਪਿੰਡ ਹੋਠੀਆਂ 'ਚ ਆਏ ਤਾਂ ਇਥੋਂ ਦੇ ਵਸਨੀਕ ਭਾਈ ਨੰਦ ਲਾਲ ਪੁਰੀ ਤੇ ਉਸਦੇ ਤਿੰਨ ਪੁੱਤਰ ਮੰਗਲ ਸੇਨ, ਬਾਘ ਮੱਲ ਤੇ ਭਾਗ ਮੱਲ ਗੁਰੂ ਜੀ ਦੇ ਸਨਮੁਖ ਸਤਿਕਾਰ ਸ਼ਰਧਾ ਭਾਵਨਾ ਨਾਲ ਦਰਸ਼ਨਾਂ ਲਈ ਆਏ। ਇਸ ਤਰ੍ਹਾਂ ਜੋ ਸੰਸਕਾਰ ਮਿਲੇ ਉਹ ਹਕੀਕਤ ਰਾਏ ਨੂੰ ਧਰਮ ਨਾਲ ਜੋੜਨ ਤੇ ਧਰਮ ਪ੍ਰਤੀ ਸ਼ਰਧਾ ਵਿਚ ਪਰਪੱਕ ਰਹਿਣ ਲਈ ਬੜੇ ਮਹੱਤਵਪੂਰਨ ਸਨ।

ਹਕੀਕਤ ਰਾਏ ਦਾ ਵਿਆਹ ਗੁਰਦਾਸਪੁਰ ਜ਼ਿਲ੍ਹੇ ਦੇ ਉੱਘੇ ਕਸਬੇ ਬਟਾਲਾ ਦੇ ਨਿਵਾਸੀ ਸ੍ਰ: ਕਿਸ਼ਨ ਸਿੰਘ ਉੱਪਲ ਦੀ ਲੜਕੀ ਦੁਰਗਾ ਦੇਵੀ ਨਾਲ ਹੋਇਆ ਸੀ।[2] ਇਸ ਵਿਆਹ ਕਾਰਨ ਵੀ ਹਕੀਕਤ ਰਾਏ ਉਪਰ ਸਿੱਖ ਧਰਮ ਦਾ ਹੋਰ ਡੂੰਘਾ ਪ੍ਰਭਾਵ ਪਿਆ।

ਧਰਮ ਪ੍ਰਤੀ ਸਿੱਖਾਂ ਦੀਆਂ ਕੁਰਬਾਨੀਆਂ ਦਾ ਇਹ ਸੁਨਹਿਰੀ ਦੌਰ ਸੀ। ਪੰਜਾਬ ਦਾ ਸੂਬੇਦਾਰ ਖਾਨ ਬਹਾਦਰ ਜ਼ਕਰੀਆ ਖਾਨ ਬਹਾਦਰ ਸੀ। ਉਸਦੇ ਜ਼ੁਲਮਾਂ ਕਾਰਨ ਸਿੱਖਾਂ ਨੂੰ ਤਾਂ ਜੰਗਲਾਂ, ਮਾਰੂਥਲਾਂ ਤੇ ਪਹਾੜਾਂ ਵਿਚ ਸ਼ਰਨ ਲੈਣੀ ਪੈ ਰਹੀ ਸੀ। ਸਹਿਜਧਾਰੀ ਸਿੱਖ ਤੇ ਹਿੰਦੂ ਵੀ ਹਕੂਮਤ ਦੀ ਕੱਟੜ ਧਾਰਮਿਕ ਨੀਤੀ ਤੋਂ ਬਹੁਤ ਦੁਖੀ ਸਨ।

---

1. *ਭਾਈ ਕਾਨ੍ਹ ਸਿੰਘ ਨਾਭਾ, ਮੁਹਸ਼ਬਦ ਰਤਨਾਕਰ, ਮਹਾਨਕੋਸ਼, ਪੰਨਾ 257 ਗੋਕਲ ਚੰਦ ਨਾਰੰਗ, **Transformation of sikhism**, ਪੰਨਾ 57 ਇਹ ਸਾਲ 1719 ਈ: ਲਿਖਦੇ ਹਨ। ਲਾਲਾ ਮੂਲਖ ਰਾਜ ਭੱਲਾ ਨੇ ਆਪਣੀ ਪੁਸਤਕ "ਸ਼ਹੀਦ ਗੰਜ" ਵਿਚ 1745 ਈ: ਦਿੱਤਾ ਹੈ ਤੇ "ਸ਼ਮਸ਼ੀਰ ਖਾਲਸਾ" ਵਿਚ ਇਹ ਸਾਲ 1734 ਹੈ। ਅਗਰੇ ਨੇ ਵਾਰ ਹਕੀਕਤ ਰਾਏ ਨੇਵੀ ਵਿਚ ਸੰਮਤ 1791 (1734ਈ:) ਦਿੱਤਾ ਹੈ। ਕਿਉਂਕਿ ਸ਼ਹੀਦੀ ਸਮੇਂ ਹਕੀਕਤ ਰਾਏ ਬਾਲ ਉਮਰ ਵਿਚ ਹੀ ਸੀ, ਇਸ ਲਈ 1719 ਈ: ਨੂੰ ਜਨਮ ਸਾਲ ਮੰਨਣ ਨਾਲ ਹਕੀਕਤ ਰਾਏ ਦੀ ਉਮਰ ਬਚਪਨ ਦੀਆਂ ਹੱਦਾਂ ਟੱਪ ਜਾਂਦੀ ਹੈ। ਇਸ ਲਈ ਤੱਥਾਂ ਅਨੁਸਾਰ 1724 ਸਾਲ ਵਧੇਰੇ ਠੀਕ ਜਾਪਦਾ ਹੈ।*
2. *ਗੋਕਲ ਚੰਦ ਨਾਰੰਗ ਨੇ (**Transformation of sikhism**) ਪੰਨਾ 58 ਤੇ ਹਕੀਕਤ ਰਾਏ ਦਾ ਸਹੁਰਾ ਪਿੰਡ ਵਡਾਲਾ (ਜ਼ਿਲਾ ਸਿਆਲਕੋਟ) ਲਿਖਿਆ ਹੈ ਜਦੋਂ ਕਿ ਡਾ: ਭਗਤ ਸਿੰਘ **The Encyclopaedia of Sikhism, vol I**, ਪੰਨਾ 224 ਤੇ ਭਾਈ ਕਾਨ੍ਹ ਸਿੰਘ ਨੇ ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਤੀਜੀ ਵਾਰ, 1974 ਪੰਨਾ 257 ਤੇ ਬਟਾਲਾ/ਵਟਾਲਾ ਲਿਖਿਆ ਹੈ।*

ਹਕੀਕਤ ਰਾਏ ਨੂੰ ਮਕਤਬ ਵਿਚ ਪੜ੍ਹਦਿਆਂ ਅਜਿਹੇ ਜਬਰ ਦਾ ਸ਼ਿਕਾਰ ਹੋਣਾ ਪਿਆ। ਸਮੇਂ ਦੇ ਰਿਵਾਜ ਅਨੁਸਾਰ ਹਕੀਕਤ ਰਾਏ ਦੇ ਪਿਤਾ ਨੇ ਆਪਣੇ ਬੇਟੇ ਨੂੰ ਫਾਰਸੀ ਪੜ੍ਹਨ ਮਕਤਬ ਵਿਚ ਬਿਠਾਇਆ। ਇਕ ਦਿਨ ਜਮਾਤ ਦੇ ਮੁਸਲਮਾਨ ਲੜਕਿਆਂ ਨਾਲ ਧਰਮ ਬਾਰੇ ਚਰਚਾ ਛਿੜ ਪਈ। ਮੁਸਲਮਾਨ ਲੜਕਿਆਂ ਨੇ ਦੇਵੀ ਬਾਰੇ ਅਯੋਗ ਤੇ ਅਪਮਾਨ-ਭਰੇ ਸ਼ਬਦ ਵਰਤੇ। ਹਕੀਕਤ ਰਾਏ ਨੇ ਵੀ ਅੱਗੋਂ ਇਸਲਾਮ ਦੇ ਬਾਨੀ ਹਜ਼ਰਤ ਮੁਹੰਮਦ ਸਾਹਿਬ ਦੀ ਪੁੱਤਰੀ ਫਾਤਮਾ ਲਈ ਉਹੋ ਜਿਹੇ ਸ਼ਬਦਾਂ ਦੀ ਵਰਤੋਂ ਕੀਤੀ ਜਿਹੋ ਜਿਹੀ ਮੁਸਲਮਾਨਾਂ ਨੇ ਦੇਵੀ ਲਈ ਵਰਤੇ ਸਨ।[3] ਲੜਕਿਆਂ ਨੇ ਤੁਰੰਤ ਹੀ ਇਹ ਵਾਰਤਾਲਾਪ ਮੁੱਲਾਂ ਦੇ ਕੰਨਾਂ ਵਿਚ ਜਾ ਪਰੋਈ। ਮੁੱਲਾਂ ਤੈਸ਼ ਵਿਚ ਆ ਗਿਆ। ਉਸਨੇ ਹਕੀਕਤ ਰਾਏ ਨੂੰ ਫੜ ਲਿਆ ਤੇ ਪੁੱਛਿਆ ਕਿ ਪੈਗੰਬਰ ਦੀ ਪੁੱਤਰੀ ਲਈ ਉਸਨੇ ਅਯੋਗ ਸ਼ਬਦਾਂ ਦੀ ਵਰਤੋਂ ਕਰਨ ਦਾ ਹੌਂਸਲਾ ਕਿਵੇਂ ਕਰ ਲਿਆ? ਹਕੀਕਤ ਰਾਏ ਨੇ ਆਪਣੀ ਗਲਤੀ ਮੰਨ ਲਈ ਪਰ ਨਾਲ ਇਹ ਵੀ ਕਿਹਾ ਕਿ "ਉਸਨੇ ਪਹਿਲ ਨਹੀਂ ਕੀਤੀ। ਉਹਦੇ ਜਮਾਤੀ ਲੜਕਿਆਂ ਨੇ ਹੀ ਪਹਿਲਾਂ ਦੇਵੀ ਬਾਰੇ ਅਪਮਾਨ ਜਨਕ ਸ਼ਬਦ ਵਰਤੇ ਹਨ, ਜਦੋਂ ਕਿ ਉਸਦਾ ਸਭ ਧਰਮੀ ਲੋਕ ਸਤਿਕਾਰ ਕਰਦੇ ਹਨ ਤੇ ਅਕਬਰ ਮਹਾਨ ਵੀ ਉਸਦੇ ਦਰਬਾਰ ਵਿਚ ਨੰਗੇ ਪੈਰੀਂ ਸ਼ਰਧਾ ਨਾਲ ਜਾਇਆ ਕਰਦਾ ਸੀ। "ਨੰਗੇ ਨੰਗੇ ਪੈਰੀਂ ਦੇਵੀ ਅਕਬਰ ਆਇਆ ਤੇ ਸੋਨੇ ਦਾ ਛਤਰ ਚੜ੍ਹਾਇਆ" ਸਾਰੇ ਇਲਾਕੇ ਵਿਚ ਗੀਤ ਦੇ ਬੋਲ ਦੇਵੀ ਦੇ ਸਤਿਕਾਰ ਦੀ ਗਵਾਹੀ ਭਰਦੇ ਹਨ। ਮੈਂ ਵੀ ਦੇਵੀ ਪ੍ਰਤੀ ਸਤਿਕਾਰ ਭਰੀ ਭਾਵਨਾ ਰੱਖਦਾ ਹਾਂ। ਇਹਨਾਂ ਦੇ ਨਿਰਾਦਰੀ ਭਰੇ ਸ਼ਬਦਾਂ ਕਾਰਨ ਹੀ ਮੈਨੂੰ ਗੁੱਸਾ ਆਇਆ।"[4] ਦਲੇਰੀ ਭਰਿਆ ਉੱਤਰ ਸੁਣਕੇ ਮੁੱਲਾਂ ਹੋਰ ਵੀ ਅੱਗ ਬਗੋਲਾ ਹੋ ਗਿਆ। ਹਕੀਕਤ ਰਾਏ ਨੂੰ ਕਾਜ਼ੀ ਕੋਲ ਲੈ ਗਿਆ ਜੋ ਉਸਨੂੰ ਸ਼ਹਿਰ ਦੇ ਹਾਕਿਮ ਪਾਸ ਲੈ ਗਿਆ।

ਹਕੀਕਤ ਰਾਏ ਦੀ ਗ੍ਰਿਫਤਾਰੀ ਦੀ ਖਬਰ ਸੁਣ ਕੇ ਮਾਪਿਆਂ ਤੇ ਕਹਿਰ ਢਹਿ ਪਿਆ। ਉਹ ਹਾਕਿਮ ਅਮੀਰ ਬੇਗ ਕੋਲ ਤੁਰੰਤ ਹੀ ਪਹੁੰਚੇ। ਉਹਨਾਂ ਨੇ ਬੇਨਤੀ ਕੀਤੀ ਕਿ ਹਕੀਕਤ ਉਹਨਾਂ ਦਾ ਇਕਲੌਤਾ ਲੜਕਾ ਹੈ। ਮੁੰਡਿਆਂ ਦੇ ਲੜਾਈ ਝਗੜੇ ਨੂੰ ਮਜ਼੍ਹਬੀ ਰੰਗ ਨਾ ਦਿੱਤਾ ਜਾਵੇ। ਰਹਿਮ ਕੀਤਾ ਜਾਵੇ ਤੇ ਹਕੀਕਤ ਦੀ ਗ਼ਲਤੀ ਮਾਫ ਕਰ ਦਿੱਤੀ ਜਾਵੇ।

ਕਾਜ਼ੀ ਤੇ ਮੁੱਲਾਂ ਇਸ ਗੱਲ ਤੇ ਅੜੇ ਹੋਏ ਸਨ ਕਿ ਲੜਕੇ ਨੂੰ ਮੌਤ ਦੀ ਸਜ਼ਾ ਦਿੱਤੀ ਜਾਵੇ ਜਾਂ ਉਹ ਇਸਲਾਮ ਧਰਮ ਕਬੂਲ ਕਰ ਲਵੇ। ਹਾਕਿਮ ਅਮੀਰ ਬੇਗ ਇਤਨਾ ਕੱਟੜ ਨਹੀਂ ਸੀ, ਉਹ ਆਪਣੇ ਸਿਰ ਜ਼ਿੰਮੇਵਾਰੀ ਨਹੀਂ ਲੈਣਾ ਚਾਹੁੰਦਾ ਸੀ। ਉਸਨੇ ਉਲੇਮਾ ਦਾ ਇਜਲਾਸ ਬੁਲਾਇਆ। ਉਲੇਮਾ ਦਾ ਫੈਸਲਾ ਸੀ ਕਿ ਜਾਂ ਤਾਂ ਹਕੀਕਤ ਇਸਲਾਮ ਧਾਰਨ ਕਰੇ ਜਾਂ ਉਸਨੂੰ ਮੌਤ ਦੀ ਸਜ਼ਾ ਦਿੱਤੀ ਜਾਵੇ। ਅਮੀਰ ਬੇਗ ਨੇ ਇਹ ਫੈਸਲਾ ਨਾ ਮੰਨਿਆ ਤੇ ਦੂਸਰੇ ਪਾਸੇ ਸ਼ਹਿਰ ਦੇ ਕੱਟੜ ਮੁਸਲਮਾਨ ਤੇ ਉਲੇਮਾ ਨੇ ਅਮੀਰ ਬੇਗ ਦੀ ਅਦਾਲਤ ਨੂੰ ਘੇਰ ਲਿਆ ਤੇ ਹਕੀਕਤ

3. *Dr. Gokal Chand Narang, Transformation of Sikhism, p. 58*
4. *ਉਹੀ, ਪੰਨਾ 58*

ਨੂੰ ਮੌਤਾ ਜਾਂ ਇਸਲਾਮ ਤੋਂ ਇਕ ਦੀ ਚੋਣ ਕਰਨ ਲਈ ਅਮੀਰ ਬੇਗ ਤੇ ਦਬਾ ਪਾਉਣ ਲਗੇ। ਅਮੀਰ ਬੇਗ ਨੇ ਮੁਕੱਦਮੇ ਦਾ ਨਿਪਟਾਰਾ ਲਾਹੌਰ ਦੇ ਨਾਜ਼ਿਮ ਜ਼ਕਰੀਆ ਖਾਨ ਦੇ ਪਾਸ ਫੈਸਲੇ ਲਈ ਭੇਜ ਦਿੱਤਾ। ਹਕੀਕਤ ਰਾਏ ਨੂੰ ਜਦ ਲਾਹੌਰ ਭੇਜਿਆ ਗਿਆ ਤਾਂ ਮੁੱਲਾਂ ਤੇ ਕਾਜ਼ੀ ਵੀ ਨਾਲ ਹੀ ਲਾਹੌਰ ਗਏ। ਰਾਹ ਵਿਚ ਬਦਕਿਸਮਤ ਲੜਕੇ ਨੂੰ ਛੁਡਾਉਣ ਲਈ ਹਰ ਪਿੰਡ ਦੇ ਲੋਕ ਤੇ ਭਲੇ ਮੁਸਲਮਾਨ ਵੀ ਕਾਜ਼ੀ ਤੇ ਮੁੱਲਾਂ ਪਾਸ ਬੇਨਤੀ ਕਰਦੇ। ਲਾਹੌਰ ਦੇ ਨੇੜੇ ਸ਼ਾਹਦਰਾ ਦਾ ਮੁਕੱਦਮ ਦਰਗਾਹੀ ਹਕੀਕਤ ਨੂੰ ਮੁਆਫੀ ਦੇਣ ਲਈ ਬੇਨਤੀ ਕਰਨ ਵਾਲਿਆਂ ਵਿਚ ਮੋਹਰੀ ਸੀ।[5]

ਜਦੋਂ ਨਾਜ਼ਿਮ ਕੋਲ ਹਕੀਕਤ ਰਾਏ ਨੂੰ ਲਿਜਾਇਆ ਗਿਆ ਤਾਂ ਉਸਨੇ ਹਕੀਕਤ ਰਾਏ ਨੂੰ ਇਸਲਾਮ ਧਰਮ ਕਬੂਲ ਕਰਨ ਲਈ ਕਿਹਾ ਤੇ ਧਨ ਪਦਾਰਥ ਤੇ ਪਦਵੀ ਦਾ ਲਾਲਚ ਵੀ ਦਿੱਤਾ। ਹਕੀਕਤ ਰਾਏ ਨੇ ਇਸਲਾਮ ਕਬੂਲ ਕਰਨ ਤੋਂ ਨਾਂਹ ਕਰ ਦਿੱਤੀ। ਉਸਦੀ ਬੁੱਢੀ ਮਾਂ ਗੌਰਾਂ ਨੇ ਉਸਨੂੰ ਜਾਨ ਬਖਸ਼ਾਉਣ ਲਈ ਇਸਲਾਮ ਧਰਮ ਕਬੂਲ ਕਰਨ ਲਈ ਕਿਹਾ।

ਹਕੀਕਤ ਨੇ ਕਿਹਾ, "ਮਾਂ, ਜੇ ਮੈਂ ਇਸਲਾਮ ਧਰਮ ਕਬੂਲ ਕਰ ਲਿਆ ਤਾਂ ਮੈਂ ਕਦੇ ਨਹੀਂ ਮਰਾਂਗਾ। ਜੇ ਮੈਂ ਫਿਰ ਵੀ ਮਰ ਜਾਣਾ ਹੈ ਤਾਂ ਮੈਂ ਪਤਿਤ ਕਿਉਂ ਹੋਵਾਂ ਤੇ ਕਿਉਂ ਆਪਣਾ ਧਰਮ ਤਿਆਗਾਂ ?"

ਜ਼ਕਰੀਆ ਖਾਂ ਦੇ ਹੁਕਮ ਤੇ ਉਸਨੂੰ ਥੰਮ੍ਹ ਨਾਲ ਬੰਨ੍ਹ ਕੇ ਬੈਂਤ ਮਾਰੇ ਗਏ ਤੇ ਫਿਰ ਉਸਨੂੰ ਜੱਲਾਦਾਂ ਨੇ ਫੜਕੇ ਬਸੰਤ ਪੰਚਮੀ ਵਾਲੇ ਦਿਨ 21 ਫਰਵਰੀ 1742 ਨੂੰ ਕਤਲ ਕਰ ਦਿੱਤਾ।[6]

ਹਕੀਕਤ ਰਾਏ ਨੂੰ ਲਾਹੌਰ ਤੋਂ ਚਾਰ ਮੀਲ ਪੂਰਬ ਵਿਚ ਅਗਨ ਭੇਟ ਕੀਤਾ ਗਿਆ ਜਿਥੇ ਉਸਦੀ ਸਮਾਧੀ ਬਣੀ ਹੋਈ ਹੈ। ਉਸਦੀ ਸ਼ਹਾਦਤ ਦਾ ਹਿੰਦੂਆਂ ਤੇ ਸਿੱਖਾਂ ਤੇ ਬਰਾਬਰ ਦਾ ਪ੍ਰਭਾਵ ਪਿਆ। ਸਹਿਜਧਾਰੀ ਸਿੱਖ ਹੋਣ ਕਾਰਨ ਉਹ ਵੀ ਉਹਦੀ ਸ਼ਹਾਦਤ ਨੂੰ ਸਿੱਖੀ ਰਵਾਇਤ ਦੇ ਅਨੁਕੂਲ ਸਮਝਦੇ ਸਨ। ਇਸ ਲਈ ਸਿੰਘਾਂ ਨੇ ਉਹਦੀ ਸ਼ਹਾਦਤ ਦਾ ਬਦਲਾ ਲੈਣ ਲਈ ਸਿਆਲਕੋਟ ਤੇ ਹਮਲਾ ਕਰਕੇ ਮੌਲਵੀ, ਮੁੱਲਾਂ ਤੇ ਅਮੀਰ ਬੇਗ ਹਾਕਿਮ ਨੂੰ ਮੌਤ ਦੇ ਘਾਟ ਉਤਾਰ ਦਿੱਤਾ।

ਪੰਜਾਬ ਦੇ ਹਿੰਦੂਆਂ ਵਿਚ ਉਸਦੀ ਸ਼ਹਾਦਤ ਦਾ ਬੜਾ ਮਾਨ ਸਤਿਕਾਰ ਹੈ। ਪੰਜਾਬੀ ਦੇ ਕਵੀ ਕਾਲੀਦਾਸ ਗੁਜਰਾਂਵਾਲੇ ਦਾ ਕਿੱਸਾ, ਅਗਰੇ ਦੀ ਵਾਰ ਹਕੀਕਤ ਰਾਏ, ਲਾਲਾ ਮੁਲਕ ਰਾਜ ਭੱਲਾ ਦਾ ਨਾਟਕ ਇਸ ਦੇ ਪ੍ਰਮਾਣ ਹਨ।

---

*5. ਉਹੀ, ਪੰਨਾ 59*

*6. ਡਾ. ਗੋਕਲ ਚੰਦ ਨਾਰੰਗ ਨੇ Transformation of Skihism, ਪੰਨਾ 58 ਸ਼ਹਾਦਤ ਦਾ ਸਾਲ 1734 ਦਿੱਤਾ ਹੈ ਤੇ ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰ ਸ਼ਬਦ ਰਤਨਾਕਰ ਮਹਾਨਕੋਸ਼ 'ਚ ਇਹਦੀ ਮਿਤੀ ਮਾਘ ਸੁਦੀ 4 ਸੰਮਤ 1798 (1741) ਦਿੱਤੀ ਹੈ। ਪ੍ਰੰਤੂ ਡਾ: ਭਗਤ ਸਿੰਘ, ਇਨਸਾਈਕਲੋਪੀਡੀਆ ਆਫ ਸਿਖਇਜ਼ਮ ਵਿਚ ਸ਼ਹਾਦਤ ਦਾ ਸਾਲ 1942 ਦਿੱਤਾ ਹੈ। 1734 ਦਾ ਸਾਲ ਕਿਸੇ ਤਰ੍ਹਾਂ ਵੀ ਠੀਕ ਨਹੀਂ ਲਗਦਾ।*

# ਭਾਈ ਮਹਿਤਾਬ ਸਿੰਘ ਮੀਰਾਂ ਕੋਟ

1739 ਈ. ਵਿਚ ਨਾਦਰ ਸ਼ਾਹ ਜਦੋਂ ਦਿੱਲੀ ਤੋਂ ਲੁੱਟਮਾਰ ਕਰਕੇ ਵਾਪਸ ਜਾ ਰਿਹਾ ਸੀ ਤਾਂ ਖਾਲਸਾ ਦਲਾਂ ਨੇ ਅਖਨੂਰ ਦੇ ਨੇੜੇ ਦਰਿਆ ਚਨਾਬ 'ਤੇ ਉਸ ਦਾ ਬਹੁਤ ਸਾਰਾ ਸਾਮਾਨ ਲੁੱਟ ਲਿਆ। ਸਿੱਖ ਤਿੰਨ ਰਾਤਾਂ ਲਗਾਤਾਰ ਨਾਦਰ ਸ਼ਾਹ ਤੇ ਹਮਲਾ ਕਰਦੇ ਰਹੇ। ਤੀਸਰੀ ਰਾਤ ਤਾਂ ਉਸ ਤੋਂ ਹਿੰਦੂ ਲੜਕੀਆਂ, ਜੋ ਉਹ ਵੱਡੀ ਗਿਣਤੀ ਵਿਚ ਪਕੜ ਕੇ ਲੈ ਆਇਆ ਸੀ, ਖੋਹ ਕੇ ਉਹਨਾਂ ਦੇ ਪਰਿਵਾਰਾਂ ਦੇ ਹਵਾਲੇ ਜਾ ਕੀਤੀਆਂ। ਜਦੋਂ ਨਾਦਰ ਸ਼ਾਹ ਦੀ ਫੌਜ ਨੇ ਪਿੱਛਾ ਕੀਤਾ ਤਾਂ ਉਸ ਦੇ ਹੱਥ ਕੁਝ ਨਾ ਆਇਆ[1]।

ਨਾਦਰ ਸ਼ਾਹ ਨੇ ਜਦੋਂ ਸਿੱਖਾਂ ਬਾਰੇ ਜ਼ਕਰੀਆ ਖਾਂ ਨੂੰ ਝਾੜਾਂ ਪਾਈਆਂ ਤਾਂ ਉਹ ਬਹੁਤ ਸ਼ਰਮਿੰਦਾ ਹੋਇਆ। ਉਸਨੇ ਕਿਹਾ ਕਿ 'ਸਿੱਖ ਛੇਤੀ ਹੀ ਤੁਹਾਡੇ ਤੋਂ ਪੰਜਾਬ ਖੋਹ ਲੈਣਗੇ।' ਨਾਦਰ ਸ਼ਾਹ ਦੇ ਜਾਣ ਪਿੱਛੋਂ ਸਿੱਖਾਂ ਉਪਰ ਖਾਨ ਬਹਾਦਰ ਜ਼ਕਰੀਆ ਖਾਨ ਨੇ ਜ਼ੁਲਮ ਦਾ ਝੱਖੜ ਝੁਲਾ ਦਿੱਤਾ। ਰਤਨ ਸਿੰਘ ਭੰਗੂ ਲਿਖਦਾ ਹੈ :

*ਸੱਤ੍ਰਾਂ ਸੈ ਛਿਆਨਵੈਂ ਨਾਦਰ ਗਯੋ ਰੰਧਾਰ।*
*ਖਾਨ ਬਹਾਦਰ ਖਿਝ ਤਬੈ ਧਰੀ ਸਿੰਘਨ ਫਿਰ ਮਾਰ।*[2]

ਸਿੱਖਾਂ ਦੇ ਸਿਰਾਂ ਦੇ ਮੁੱਲ ਰੱਖ ਦਿੱਤੇ ਤੇ ਉਹਨਾਂ ਦਾ ਜੰਗਲੀ ਜਾਨਵਰਾਂ ਵਾਂਗ ਸ਼ਿਕਾਰ ਕੀਤਾ ਜਾਣ ਲੱਗਾ। ਨਵਾਬ ਨੇ ਹੁਕਮ ਦਿੱਤਾ :

*ਲਿਖ ਨਿਬਾਬ ਤਬ ਐਸ ਫਿਰ[illegible] ਲੂਟ ਮਾਫ ਘਰ ਸਿੰਘ ਸੁ ਧਾਵਾ।*
*ਸਿਰ ਪਰ ਹੋਵੈਂ ਜਿਸਕੇ ਕੇਸ। ਰਹਨ ਨ ਦੇਨੋਂ ਅਪਣੇ ਦੇਸ। ੧੩।*
*ਜੋ ਸਿੰਘਨ ਆਇ ਮੋਹਿ ਬਤਾਵੈ। ਅਇ ਅਨਾਮ ਸੋ ਮੈਂ ਤੇ ਪਾਵੈ।*
*ਜੋ ਸਿੰਘ ਕੋ ਕੋਊ ਉਤਾਰੇ ਕੇਸ। ਦੇਊਂ ਦੁਸ਼ਾਲੇ ਨੌ ਬਡ ਖੇਸ। ੧੪।*
*ਦੋਹਰਾ- ਦੱਸਣ ਵਾਲੇ ਦਸ ਰੁਪਏ ਔ ਮਾਰਨ ਵਾਲੇ ਪਚਾਸ।*
*ਯਹ ਲਾਲਚ ਤੁਰਕਨ ਦਯੋ ਤਬ ਬਹੁਤ ਸਿੰਘਨ ਭਯੋ ਨਾਸ। ੧੫।*[3]

ਫਲਸਰੂਪ ਛੇਤੀ ਹੀ ਸਿੰਘਾਂ ਦਾ ਪੱਤਾ ਪੱਤਾ ਵੈਰੀ ਬਣ ਗਿਆ। ਹਰਿ ਭਗਤ ਨਿਰੰਜਨੀਆ

1. *Harbans Singh , The Heritage of the sikhs, p. 128*
2. *ਭਾਈ ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 232*
3. *ਉਹੀ, ਪੰਨਾ 233*

ਜੰਡਿਆਲੇ ਵਾਲਾ, ਕਰਮਾ ਛੀਨਾ, ਮਜੀਠੇ ਦੇ ਜੱਟ, ਰਾਮਾ ਰੰਧਾਵਾ, ਜੋਧਾ ਨਗਰੀ ਦਾ ਧਰਮ ਦਾਸ ਤੇ ਮੱਸਾ ਰੰਘੜ ਮੰਡਿਆਲੀ ਦਾ ਸਿੱਖਾਂ ਦੇ ਖਾਤਮੇ ਲਈ ਪਹਿਲਾਂ ਤੋਂ ਵੀ ਵਧੇਰੇ ਜ਼ੁਲਮ ਕਰਨ ਲੱਗੇ। ਕੁਝ ਸਿੱਖ ਭਾਵੇਂ ਪਿੰਡਾਂ ਵਿਚ ਰਹਿੰਦੇ ਰਹੇ ਪਰ ਬਹੁਤ ਸਾਰੇ ਰਾਜਸਥਾਨ ਦੇ ਥਲਾਂ ਤੇ ਜੰਮੂ, ਕਠੂਆ, ਕਾਂਗੜੇ ਦੀਆਂ ਪਹਾੜੀਆਂ ਵੱਲ ਨਿਕਲ ਗਏ। ਰਤਨ ਸਿੰਘ ਲਿਖਦਾ ਹੈ :-

*ਤਬ ਸਿੰਘਨ ਕੋ ਭਯੋ ਤਰਾਸ। ਸਿੰਘਨ ਵਤਨੋਂ ਛੋਡਯੋ ਵਾਸ।*
*ਕੋਊ ਜੰਗਲ ਦੱਖਨ ਰੁਕੇ। ਕੋਊ ਪੂਰਬ ਪਹਾੜਨ ਲੁਕੇ।*
*ਰਹੇ ਦੇਸ਼ ਮਹਿਂ ਸੋ ਅਤਿ ਦੁਖੀ। ਬਾਜ ਦੇਸ਼ ਜਯੋਂ ਬਟੇਰਨ ਉਖੀ।*[4]

ਇਸ ਜ਼ੁਲਮੀ ਦੌਰ ਵਿਚ ਸਭ ਤੋਂ ਕਾਲੀ ਕਰਤੂਤ ਮੱਸਾ ਰੰਘੜ ਮੰਡਿਆਲੀ ਵਾਲੇ ਨੇ ਕੀਤੀ :-

*ਕੀਓ ਉਪੱਦ੍ਰਵ ਤੁਰਕ ਬਡ ਅੰਮ੍ਰਿਤਸਰ ਗੁਰਦ੍ਵਾਰ।*
*ਹਰਿ ਮੰਦਰ ਮੈਂ ਕੰਚਨੀ ਰਖੇ ਤੁਰਕਨ ਕੋ ਸਰਦਾਰ।*
*ਮੰਡਿਆਲੀ ਕੋ ਰੰਘੜੋ ਮਸਾਂ ਤਾਂਕੋ ਨਾਮ।*
*ਨਰੇ ਬਿਅਦਬੀ ਹਰਿ ਮੰਦਰ ਪਾਪੀ ਬਡੋ ਹਰਾਮ*[5]।

ਰਤਨ ਸਿੰਘ ਭੰਗੂ ਲਿਖਦਾ ਹੈ ਕਿ ਉਹਦਾ ਦਾਦਾ ਮਤਾਬ ਸਿੰਘ ਮੀਰਾਂ ਕੋਟ ਉਸ ਸਮੇਂ ਜੈਪੁਰ ਸੀ। ਪੰਜਾਬ 'ਚੋਂ ਕੁਝ ਸਿੰਘਾਂ ਨੇ ਜਾ ਕੇ ਦਰਬਾਰ ਸਾਹਿਬ ਦੀ ਬੇਹੁਰਮਤੀ ਦੀ ਕਹਾਣੀ ਦੱਸੀ ਤਾਂ ਮਤਾਬ ਸਿੰਘ ਨੂੰ ਬੜਾ ਗੁੱਸਾ ਆਇਆ। ਉਸ ਨੇ ਆਖਿਆ ਕਿ ਸਿੰਘਾਂ ਦਾ ਬਲ ਕਿਧਰ ਚਲਾ ਗਿਆ, ਮੱਸੇ ਦਾ ਸਿਰ ਕਿਉਂ ਨਾ ਵੱਢ ਦਿੱਤਾ, ਤਾਂ ਪੰਜਾਬੋਂ ਗਏ ਸਿੰਘਾਂ ਨੇ ਮਿਹਣਾ ਮਾਰਿਆ :

*ਤਬ ਉਸ ਸਿੰਘ ਬਚਨ ਪਲਟਾਯੋ। ਕਯਾ ਤੈਂ ਨਠ ਨਹਿਂ ਪੌਰਖ ਗਵਾਯੋ?*
*ਤੁਮ ਮਰਨ ਤੇ ਨਠ ਨਹਿਂ ਆਏ? ਉਨ ਕੋ ਦੇਤ ਉਲਾਂਭਾ ਕਾਹੇ?*[6]

ਇਹ ਸੁਣ ਕੇ ਉਸ ਨੇ ਮੱਸੇ ਰੰਘੜ ਨੂੰ ਮਾਰਨ ਲਈ ਬੀੜਾ ਉਠਾਇਆ। ਉਸ ਦੇ ਨਾਲ ਜਾਣ ਲਈ ਸੁੱਖਾ ਸਿੰਘ ਸਿਦਕੀ ਸਿੱਖ ਪਿੰਡ "ਮਾੜੀ ਕੰਬੋ ਕੀ" ਵੀ ਨਾਲ ਹੋ ਤੁਰਿਆ। ਦੋਹਾਂ ਸਿੰਘਾਂ ਨੇ ਜੱਥੇਦਾਰ ਬੁੱਢਾ ਸਿੰਘ ਤੋਂ ਆਗਿਆ ਲਈ :

*ਉਠ ਕਰ ਸਿੰਘ ਜੀ ਫਤੇ ਬੁਲਾਈ। ਚਰਨ ਛੋਹੇ ਸਿੰਘ ਆਗਯਾ ਪਾਈ।*
*ਹਮ ਮਾਰੈਂ ਜਾਇ ਤੁਰਕਨ ਤਾਈਂ। ਚਰਨ ਛੁਹੋਂ ਮੈ ਖਾਲਸੇ ਆਈ।*

..................

*ਕ੍ਰਮ ਕ੍ਰਮ ਕਰ ਸਿੰਘ ਵਤਨੀ ਆਏ। ਅੰਮ੍ਰਿਤਸਰ ਚਿਰਾ ਫਿਰਨ ਨ ਪਾਏ।*
*ਕਰੀ ਸੋਚ ਕਛੁ ਜਤਨ ਕਮਈਏ। ਟਕੇ ਭਰਨ ਕੋ ਰੂਪ ਬਨਈਏ।*[7]

---

4. ਉਹੀ, ਪੰਨਾ 235
5. ਉਹੀ ਪੰਨਾ 236
6. ਉਹੀ ਪੰਨਾ 236
7. ਉਹੀ, ਪੰਨਾ 237

ਕੁਦਰਤ ਦਾ ਕ੍ਰਿਸ਼ਮਾ ਕਹੋ ਜਾਂ ਮੌਕਾ ਮੇਲ, ਸਿਖਰ ਦੁਪਹਿਰੇ ਤੇਜ਼ ਹਵਾ ਚਲ ਪਈ ਤੇ ਹਨੇਰੀ ਬਣ ਗਈ। ਸਿੰਘਾਂ ਨੇ ਹਨੇਰੀ ਤੋਂ ਬਚਣ ਲਈ ਮੂੰਹ ਲੁਕਾ ਲਏ। ਭਾਦਰੋਂ ਦਾ ਮਹੀਨਾ ਸੀ। ਕਦੇ ਸੂਰਜ ਤੇਜ਼ ਗਰਮੀ ਵਰ੍ਹਾਂਦਾ ਸੀ, ਕਦੇ ਮੀਂਹ ਪੈਣ ਲੱਗ ਜਾਂਦਾ ਸੀ। ਧੁੱਪ ਲੱਗੀ ਤੋਂ ਫੌਜ ਛਾਵੇਂ ਚਲੀ ਗਈ ਤੇ ਜਦੋਂ ਵਰਖਾ ਹੋਈ ਤਾਂ ਡੇਰੇ ਜਾ ਵੜੀ। ਅਜਿਹੇ ਸਮੇਂ ਮੱਸਾ ਰੰਘੜ ਹਰਿਮੰਦਰ 'ਚ ਕੰਚਨੀ ਦਾ ਰਾਗ ਸੁਣ ਰਿਹਾ ਸੀ। ਜੋ ਲੋਕ ਸਨ ਉਹ ਅੱਧ ਸੁੱਤੇ ਜਿਹੇ ਸਨ। ਸ਼ਰਾਬ ਨਾਲ ਉਂਝ ਵੀ ਬੇਹੋਸ਼। ਸਿੰਘ ਬਿਨਾਂ ਰੋਕ-ਟੋਕ ਦਰਸ਼ਨੀ ਡਿਉਢੀ ਚਲੇ ਗਏ। ਰਤਨ ਸਿੰਘ ਲਿਖਦਾ ਹੈ :-

*ਧੁੱਪ ਲੱਗੀ ਫੌਜ ਛਾਵੈਂ ਗਈ। ਕਿਛ ਬਰਖਾ ਕਰਨ ਡੇਰਨ ਵਈ।*
*ਮੱਸੇ ਸਾਰੰਗ ਰਾਗ ਗਵਾਯਾ। ਬਿਚੈ ਮਲਾਰਹਿ ਰਾਗ ਅਲਾਇਆ।*
*ਕੋ ਸੁੱਤੇ ਕੋ ਜਾਗਤੋ ਕਿਨੈ ਨ ਲਖਿਓ ਭੇਦ।*
*ਦਰਵਾਜੇ ਦਰਸ਼ਨੀ ਜਾ ਢੁਕੇ ਉਤਰੇ ਤਹਿੰਬਿਨ ਖੇਦ।*
*ਦੋਈ ਵਲ ਦੁਇ ਘੋੜੇ ਲਾਏ। ਦੋਵੈ ਬਰਛੇ ਤਹਾਂ ਛਪਾਏ।*
*ਬਗਲਨ ਮਹਿੰ ਤਲਵਾਰ ਲੁਕੋਈ। ਜਿਮ ਕਰ ਨਾਂਹੀ ਟੋਕੋ ਕੋਈ।*
*ਕੋ ਜਨੈ ਕੋ ਆਏ ਸਿਪਾਹੀ। ਮਾਲ ਲਿਆਏ ਕਰ ਉਗਰਾਹੀ।*

......

*ਦੋਊ ਸਿੰਘ ਤਹਿੰ ਜਾ ਪੁਜੇ ਜਹਿੰ ਬਾਜੈ ਮਿਰਦੰਗ।*
*ਕੱਢ ਸਿਰੋਹੀ ਸਿਰ ਦਈ ਮੱਸੇ ਕੋ ਨਿਸੰਗ।*
*ਮੱਸੇ ਕੋ ਇਮ ਸੀਸ ਉਤਾਰਯੋ। ਜਨਕਰ ਬੇਲੋਂ ਕਦੂਆ ਟਾਰਯੋ।*

........

*ਤੌ ਲੌ ਸ਼ੋਰ ਭਯੋ ਅਤਿ ਭਾਰੀ। ਫਿਰ ਘੋੜਨ ਚੜ੍ਹ ਕਰੀ ਸਵਾਰੀ।*
*ਛੋੜ ਸੌ ਘੋੜੇ ਰਲ ਗਏ ਝੱਲ। ਇਸ ਬਿਧਭਈ ਮੱਸੇ ਕੀ ਗੱਲ।*[8]

ਇਸ ਬਹਾਦਰੀ ਦੇ ਕਾਰਨਾਮੇ ਵਿਚ ਸਿੰਘਾਂ ਨੇ ਨੰਬਰਦਾਰਾਂ ਦਾ ਭੇਸ ਧਾਰ, ਠਿੱਕਰੀਆਂ ਨੂੰ ਰੁਪਇਆਂ ਦੇ ਰੂਪ ਵਿਚ ਬੋਰੀਆਂ 'ਚ ਪਾ ਜਦੋਂ ਮੱਸੇ ਦੇ ਮੰਜੇ ਥੱਲੇ ਲਿਆ ਰਖਿਆ ਤਾਂ ਮੱਸਾ ਜਿਉਂ ਹੀ ਝੁਕ ਕੇ ਟੋਹਣ ਲੱਗਾ ਤਾਂ ਮਤਾਬ ਸਿੰਘ ਨੇ ਬਿਜਲੀ ਦੀ ਲਿਸ਼ਕ ਵਾਂਗ ਉਹਦੀ ਧੌਣ ਲਾਹ ਦਿੱਤੀ। ਸਿੱਖ ਬਿਨਾਂ ਕਿਸੇ ਰੋਕ ਰੁਕਾਵਟ ਦੇ ਸਾਫ ਨਿਕਲ ਗਏ। ਇਹ ਕਾਰਨਾਮਾ 6 ਮਈ, 1740 ਈ. ਨੂੰ ਹੋਇਆ।[9]

---

*8. ਉਹੀ, ਪੰਨੇ 237-38*

*9. Prof. Harbans Singh, The Heritage of the Sikhs, p. 128 ਪ੍ਰੰਤੂ ਡਾ. ਗੋਪਾਲ ਸਿੰਘ A History of the Sikh People P. 375 ਵਿਚ ਅਗਸਤ ੧੭੪੦ ਲਿਖਦਾ ਹੈ। ਰਤਨ ਸਿੰਘ ਭੰਗੂ ਵੀ ਭਾਦਰੋਂ ਦਾ ਮਹੀਨਾ (ਪੰਨਾ ੨੩੭) ਲਿਖਦਾ ਹੈ।*

ਮੱਸੇ ਰੰਘੜ ਦੀ ਮੌਤ ਪਿੱਛੋਂ ਉਸ ਦਾ ਪਰਿਵਾਰ ਲਾਹੌਰ ਖਾਨ ਬਹਾਦਰ ਜ਼ਕਰੀਆ ਖਾਂ ਦੇ ਪੇਸ਼ ਹੋਇਆ। ਉਸ ਨੇ ਅੰਮ੍ਰਿਤਸਰ ਦੇ ਨੇੜਲੇ ਚੌਧਰੀਆਂ ਨੂੰ ਹੁਕਮ ਦਿੱਤਾ ਕਿ ਉਹ ਮੱਸੇ ਦੇ ਕਾਤਲਾਂ ਨੂੰ ਪੇਸ਼ ਕਰਨ। ਹਰਭਗਤ ਨਿਰੰਜਨੀਏ ਜੰਡਿਆਲੇ ਵਾਲੇ ਨੇ ਮੁਖਬਰੀ ਕੀਤੀ ਕਿ ਮੱਸੇ ਨੂੰ ਮਤਾਬ ਸਿੰਘ ਮੀਰਾਂ ਕੋਟ ਤੇ ਸੁੱਖਾ ਸਿੰਘ ਮਾੜੀ ਕੰਬੋਕੀ ਨੇ ਕਤਲ ਕੀਤਾ ਹੈ। ਹਰਿਭਗਤ ਨਿਰੰਜਨੀਆ ਦੇ ਕਹਿਣ 'ਤੇ ਮੀਰਾਂਕੋਟ ਫੌਜਦਾਰ ਨੂਰਦੀਨ ਅਧੀਨ ਫੌਜ ਭੇਜੀ ਗਈ। ਮੀਰਾਂਕੋਟ ਨੂੰ ਘੇਰਾ ਪਾਇਆ ਗਿਆ। ਭਾਈ ਮਤਾਬ ਸਿੰਘ ਤਾਂ ਉੱਥੇ ਹੈ ਨਹੀਂ ਸੀ ਪਰ ਉਹਦੇ ਮਾਸੂਮ ਪੁੱਤਰ ਰਾਇ ਸਿੰਘ ਨੂੰ ਪਕੜਨ ਦਾ ਯਤਨ ਕੀਤਾ ਗਿਆ। ਮਤਾਬ ਸਿੰਘ ਘਰੋਂ ਜਾਣ ਸਮੇਂ ਪਿੰਡ ਦੇ ਚੋਧਰੀ ਨੱਥੇ ਖਹਿਰੇ ਨੂੰ ਆਪਣੇ ਲੜਕੇ ਦੀ ਬਾਂਹ ਫੜਾ ਗਿਆ ਸੀ। ਨੂਰਦੀਨ ਨੱਥੇ ਖਹਿਰੇ ਤੋਂ ਰਾਇ ਸਿੰਘ ਮੰਗ ਰਿਹਾ ਸੀ ਪਰ ਉਸ ਬਚਨਾਂ ਦੇ ਪੱਕੇ ਨੇ ਅਜਿਹਾ ਨਾ ਕੀਤਾ। ਉਹ ਪਿੰਡ ਦੇ ਹੋਰ ਤਿੰਨ ਚਾਰ ਬੰਦਿਆਂ ਨਾਲ ਰਾਇ ਸਿੰਘ ਨੂੰ ਮੋਢਿਆਂ 'ਤੇ ਚੁੱਕ ਕੇ ਪਿਛਲੇ ਪਾਸਿਓਂ ਦੀ ਪਿੰਡੋਂ ਨਿਕਲ ਤੁਰਿਆ। ਨੂਰਦੀਨ ਦੇ ਆਦਮੀਆਂ ਨੂੰ ਪਤਾ ਲੱਗ ਗਿਆ ਤਾਂ ਉਹਨਾਂ ਨੇ ਥੋੜ੍ਹੀ ਦੂਰ ਜਾ ਘੇਰਿਆ। ਨੱਥਾ ਖਹਿਰਾ ਤੇ ਉਸਦੇ ਸਾਥੀ ਰਾਇ ਸਿੰਘ ਦੀ ਰੱਖਿਆ ਕਰਦੇ ਹੋਏ ਮਾਰੇ ਗਏ। ਰਾਇ ਸਿੰਘ ਵੀ ਸਖਤ ਫੱਟੜ ਹੋ ਗਿਆ। ਫੌਜੀ ਉਸ ਨੂੰ ਮਰਿਆ ਜਾਣ ਕੇ ਚਲੇ ਗਏ। ਇਕ ਇਸਤਰੀ ਨੇ ਸਹਿਕਦੇ ਰਾਇ ਸਿੰਘ ਨੂੰ ਚੁਕ ਕੇ ਘਰ ਲੈ ਆਂਦਾ। ਸੇਵਾ ਦੇ ਉੱਦਮ ਨਾਲ ਉਹ ਛੇਤੀ ਹੀ ਰਾਜ਼ੀ ਹੋ ਗਿਆ।

ਨੱਥਾ ਖਹਿਰਾ ਦੀ ਬਹਾਦਰੀ ਦਾ ਭਾਈ ਰਤਨ ਸਿੰਘ ਵੇਰਵਾ ਦਿੰਦਾ ਲਿਖਦਾ ਹੈ ਕਿ ਕਿਵੇਂ ਉਸਨੇ ਰਾਇ ਸਿੰਘ ਨੂੰ ਨੂਰਦੀਨ ਹੱਥ ਦੇਣੋ ਨਾਂਹ ਕੀਤੀ :

*ਫੜਾਇ ਮਰਾਵਾਂ ਬਾਲ ਕੋ ਬਿਚ ਪੰਚਾਂ ਮਿਲੈ ਨ ਥਾਂਉਂ।*
*ਮਾਂਗੈ ਸਿੰਘ ਨਿਜ ਪੁਤ੍ਰ ਕੋ ਦਰਗਾਹਿ ਕਲੰਕ ਲਗਾਉਂ। ੬੩।*

........

*ਤਬ ਨੱਥੇ ਕੰਧੇ ਧਰਯੋ ਪੀਛੋ ਕੰਧ ਟਪਾਇ।*
*ਪੰਜ ਪੁਰਖ ਤਿਸ ਸੰਗ ਚਲੇ ਪਏ ਕਮੋ ਵੀ ਰਾਹਿ।*
*ਸਕਾ ਪੁੱਤ੍ਰ ਅਰੁ ਭਾਨਜਾ, ਚੂਹੜਾ, ਸੰਗ ਦਰਵਾਨ।*
*ਸਿਖਰ ਦੁਪਹਿਰੀ ਟੀਟ ਮੈਂ ਲੰਘ ਗਏ ਇਕ ਮਦਾਨ।*
*ਹਰ ਭਗਤ ਨਿਰੰਜਨੀਏ ਸੁਨ ਪਾਈ। ਨੱਥਾ ਰਾਏ ਸੁ ਕੰਧ ਟਪਾਈ।*

.............

*ਸੁਨਤ ਫੌਜ ਤਰੁਤਹ ਚੜ੍ਹ ਪਈ। ਪਹਿਲੇ ਜਾਇ ਪੈੜੇ ਲਈ।*
*ਤਬ ਨਥੇ ਨੇ ਪੁਨ ਕਹਯੋ ਲੋਕਨ ਕੋ ਸਮਝਾਇ।*
*ਤੁਮ ਰਾਇ ਸਿੰਘ ਕੋ ਲੈ ਨਠੋ ਮੈਂ ਰਾਖੋਂ ਫੌਜ ਅਟਕਾਇ।*[10]

---

*10. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 240*

ਨੱਥੇ ਦੇ ਸਾਥੀਆਂ ਨੇ ਫੌਜ ਨੂੰ ਨੇੜੇ ਨਾ ਆਉਣ ਦਿੱਤਾ। ਫਿਰ ਫੌਜ ਨੇ ਮੱਸੇ ਦੇ ਰਿਸ਼ਤੇਦਾਰਾਂ ਨੂੰ ਵੰਗਾਰਿਆ ਕਿ ਮੱਸੇ ਦਾ ਬਦਲਾ ਲੈਣ ਲਈ ਅੱਗੇ ਵਧੋ। ਅਤੇ ਨੱਥੇ ਖਹਿਰੇ ਦੇ ਸਾਥੀਆਂ ਨੇ ਉਨ੍ਹਾਂ ਨੂੰ ਪਛਾੜ ਦਿੱਤਾ :

*ਭਾਜ ਰੰਘੜ ਜਾ ਮੁਗਲਨ ਕਹੈ। ਹਮ ਤੇ ਜੱਟ ਮਰਨ ਤੇ ਰਹੇ।*[11]

ਨੱਥਾ ਮੁਗਲਾਂ ਤੇ ਰੰਘੜਾਂ ਨੂੰ ਤੀਰਾਂ ਨਾਲ ਹੀ ਘਾਇਲ ਕਰਦਾ ਰਿਹਾ। ਅਖੀਰ ਮੁਗਲਾਂ, ਰੰਘੜਾਂ ਤੇ ਹਰਿਭਗਤ ਨਿਰੰਜਨੀਏ ਨੇ ਘੇਰਾ ਪਾਇਆ ਤੇ ਨਥਾ ਸ਼ਹੀਦ ਹੋ ਗਿਆ।

ਰਤਨ ਸਿੰਘ ਭੰਗੂ ਲਿਖਦਾ ਹੈ ਕਿ ਉਸ ਦਾ ਪਿਤਾ ਰਾਇ ਸਿੰਘ ਜੋ ਬਹੁਤ ਜ਼ਖਮਾਂ ਕਾਰਨ ਵਿਆਕੁਲ ਸੀ, ਉਸਨੂੰ ਇਕ ਕੰਬੋ ਇਸਤਰੀ ਨੇ ਬਚਾਇਆ :

*ਮਾਰ ਕੂਟ ਕੇ ਸੋ ਗਏ ਜੀਵਤ ਜਾਨਯੋਂ ਨਾਂਹਿ।*
*ਇਕ ਸਾਗ ਕੰਬੋਇਨ ਬੇਚ ਕੈ ਤਿਹ ਥਾਂ ਪਹੁੰਚੀ ਆਇ।*
*ਮਾਲਣ ਬਾਲਕ ਜੀਵਤ ਜਾਨਯੋਂ। ਮੱਧ ਟੋਕਰੀ ਧਰ ਘਰ ਆਨਯੋ।*
*ਪਿਤਾ ਹਮਾਰੇ ਕਾ ਥਾ ਭਾਈ। ਸੁਣ ਰੁੜਯਾਲੇ ਮੈਂ ਲੇ ਆਈ।*
*ਜ਼ਖਮ ਸਿਵਾਏ ਮੋਚੀ ਆਨ। ਇਸ ਬਿਧਿ ਹਮ ਪਿਤ ਬਚੇ ਪਰਾਨ*[12]*।*

ਫਿਰ ਹਰਿਭਗਤ ਨਿਰੰਜਨੀਏ ਜੰਡਿਆਲੇ ਵਾਲੇ ਨੇ ਬਹਾਦਰ ਮਤਾਬ ਸਿੰਘ ਨੂੰ ਫੜਾਉਣ ਦਾ ਕੁਕਰਮ ਆਰੰਭ ਦਿੱਤਾ। ਰਤਨ ਸਿੰਘ ਲਿਖਦਾ ਹੈ :-

*ਬਹੁਤ ਫੌਜ ਉਸ ਮੁਗਲੋਂ ਦਈ। ਮਤਾਬ ਸਿੰਘ ਕੇ ਪਕੜਨ ਲਈ।*
*ਸੋਊ ਰਹੈ ਬਹੁ ਸਿੰਘਨ ਸਾਥ। ਜਨ ਖੋੜਨ ਬਹੁ ਆਵੈ ਨ ਹਾਥ।*
*ਮਤਾਬ ਸਿੰਘ ਹੈ ਸੂਰੋ ਪੂਰੋ। ਨਾਮ ਸੁਨਤ ਹੁਇ ਦੁਸ਼ਮਨ ਦੂਰੋ।*

.........

*ਜਿਧਰ ਹਲਕਾਰਨ ਦਯੋ ਬਤਾਇ। ਚੜਯੋ ਨਿਰੰਜਨੀ ਤਿਤ ਵਲ ਧਾਇ।*
*ਸਿੰਘ ਰਹੈਂ ਲੁਕ ਬੇਲਨ ਮਾਂਹੀ। ਫੌਜ ਵੜਤ ਚਿਤ ਅਤਿਹਿ ਸੰਕਾਹੀ।*
*ਮਾਰੈਂ ਸਿੰਘ ਜੋ ਆਵੈਂ ਹਾਥ। ਮਾਰੇ ਸਿੰਘ ਉਨ ਲੈ ਬਹੁ ਸਾਥ।*
*ਉਨੈਂ ਢੂੰਢਤ ਦਿਨ ਕਈ ਬਿਤਾਯੋ। ਮਤਾਬ ਸਿੰਘ ਤਬ ਯੌ ਸੁਨ ਆਯੋ।*

ਮਤਾਬ ਸਿੰਘ ਪਿੰਡਾਂ ਦੇ ਰਹਿੰਦੇ ਸਿੰਘਾਂ ਨੂੰ ਹਰਿਭਗਤ ਵਲੋਂ ਤੰਗ ਕਰਨ ਕਰਕੇ ਤੇ ਤਾਰੂ ਸਿੰਘ ਤੇ ਭਾਈ ਮਨੀ ਸਿੰਘ ਜਿਹੇ ਸੂਰਮਿਆਂ ਦੀ ਸ਼ਹਾਦਤ ਦੇਣ ਲਈ ਆਪ ਜਾਣ ਉਪਰ ਵਿਚਾਰ ਕਰਕੇ ਆਪ ਹੀ ਲਾਹੌਰ ਵੱਲ ਤੁਰ ਪਿਆ। ਸ਼ਾਇਦ ਹਰਿਭਗਤ ਨਿਰੰਜਨੀਆ ਪਹਿਲਾਂ ਹੀ ਮਤਾਬ ਸਿੰਘ ਦੀ ਭਾਲ ਵਿਚ ਸੀ। ਉਸਨੇ ਉਸਨੂੰ ਫੜਾ ਦਿੱਤਾ। ਰਤਨ ਸਿੰਘ ਲਿਖਦਾ ਹੈ :-

11. *ਉਹੀ, ਪੰਨਾ 241*
12. *ਉਹੀ ਪੰਨਾ 243*

*ਹਰੀ ਭਗਤ ਥੋ ਟੌਲਤ ਜਹਾਂ। ਸਿੰਘ ਜੀ ਪਹੁੰਚੁਯੋ ਤਹਾਂ।*
*ਦੇਖਤ ਉਨ੍ਹੈ ਤੁਰਤ ਫੜ ਲਯੋ। ਨਰੜ ਦਰੜ ਗੱਡੇ ਪਰ ਠਯੋ[13]।*

ਹਰਿਭਗਤ ਮਤਾਬ ਸਿੰਘ ਨੂੰ ਲਾਹੌਰ ਲੈ ਗਿਆ ਤੇ ਉਥੇ 1745 ਈ. (1802 ਬਿਕਰਮੀ) ਨੂੰ ਚਰਖੜੀ 'ਤੇ ਚਾੜ੍ਹ ਕੇ ਸ਼ਹੀਦ ਕਰ ਦਿੱਤਾ ਗਿਆ[14]।

ਇਹ ਬਹਾਦਰ ਸਿੰਘ ਪ੍ਰਾਚੀਨ ਪੰਥ ਪ੍ਰਕਾਸ਼ ਦੇ ਲੇਖਕ ਰਤਨ ਸਿੰਘ ਭੰਗੂ ਦਾ ਦਾਦਾ ਤੇ ਰਾਇ ਸਿੰਘ ਦਾ ਪਿਤਾ ਸੀ। ਉਸਦੀ ਬਹਾਦਰੀ ਅੱਜ ਵੀ ਕੌਮੀ ਅਣਖ ਤੇ ਵਾਰ ਕਰਨ ਵਾਲਿਆਂ ਤੋਂ ਬਦਲਾ ਲੈਣ ਲਈ ਇਕ ਅਦੁੱਤੀ ਮਿਸਾਲ ਵਜੋਂ ਪੇਸ਼ ਕੀਤੀ ਜਾਂਦੀ ਹੈ।

ਰਤਨ ਸਿੰਘ ਭੰਗੂ ਅਨੁਸਾਰ ਮਤਾਬ ਸਿੰਘ ਦੀ ਸ਼ਹਾਦਤ ਤਾਰੂ ਸਿੰਘ ਦੀ ਸ਼ਹਾਦਤ ਨਾਲੋਂ ਥੋੜਾ ਕੁ ਚਿਰ ਪਹਿਲਾਂ ਦੀ ਹੈ।

ਰਤਨ ਸਿੰਘ ਲਿਖਦਾ ਹੈ :

*ਤਾਰੂ ਸਿੰਘ ਸੁਨ ਖੁਸ਼ ਭਯੋ ਸਿੰਘ ਚੜ੍ਹਿਓ ਚਰਖ ਸ਼ਤਾਬ।*
*ਅਸਾਂ ਨਮਿਤ ਆਪ ਆਮਿਲਯੋ ਧੰਨ ਧੰਨ ਸਿੰਘ ਮਤਾਬ[15]।*



*13. ਉਹੀ ਪੰਨਾ, 288*
*14. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 944*
*15. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 289*

# ਭਾਈ ਤਾਰੂ ਸਿੰਘ ਜੀ ਸ਼ਹੀਦ

ਸਿੱਖ ਅਰਦਾਸ ਵਿਚ ਜਦੋਂ ਸਿੰਘਾਂ ਸਿੰਘਣੀਆਂ ਦੀ ਕੁਰਬਾਨੀ ਦਾ ਜ਼ਿਕਰ ਕਰਦਿਆਂ ਉਹਨਾਂ ਨੂੰ ਯਾਦ ਕੀਤਾ ਜਾਂਦਾ ਹੈ ਜਿਹਨਾਂ "ਖੋਪਰੀਆਂ ਲੁਹਾਈਆਂ" ਤਾਂ ਹਰ ਇਕ ਦੇ ਧਿਆਨ ਵਿਚ ਸ਼ਹੀਦ ਤਾਰੂ ਸਿੰਘ ਦੀ ਯਾਦ ਉੱਤਰ ਆਉਂਦੀ ਹੈ। ਭਾਈ ਤਾਰੂ ਸਿੰਘ ਉਹਨਾਂ ਕੁਝ ਗਿਣਵੇਂ ਸ਼ਹੀਦਾਂ ਵਿਚੋਂ ਹੈ ਜੋ ਧਰਮ ਕਰਮ ਦੀ ਕਿਰਤ ਕਰਦਾ ਹੋਇਆ ਅਕਾਰਨ ਹੀ ਖਾਨ ਬਹਾਦਰ ਜ਼ਕਰੀਆ ਖਾਨ ਦੇ ਜ਼ੁਲਮਾਂ ਦਾ ਸ਼ਿਕਾਰ ਹੋਇਆ।

ਜ਼ਕਰੀਆ ਖਾਨ ਲਾਹੌਰ ਦਾ ਗਵਰਨਰ ਸੀ। ਉਸਦਾ ਸਮਾਂ 1726 ਈ. ਤੋਂ ਲੈ ਕੇ 1745 ਈ. ਤਕ ਸੀ ਤੇ ਇਸ ਸਮੇਂ ਸ਼ਹੀਦ ਹੋਣ ਵਾਲੇ ਸਿੰਘਾਂ ਵਿਚ ਭਾਈ ਤਾਰਾ ਸਿੰਘ ਵਾਂ, ਭਾਈ ਮਨੀ ਸਿੰਘ, ਭਾਈ ਬੋਤਾ ਸਿੰਘ, ਧਰਮੀ ਹਕੀਕਤ ਰਾਏ ਤੇ ਭਾਈ ਤਾਰੂ ਸਿੰਘ ਕੁਝ ਅਜਿਹੇ ਸਤਿਕਾਰਯੋਗ ਨਾਮ ਸਨ ਜਿਹੜੇ ਆਦਰਸ਼ ਮਨੁੱਖ ਸਨ। ਮੁਸਲਮਾਨ ਹਾਕਮਾਂ ਦੇ ਜ਼ੁਲਮਾਂ ਤੋਂ ਤੰਗ ਆ ਕੇ ਸਿੰਘ ਜਾਂ ਤਾਂ ਜੰਗਲਾਂ ਵਿਚ ਚਲੇ ਗਏ ਸਨ ਜਾਂ ਬੀਕਾਨੇਰ ਦੇ ਥਲ-ਖੇਤਰ ਵਿਚ ਚਲੇ ਗਏ ਸਨ। ਕੁਝ ਅਣਖੀਲੇ ਸੂਰਬੀਰ ਸਿਰ ਧੜ ਦੀ ਬਾਜ਼ੀ ਲਾ ਕੇ ਹਕੂਮਤ ਵਿਰੁੱਧ ਘੋਲ ਕਰ ਰਹੇ ਸਨ।

ਕੁਝ ਸਿੱਖ ਪਰਿਵਾਰ ਐਸੇ ਵੀ ਸਨ ਜੋ ਕਿਤੇ ਕਿਤੇ ਪਿੰਡਾਂ ਵਿਚ ਖੇਤੀਂ ਕਰਦੇ ਆਪਣੇ ਸਾਊ ਗੁਆਂਢੀ ਮੁਸਲਮਾਨਾਂ ਦੇ ਸਹਿਯੋਗ ਨਾਲ ਜੀਵਨ ਬਿਤਾ ਰਹੇ ਸਨ। ਐਸੇ ਹੀ ਸਿੰਘਾਂ ਵਿਚੋਂ ਇਕ ਭਾਈ ਤਾਰੂ ਸਿੰਘ ਜੀ ਸਨ, ਜਿਹਨਾਂ ਦਾ ਪਿੰਡ ਪੂਹਲਾ (ਜ਼ਿਲਾ ਅੰਮ੍ਰਿਤਸਰ) ਸੀ। ਛੋਟੀ ਉਮਰ ਵਿਚ ਹੀ ਉਹਦੇ ਪਿਤਾ ਦਾ ਅਕਾਲ ਚਲਾਣਾ ਹੋ ਗਿਆ ਸੀ। ਉਹਦੀ ਮਾਂ ਤੇ ਭੈਣ ਹੀ ਪਰਿਵਾਰ ਦੇ ਹੋਰ ਦੋ ਜੀਅ ਸਨ। ਉਹਦੀ ਮਾਤਾ ਬੜੀ ਭਜਨੀਕ ਤੇ ਗੁਰਸਿੱਖੀ ਦੀ ਰਹਿਤ ਮਰਯਾਦਾ 'ਚ ਪੂਰੀ ਸੀ। ਗੁਰਸਿੱਖ ਮਾਤਾ ਨੇ ਆਪਣੇ ਪੁੱਤਰ ਦੀ ਰਗ-ਰਗ ਵਿਚ ਗੁਰਬਾਣੀ, ਗੁਰ-ਇਤਿਹਾਸ ਤੇ ਗੁਰਸਿੱਖੀ ਲਈ ਪਿਆਰ ਭਰ ਦਿੱਤਾ।

ਭਾਈ ਤਾਰੂ ਸਿੰਘ ਜੁਆਨ ਹੋ ਕੇ ਖੇਤੀਬਾੜੀ ਕਰਦੇ ਰਹੇ ਤੇ ਬਿਪਤਾ ਦੇ ਮਾਰੇ ਸਿੰਘਾਂ ਦੀ ਅੰਨ-ਦਾਣੇ ਨਾਲ ਸਹਾਇਤਾ ਵੀ ਕਰਦੇ। ਸਿੰਘ ਉਹਨਾਂ ਕੋਲ ਰਾਤ-ਬਰਾਤੇ ਰਹਿ ਵੀ ਜਾਂਦੇ। ਇਹ ਸੇਵਾ ਹੀ ਉਹਨਾਂ ਦਾ ਕਸੂਰ ਸੀ। ਨਵਾਬ ਜ਼ਕਰੀਆ ਖਾਂ ਤਾਂ ਸਿੰਘਾਂ ਦਾ ਖੁਰਾ-ਖੋਜ ਮਿਟਾਉਣਾ ਚਾਹੁੰਦਾ ਸੀ। ਉਸਨੇ ਇਕ ਦਿਨ ਦਰਬਾਰੀਆਂ ਨੂੰ ਪੁੱਛਿਆ ਕਿ ਜੰਗਲਾਂ ਵਿਚ ਲੁਕੇ ਫਿਰਦੇ ਸਿੱਖ ਕਿਵੇਂ ਜਿਉਂਦੇ ਫਿਰਦੇ ਹਨ। ਕੋਈ ਪੱਤ ਸਾਗ ਖਾ ਕੇ ਕਿਤਨਾ ਕੁ ਚਿਰ

ਜਿਉਂਦਾ ਰਹਿ ਸਕਦਾ ਹੈ ? ਭਾਈ ਰਤਨ ਸਿੰਘ ਭੰਗੂ ਨੇ ਲਿਖਿਆ ਹੈ :-

*ਨ੍ਵਾਬ ਮੁਲਖੱਯਨ ਕੋ ਪੁਛਯੋ ਸਿੰਘ ਰਿਜ਼ਕ ਕਹਾਂ ਤੇ ਖਾਹਿ।*
*ਨਹਿਂ ਉਗਰਾਹੀ, ਹਲ ਵਾਹੀ, ਨਹਿਂ ਚਾਕਰੀ, ਬਣਜ ਕਮਾਹਿ।*
*ਗੁਰਦੁਾਰੇ ਜੋ ਚੜ੍ਹਤ ਚੜ੍ਹਾਏ। ਸੋ ਭੀ ਮੈਂ ਨੇ ਦਏ ਹਟਾਏ।*
*ਓਇ ਭੁੱਖੇ ਕਿਮ ਨਾਂਹਿ ਮਰਾਹੀਂ। ਦਾਣਾ ਪਾਣੀ ਜਿਨ ਲੱਭੇ ਨਾਂਹੀ।*
*ਫੌਜ ਟੋਲੇ ਉਨ ਬੰਨ੍ਹਕੇ ਰਾਹੀਂ। ਖੋਜ ਟੋਲ ਕੈ ਮਾਰੈਂ ਤਾਹੀਂ।*
*ਜਿਨ ਪਿੰਡਨ ਮੈਂ ਸਿੰਘ ਕੋ ਭਯੋ। ਸੋਈ ਪਿੰਡ ਉਜਾੜ ਮੈਂ ਦਯੋ।*
*ਛੋਡ ਗਏ ਵੇ ਆਪਣੇ ਦੇਸ। ਭੂਖੇ ਹੋਇ ਵਟਾਵੈਂ ਭੇਸ।*

..........................

*ਮੁਗਲ ਬਾਜ ਹੈਂ ਸਿੰਘ ਬਟੇਰੇ। ਮਾਰੇ ਮੁਗਲਨ ਸੇ ਬਹੁ ਘੇਰੇ।*
*ਰਿਜ਼ਕ ਬਿਨਾਂ ਕੋਈ ਜੀਵੇ ਨਾਹੀਂ। ਓਇ ਕਿਮ ਜੀਵੇਂ ਰਿਜ਼ਕ ਬਿਨਾਂ ਹੀ?*[1]

ਜਦੋਂ ਖਾਨ ਬਹਾਦਰ ਜ਼ਕਰੀਆ ਖਾਂ ਇੰਝ ਕਹਿ ਰਿਹਾ ਸੀ ਤਾਂ ਹਰਿਭਗਤ ਨਿਰੰਜਨੀਆਂ ਜੰਡਿਆਲੇ ਵਾਲਾ ਬੋਲ ਉਠਿਆ। ਰਤਨ ਸਿੰਘ ਲਿਖਦਾ ਹੈ :-

*ਇਕ ਦੁਸ਼ਟ ਤਬ ਬੋਲਿਓ, ਨਹਿਂ ਭੁਖੇ ਸਿੰਘ ਮਰਾਹਿਂ।*
*ਇਸ ਦੇਸ਼ ਮੈਂ ਸਿਖ ਰਹੈਂ ਉਨ ਦੇਕੇ ਪੀਛੇ ਖਾਂਹਿ।*
*ਹਰ ਭਗਤ ਨਿਰੰਜਨੀਏ ਯੋ ਭਾਖੀ। ਸੱਚ ਬਾਤ ਇਨ ਭਾਈ ਆਖੀ।*
*ਐਸੇ ਐਸੇ ਸਿੰਘ ਜਗ ਮਾਂਹੀ। ਸਿੰਘ ਛਕਾਇ ਪੀਐਂ ਨਿਜ ਖਾਂਹੀ।*
*ਆਪ ਸਹੈਂ ਵੇ ਨੰਗ ਅਰ ਭੁੱਖ। ਦੇਖ ਸਕੈਂ ਨਹਿਂ ਸਿੰਘਨ ਦੁੱਖ।*
*ਆਪ ਗੁਜ਼ਾਰੇ ਅਗਨੀ ਨਾਲ। ਸਿੰਘਨ ਘਲੇਂ ਪਸ਼ਾਕ ਸੁਆਲ।*
*ਕਈ ਪੀਸਨਾ ਪੀਸ ਕਮਾਵੈਂ। ਵੈ ਭੀ ਸਿੰਘਨ ਪਾਸ ਪੁਚਾਵੈਂ।*

......................

*ਤਬ ਨਵਾਬ ਉਨ ਸੋ ਕਹਯੋ, ਸੋ ਹਮ ਦੇਹੁ ਦਿਖਾਇ।*
*ਜੋ ਸਿੰਘਨ ਕੋ ਭੇਜਤੇ ਉਨ ਹਮ ਦੇਇ ਖਪਾਇ।*[2]

ਤਦ ਹਰਿਭਗਤ ਨਿਰੰਜਨੀਏ ਨੇ ਪੂਹਲਾ ਪਿੰਡ ਵਿਚ ਰਹਿ ਰਹੇ ਭਾਈ ਤਾਰੂ ਸਿੰਘ ਦੀ ਸ਼ਿਕਾਇਤ ਨਵਾਬ ਜ਼ਕਰੀਆ ਖਾਂ ਕੋਲ ਕਰ ਦਿੱਤੀ।

*ਹਰ ਭਗਤ ਨਿਰੰਜਨੀਏ ਯੋ ਫਿਰ ਕਹੀ। ਪੂਲੋ ਪਿੰਡ ਇਕ ਮਾਝੇ ਅਹੀ।*
*ਤਾਰੂ ਸਿੰਘ ਤਹਿਂ ਖੇਤੀ ਕਰੈ। ਸਾਥ ਪਿੰਡ ਰਹਿ ਹਾਲਾ ਭਰੈ।*
*ਦੇਹ ਹਾਕਮ ਕਛੁ ਥੋੜਾ ਖਾਵੈ। ਬਚੇ ਸਿੰਘਨ ਕੇ ਪਾਸ ਪੁਚਾਵੈ।*

1. *ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 268*
2. *ਉਹੀ, ਪੰਨਾ 269*

ਹੈ ਉਸਕੀ ਇਕ ਭੈਣ ਅਰ ਮਾਈ। ਪੀਸ ਕੂਟ ਵੇ ਕਰੈਂ ਕਮਾਈ।
ਆਪ ਖਾਂਇ ਵਹਿ ਰੂਖੀ ਮਿੱਸੀ। ਮੋਟਾ ਪਹਿਰ ਆਪ ਰਹਿ ਲਿੱਸੀ।
ਜੋਊ ਬਚੇ ਸੋ ਸਿੰਘਨ ਦੇਵੇ। ਉਇ ਬਿਨ ਸਿੰਘਨ ਔਰ ਨ ਸੇਵੈ।
ਰਾਤ ਤੁਰੇ ਦਿਨ ਬਹਿ ਰਹੈ ਤੁਰਕਨ ਆਂਖ ਬਚਾਇ।
ਸਿਰ ਪਰ ਪੰਡ ਪੰਡ ਉਠਾਇਕੈ ਸਿੰਘਨ ਪੈ ਪਹੁੰਚਾਇ।[3]

ਹਰਿਭਗਤ ਨਿਰੰਜਨੀਏ ਦੀ ਚੁਗਲੀ 'ਤੇ 25 ਸਾਲਾ ਤਾਰੂ ਸਿੰਘ ਨੂੰ ਧਰਮ ਕਰਮ ਦੀ ਕਿਰਤ ਕਰਦੇ ਨੂੰ ਜਾ ਪਕੜਿਆ :-

ਸੋ ਮਾਝੇ ਮੈਂ ਬਸਤ ਥੇ ਭਲੇ ਸੁ ਪੂਲੋ ਗ੍ਰਾਮ।
ਹਠੀ ਤਪੀ ਸਾਚੋ ਸਤੀ ਨਿਹੰਗ ਤਾਰੂ ਸਿੰਘ ਨਾਮ।[4]

ਤਾਰੂ ਸਿੰਘ ਨੂੰ ਪਕੜਨ ਲਈ ਅਹਿਦੀਏ ਭੇਜੇ ਗਏ। ਰਤਨ ਸਿੰਘ ਭੰਗੂ ਲਿਖਦਾ ਹੈ :

ਔ ਤਾਰੂ ਸਿੰਘ ਇਕੱਲਾ ਜੋਊ। ਅਹਿਦੀ ਜਾਇ ਲੈ ਆਵੈ ਸੋਊ।
ਬੀਸ ਕੁ ਤਿਸ ਸੰਗ ਪਯਾਦੇ ਦੇਊ। ਰਸਤਯੋਂ ਚੌਕਸ ਉਸ ਕਰ ਲੇਊ।
ਅਹਿਦੀਅਨ ਜਾਇ ਤਾਰੂ ਸਿੰਘ ਫੜਯੋ। ਨਵਾਬ ਕਹਯੋ ਤਿਨ ਕਰਕੋ ਕਰਯੋ।
ਡੇਰਾ ਮੋੜ ਭੜਾਣੇ ਲਾਏ। ਲੋਕ ਦੇਖਨੇ ਸੁਨਿ ਕੈ ਆਏ।
ਅਹਿਦੀ ਲਾਗੇ ਬੁਰਾ ਸ ਮਨਨ। ਮਾਰੈਂ ਚਮਕੀ ਲੋਕਨ ਤਾਨਨ।
ਅਹਿਦੀਅਨ ਕੋ ਕਛੁ ਦੇ ਕੇ ਦਾਮ। ਦਰਸ਼ਨ ਕਰਯੋ ਤਾਰੂ ਸਿੰਘ ਗ੍ਰਾਮ।
ਭੈਣ ਸਾਥ ਥੀ ਸੁ ਫੜੀ ਆਈ। ਸੋ ਦੰਮ ਦੇ ਲੋਕਨ ਛਡਵਾਈ[5]।

ਭੜਾਣੇ ਦੇ ਸਿੱਖਾਂ ਨੇ ਤਾਰੂ ਸਿੰਘ ਨੂੰ ਵੀ ਅਹਿਦੀਆਂ ਉਪਰ ਹਮਲਾ ਕਰਨ ਦੀ ਵਿਉਂਤ ਬਣਾ ਕੇ ਛੁਡਾਉਣ ਦੀ ਸਲਾਹ ਕੀਤੀ। ਪਰ ਤਾਰੂ ਸਿੰਘ ਨੇ ਮਨ੍ਹਾ ਕਰ ਦਿੱਤਾ। ਰਤਨ ਸਿੰਘ ਭੰਗੂ ਲਿਖਦਾ ਹੈ :-

ਅਸੀਂ ਨ ਮਰਨੋਂ ਨੱਠਨ ਵਾਰੇ। ਅਸੀਂ ਜੁ ਮਰਿ ਹੈਂ ਮੁਗਲ ਦੁਵਾਰੇ।
ਸਿਖਨ ਕਾਰਨ ਮੁਰ ਸਿਰ ਲਾਏ। ਪੁਤ ਪੋਤ੍ਰੇ ਪੁਨ ਆਪ ਕੁਹਾਏ।
ਪੰਥ ਬਧਾਵਨ ਖਾਤਰ ਤਾਂਈ। ਇਮ ਅਪਨੀ ਗੁਰ ਕੁਲੀ ਗਵਾਈ।
ਉਸਕੇ ਪੰਥੀਂ ਹਮੈਂ ਸਦਾਏਂ। ਹਮ ਮਰਨੇ ਤੇ ਕਿਮ ਨਟ ਜਾਏਂ[6]।

ਫਿਰ ਤਾਰੂ ਸਿੰਘ ਨੂੰ ਅਹਿਦੀਏ ਭੜਾਣੇ ਪਿੰਡ ਤੋਂ ਲਾਹੌਰ ਵੱਲ ਲੈ ਤੁਰੇ। ਲਾਹੌਰ ਵਿਚ ਉਸ ਨੂੰ ਬਹੁਤ ਤਸੀਹੇ ਦਿੱਤੇ ਗਏ। ਰਤਨ ਸਿੰਘ ਭੰਗੂ ਲਿਖਦਾ ਹੈ :-

ਅਹਿਦੀ ਪਹੁੰਚੇ ਲਾਹੌਰ ਜਾਇ। ਬੰਦੀਖਾਨੇ ਦੀਓ ਫੜਾਇ।

3. ਉਹੀ, ਪੰਨਾ 269-270
4. ਉਹੀ ਪੰਨਾ 268
5. ਉਹੀ ਪੰਨਾ 270
6. ਉਹੀ ਪੰਨਾ 271

*ਕਈ ਦਿਵਸ ਤਹਿਂ ਫੜਿਓ ਰਹਿਓ। ਸਾਧ ਸੰਗਤ ਆ ਦਰਸ਼ਨ ਕਰਿਓ।*
*ਜਿਮ ਜਿਮ ਸਿੰਘ ਕੋ ਤੁਰਕ ਸਤਾਵੈਂ। ਤਿਮ ਤਿਮ ਮੁਖ ਸਿੰਘ ਲਾਲੀ ਆਵੈ।*
*ਜਿਮ ਜਿਮ ਸਿੰਘ ਕਛੁ ਪੀਏ ਨ ਖਾਇ। ਤਿਮ ਤਿਮ ਸਿੰਘ ਸੰਤੋਖ ਹ੍ਵੈ ਆਇ।*
*ਜੀਵਨ ਤੇ ਸਿੰਘ ਆਸ ਚੁਕਾਈ। ਨਹਿੰ ਉਸ ਚਿੰਤ ਸੁ ਮਰਨੇ ਕਾਈ।*[7]

ਕੁਝ ਦਿਨਾਂ ਪਿੱਛੋਂ ਤਾਰੂ ਸਿੰਘ ਨੂੰ ਨਵਾਬ ਦੇ ਸਾਮ੍ਹਣੇ ਪੇਸ਼ ਕੀਤਾ ਗਿਆ।

ਰਤਨ ਸਿੰਘ ਭੰਗੂ ਦੇ ਸ਼ਬਦਾਂ ਵਿਚ ਇੰਝ ਸੁਆਲ ਜੁਆਬ ਹੋਏ :-

*ਤਾਰੂ ਸਿੰਘ ਨਵਾਬ ਬੁਲਾਯਾ। ਉਨੈ ਅਹਿਦੀਯਨ ਆਨ ਮਿਲਾਯਾ।*
*ਵਾਹਿਗੁਰੂ ਕੀ ਫਤੈ ਬੁਲਾਈ। ਅਕਾਲ ਅਕਾਲ ਕਹਿ ਊਚ ਸੁਨਾਈ।*
*ਸੁਨਤ ਨਬਾਬ ਅਤਿ ਸੋਖਤ ਭਯੋ। ਕਾਟ ਅੰਗੁਲ ਜਨੁ ਲੂਣ ਲਗਯੋ।*
*ਤਾਰੂ ਸਿੰਘ ਜੀ ਤਬ ਕਹਯੋ ਤੂੰ ਸੁਨ ਬਾਤ ਨਵਾਬ।*
*ਹਮ ਤੁਮਰੋ ਨ ਬਿਗਾਰਿਓ ਤੁਮ ਕਿਮ ਦੇਤ ਅਜ਼ਾਬ।*
*ਜੋ ਹਮ ਤੁਮਰੀ ਭੂਮ ਬਿਗਰੈਂ। ਤੌ ਤੁਮਕੋ ਹਮ ਪੈਸੇ ਭਰੈਂ।*
*ਔ ਜੋ ਵਣਜ ਵਪਾਰ ਭੀ ਕਰੈਂ। ਤੌਂ ਭੀ ਤੁਮਰਾ ਹਾਲਾ ਭਰੇਂ।*
*ਤੁਮ ਕੋ ਦੇਕੇ ਜੋ ਰਹਿ ਜਾਇ। ਸੋ ਹਮ ਅਪਨੇ ਪੇਟਨ ਪਾਇੰ।*
*ਅਪਨੇ ਤਨ ਪੇਟ ਰਖਕੇ ਊਣੀ। ਚੇਤ ਔਰ ਕੋ ਚਬਨ ਚਬੂਣੀ।*
*ਕਹੁ ਤੇਰੀ ਕਯਾ ਗਾਠੋਂ ਜਾਇ? ਹਮ ਕੋ ਤੁਮ ਕਿਮ ਦੇਤ ਸਜ਼ਾਇ?*
*ਨਵਾਬ ਅਗੇ ਥੋ ਕ੍ਰੋਧਿਹਿ ਭਰਯੋ। ਮੁਖ ਤੇ ਖੋਟਾ ਬਚਨ ਉਚਰਯੋ।*
*ਨਵਾਬ ਕਹੈ ਤੂੰ ਹੋ ਮੁਸਲਮਾਨ। ਤਉ ਛਾਡਾਂਗਾ ਤੁਮਰੀ ਜਾਨ।*
*ਸਿੰਘ ਕਹਯੋ ਹਮ ਡਰ ਕਯਾ ਜਾਨੋਂ। ਹਮ ਹੋਵੈਂ ਕਿਮ ਮੁੱਸਲਮਾਨੋਂ।*
*ਮੁਸਲਮਾਨ ਕਰ ਮਰੋਂ ਕਿ ਨਾਹੀ? ਜੇ ਫਿ ਮਰੋਂ ਕਿਸ ਧਰਮ ਗਵਾਈ?*[8]

ਨਵਾਬ ਜ਼ਕਰੀਆ ਖਾਂ ਕੋਲ ਤਾਰੂ ਸਿੰਘ ਦੇ ਕਿਸੇ ਵੀ ਸੁਆਲ ਦਾ ਉੱਤਰ ਨਹੀਂ ਸੀ। ਨਵਾਬ ਨੇ ਤਾਰੂ ਸਿੰਘ ਦੇ ਕੇਸ ਉਤਾਰਨ ਦਾ ਹੁਕਮ ਦਿੱਤਾ, ਪ੍ਰੰਤੂ ਅਜਿਹਾ ਕਰਨ ਵਾਲਿਆਂ ਦੇ ਹੱਥ ਕੰਬ ਗਏ। ਫਿਰ ਨਵਾਬ ਨੇ ਨਾਈ ਦੀ ਥਾਂ ਮੋਚੀ ਬੁਲਾ ਕੇ ਸਣੇ ਖੋਪਰੀ ਵਾਲ ਉਤਾਰ ਦੇਣ ਦਾ ਹੁਕਮ ਦਿੱਤਾ। ਰਤਨ ਸਿੰਘ ਭੰਗੂ ਦੇ ਸ਼ਬਦਾਂ ਵਿਚ :-

*ਨਵਾਬ ਕਹਯੋ, ਇਨ ਜਾਦੂ ਚਲਾਯਾ। ਕੈ ਨਊਅਨ ਕਛੁ ਲੱਬ ਦਿਵਾਯਾ।*
*ਅਬ ਲਯਾਵੋਂ ਮੋਚੀ ਦੋ ਚਾਰ। ਖੋਪਰੀ ਸਾਥ ਦਿਹੁ ਬਾਲ ਉਤਾਰ।*
*ਤਬ ਸਿੰਘ ਜੀ ਬਹੁ ਭਲੀ ਮਨਾਈ। ਸਾਥ ਕੇਸਨ ਕੇ ਖੋਪਰੀ ਜਾਈ।*
*ਤੌ ਭੀ ਹਮਰੋ ਬਚਨ ਰਹਾਈ। ਸਿੱਖੀ ਕੀ ਗੁਰ ਪੈਜ ਰਖਾਈ।*
..........

7. *ਉਹੀ, ਪੰਨਾ 286-87*
8. *ਉਹੀ, ਪੰਨਾ 289*

*ਸਿੰਘ ਜੀ ਮੁਖ ਤੇ ਸੀ ਨਾਂ ਕਰੀ। ਧੰਨ ਧੰਨ ਗੁਰਮੁਖ ਕਹਣੀ ਸਰੀ।*
*ਹਕਾਰੋ ਦੇਖ ਲੋਕ ਬਹੁ ਭਰੇ। ਜੋ ਸੋਅ ਸੁਨੈ ਸੁ ਹੈ ਹੈ ਕਰੇ।*
*ਲੋਕ ਸਿਆਣੇ ਐਸੇ ਕਹੈਂ। ਪਤਿਸਾਹੀ ਇਨਕੀ ਨਾ ਰਹੈ।*
*ਠਾਰਾਂ ਸੈ ਊਪਰ ਦੁਇ ਸਾਲ। ਸਾਕਾ ਕੀਯੋ ਤਾਰੂ ਸਿੰਘ ਨਾਲ।*[9]

ਇਤਿਹਾਸ ਗਵਾਹ ਹੈ ਕਿ ਜਦੋਂ ਤਾਰੂ ਸਿੰਘ ਜੀ ਦੀ ਖੋਪਰੀ ਉਤਾਰੀ ਜਾ ਰਹੀ ਸੀ ਤਾਂ ਨਵਾਬ ਜ਼ਕਰੀਆ ਖਾਂ ਨੂੰ ਪਿਸ਼ਾਬ ਦਾ ਬੰਨ੍ਹ ਪੈ ਗਿਆ। ਰਤਨ ਸਿੰਘ ਭੰਗੂ ਲਿਖਦਾ ਹੈ :-

*ਉਸ ਹੀ ਵਖਤ ਨਵਾਬ ਕੋ ਭਯੋ ਸੁ ਬੰਦ ਪਿਸ਼ਾਬ।*
*ਯੋ ਤੜਫੇ ਜਿਮ ਥਲ ਮਛੀ, ਪਾਵਤ ਭਯੋ ਅਜ਼ਾਬ।*
*ਕਦੇ ਭੂਮ ਕਦੇ ਪਲੰਘੈ ਪਵੈ। ਕਦੇ ਟਿਕੈ ਕਦੇ ਉਠ ਉਠ ਪਵੈ।*
*ਕਦ ਊਂਧੋ ਕਦ ਮੂਧੋ ਹੋਇ। ਕਦ ਕੂਕੈ ਕਦ ਪਰੈ ਸੁ ਰੋਇ*[10]*।*

ਬੜੇ ਉਪਾਵ ਕੀਤੇ ਗਏ। ਪਰ ਨਵਾਬ ਦੀ ਹਾਲਤ ਬਦ ਤੋਂ ਬਦਤਰ ਹੁੰਦੀ ਗਈ। ਆਖਰ ਨਵਾਬ ਨੇ ਸ਼ਹਿਰ ਦੇ ਮਿਲਵਰਤਣੀਏ ਸਿੱਖਾਂ ਨੂੰ ਬੁਲਾ ਕੇ ਕਿਹਾ, "ਮੇਰੀ ਖਤਾ ਤਾਰੂ ਸਿੰਘ ਤੋਂ ਬਖਸ਼ਾ ਦੇਵੋ।" ਜਦੋਂ ਤਾਰੂ ਸਿੰਘ ਪਾਸ ਸਿੱਖ ਨਵਾਬ ਦੀ ਬੇਨਤੀ ਲੈ ਕੇ ਗਏ ਤਾਂ ਉਸ ਆਖਿਆ :-

*ਕਹੁ ਨਵਾਬ ਕਿਮ ਤਰਲੇ ਲੇਵੈ। ਅਬ ਹਮ ਖੋਪਰੀ ਕਾਹਿ ਛੁਹੇਵੈ।*
*ਜੋ ਤੁਧ ਵਿਚ ਸੋ ਲਾਇ ਲੈ ਤਾਨ। ਨਹਿੰ ਛਾਡੋਂ ਤੁਧ ਏਸ ਜਹਾਨ।*[11]

ਤਾਰੂ ਸਿੰਘ ਦੀ ਸ਼ਹਾਦਤ 1 ਜੁਲਾਈ, 1745 ਈ. ਨੂੰ ਹੋਈ। ਇਹ ਵੀ ਕਿਹਾ ਜਾਂਦਾ ਹੈ ਕਿ ਜ਼ਕਰੀਆ ਖਾਂ ਕੁਝ ਘੰਟੇ ਪਹਿਲਾਂ ਹੀ ਪਿਸ਼ਾਬ ਦੇ ਬੰਨ੍ਹ ਕਾਰਨ ਲਾਹੌਰ ਵਿਚ ਮਰ ਗਿਆ[12]। ਰਤਨ ਸਿੰਘ ਭੰਗੂ ਨੇ ਵੀ ਲਿਖਿਆ ਹੈ :

*ਠਾਰਾਂ ਸੈ ਦੋ ਉਪਰੈ ਸਾਲ ਜੁ ਬਿੱਕ੍ਰਮ ਰਾਇ।*
*ਖਾਨ ਬਹਾਦਰ ਮਾਰਿਓ ਤਾਰੂ ਸਿੰਘ ਘਿਸਟਾਇ*[13]*।*

ਖਾਨ ਬਹਾਦਰ ਦੀ ਮੌਤ ਪਿਸ਼ਾਬ ਬੰਦ ਹੋਣ ਨਾਲ ਹੋਈ ਸੀ। ਉਸ ਨੂੰ ਮਹਿਸੂਸ ਹੋਇਆ, 'ਮੈਂ ਬੇਗੁਨਾਹ ਸਿੰਘਾਂ ਨੂੰ ਬੇਅੰਤ ਤਸੀਹੇ ਦਿੱਤੇ ਹਨ, ਸਭ ਉਸੇ ਦਾ ਫਲ ਹੈ'। ਉਸਨੇ ਆਪਣੇ ਕੋਤਵਾਲ ਭਾਈ ਸੁਬੇਗ ਸਿੰਘ ਨੂੰ ਖਾਲਸੇ ਦੀ ਭੇਟ ਲਈ 5000 ਰੁਪਏ ਦੇ ਕੇ ਕਾਹਨੂੰਵਾਨ ਦੇ ਛੰਭ ਵੱਲ ਭੇਜਿਆ। ਸਿੰਘਾਂ ਆਖਿਆ, "ਭਾਈ ਤਾਰੂ ਸਿੰਘ ਦੀ ਜੁੱਤੀ ਤੁਰਕ ਦੇ ਸਿਰ ਨੂੰ ਲਾਈ

---

*9. ਉਹੀ, ਪੰਨੇ 290-91*
*10. ਉਹੀ, ਪੰਨਾ 292*
*11. ਉਹੀ, ਪੰਨਾ 293*
*12. Dr. Gopal Singh, A History of the Sikh People, P. 377*
*13. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 302*

ਜਾਵੇ ਤਾਂ ਪਿਸ਼ਾਬ ਖੁੱਲ੍ਹ ਸਕਦਾ ਹੈ"। ਜਿਉਂ-ਜਿਉਂ ਭਾਈ ਤਾਰੂ ਸਿੰਘ ਦੀ ਜੁੱਤੀ ਖਾਨ ਬਹਾਦਰ ਜ਼ਕਰੀਆ ਖਾਂ ਦੇ ਸਿਰ ਵੱਜਦੀ ਰਹੀ, ਉਸਨੂੰ ਤੁਪਕਾ-ਤੁਪਕਾ ਪਿਸ਼ਾਬ ਆਉਂਦਾ ਰਿਹਾ। ਇਉਂ ਸਿੰਘਾਂ ਦਾ ਦੋਖੀ ਦੁਖ ਭੋਗਦਾ ਭੋਗਦਾ 1 ਜੁਲਾਈ, 1745 ਨੂੰ ਮਰ ਗਿਆ ਤੇ ਭਾਈ ਤਾਰੂ ਸਿੰਘ ਦੀ ਆਤਮਾ ਨੇ ਵੀ ਜ਼ਖ਼ਮੀ ਚੋਲਾ ਤਿਆਗ ਕੇ ਉਡਾਰੀ ਲਾ ਲਈ।[14]

ਭਾਈ ਤਾਰੂ ਸਿੰਘ ਦੀ ਸ਼ਹਾਦਤ ਇਕ ਅਦੁੱਤੀ ਸ਼ਹਾਦਤ ਹੈ ਜਿਸਦੀ ਮਿਸਾਲ ਕਿਸੇ ਵੀ ਧਰਮ ਦੇ ਇਤਿਹਾਸ ਵਿਚ ਨਹੀਂ ਮਿਲਦੀ। ਜ਼ਾਲਮ ਵੀ ਮਜ਼ਲੂਮ ਦੇ ਨਾਲ ਹੀ ਅਗਲੇ ਜਹਾਨ ਤੁਰ ਜਾਵੇ ਇਹ ਤਾਂ ਇਤਿਹਾਸ ਦਾ ਕ੍ਰਿਸ਼ਮਾ ਹੈ। ਸਿੱਖ ਭਾਵੇਂ ਕਰਾਮਾਤ 'ਤੇ ਜ਼ੋਰ ਨਹੀਂ ਦਿੰਦਾ ਪਰ ਕ੍ਰਿਸ਼ਮੇ ਤਾਂ ਵਾਪਰਦੇ ਹੀ ਰਹਿੰਦੇ ਹਨ। ਇਹ ਸ਼ਹਾਦਤ ਕ੍ਰਿਸ਼ਮੇ ਨਾਲੋਂ ਘੱਟ ਨਹੀਂ ਜੋ ਜ਼ੁਲਮੀ ਰਾਜ ਦੀ ਤਬਾਹੀ ਦਾ ਕਾਰਨ ਬਣੀ।

ਤਾਰੂ ਸਿੰਘ ਨੇ "ਸਿੱਖੀ ਕੇਸਾਂ ਸੁਆਸਾਂ ਨਾਲ" ਨਿਬਾਹ ਕੇ ਇਤਿਹਾਸ ਵਿਚ ਗੌਰਵਮਈ ਕਾਂਡ ਦਾ ਵਾਧਾ ਕਰ ਦਿੱਤਾ।

ਬੰਸਾਵਲੀਨਾਮਾ ਵਿਚ ਤਾਰੂ ਸਿੰਘ ਦੀ ਸ਼ਹਾਦਤ ਦਾ ਵੇਰਵਾ ਭਾਵੇਂ ਸੰਖੇਪ ਹੈ, ਪਰ ਸਹੀ ਹੈ :

*ਇਕ ਸਿਖ ਤਾਰੂ ਮਾਝੇ ਦਾ ਪਕੜਿਆ ਆਇਆ ਲਾਹੌਰ।*
*ਸਿਰੋ ਉਤਾਰੀ ਖਲੜੀ ਸਮੇਤ ਕੇਸਾ ਅਖੋੜ।*
*ਸਿੱਖ ਹੇਠ ਬਧਾ ਬੈਠਾ ਜਪੁ ਪੜਦਾ ਰਹਿਆ।*
*ਸਿਰ ਉਪਰੋਂ ਖਲੜੀ ਸਮੇਤ ਕੇਸ ਲਹਾ ਲਇਆ।*
*ਫਿਰਿ ਤਿਸਨੂੰ ਛਡਿਓ ਨ ਕੈਦ ਵਿਚਿ ਪਾਇ ਪਾਇ।*
*ਦਿਨ ਪੰਜਵੇਂ ਤੁਰਕ ਦਾ ਨਾਸ ਵਾਹਿਗੁਰੂ ਦਿਤਾ ਕਰਾਇ।*
*ਪਹਿਲੇ ਮੁਇਆ ਨਬਾਬੁ ਪਿਛੇ ਤਾਰੂ ਸਿੰਘ ਚਲਿਆ।*
*ਨਬਾਬੁ ਮਰਿ ਦੋਜਕ ਗਇਆ ਸਿੱਖ ਸੰਗਤ ਗੁਰੂ ਖਾਲਸੇ ਵਿਚਿ ਰਲਿਆ।*[15]



14. *ਪਿਆਰਾ ਸਿੰਘ ਪਦਮ, ਸੰਖੇਪ ਸਿੱਖ ਇਤਿਹਾਸ, ਪੰਨਾ 105*
15. *ਕੇਸਰ ਸਿੰਘ ਛਿੱਬਰ, ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, ਪੰਨਾ 193*

# ਭਾਈ ਸੁੱਖਾ ਸਿੰਘ ਮਾੜੀ ਕੰਬੋਕੀ

ਭਾਈ ਸੁੱਖਾ ਸਿੰਘ ਉਹ ਬੀਰ ਯੋਧਾ ਹੈ ਜਿਸਨੇ ਦਲ ਖਾਲਸਾ ਦੇ ਸੰਕਟ ਕਾਲ ਵਿਚ ਵੱਡੀਆਂ ਘਾਲਨਾਵਾਂ ਘਾਲੀਆਂ। ਜਦੋਂ ਖਾਨ ਬਹਾਦਰ ਜ਼ਕਰੀਆ ਖਾਂ ਦੇ ਜ਼ੁਲਮਾਂ ਦੇ ਸਤਾਏ ਹੋਏ ਸਿੰਘ ਪਹਾੜਾਂ ਤੇ ਥਲਾਂ ਵਿਚ ਦਿਨ ਗੁਜ਼ਾਰਨ ਲਈ ਮਜਬੂਰ ਹੋ ਗਏ ਸਨ ਤਾਂ ਉਸ ਸਮੇਂ ਭਾਈ ਸੁੱਖਾ ਸਿੰਘ ਨੇ ਭਾਈ ਮਹਿਤਾਬ ਸਿੰਘ ਮੀਰਾਂ ਕੋਟੀਏ ਨਾਲ ਜਾ ਕੇ ਸ੍ਰੀ ਹਰਿਮੰਦਰ ਸਾਹਿਬ ਵਿਚ ਬੈਠੇ ਮੱਸਾ ਰੰਘੜ ਮੰਡਿਆਲੀਏ ਦਾ ਸਿਰ ਵੱਢਕੇ ਉਸਦੇ ਕੁਕਰਮਾਂ ਦਾ ਫਲ ਭੁਗਤਾਇਆ। ਮੱਸਾ ਸਿੰਘ ਰੰਘੜ ਨੂੰ ਮਾਰਨ ਦਾ ਮਹਾਨ ਕਾਰਨਾਮਾ 6 ਮਈ 1740 ਈ: ਨੂੰ ਕੀਤਾ ਗਿਆ।[1]

ਸੁੱਖਾ ਸਿੰਘ ਮਾੜੀ ਕੰਬੋਕੀ ਜ਼ਿਲਾ ਲਾਹੌਰ ਦੇ ਰਹਿਣ ਵਾਲਾ ਕਲਸੀ ਗੋਤ ਦਾ ਤਰਖਾਣ ਸਿੱਖ ਸੀ। ਰਤਨ ਸਿੰਘ ਭੰਗੂ ਲਿਖਦਾ ਹੈ:

*ਅਬ ਸਾਖੀ ਸੁੱਖਾ ਸਿੰਘ ਕੀ ਸੁਨੀਏ ਮਨ ਚਿਤ ਲਾਇ।*
*ਕੰਬੋਕੀ ਮਾੜੀ ਭਯੋ ਜਾਤ ਤ੍ਰਖਾਣ ਕਹਾਇ।*[2]

ਉਸਦਾ ਵਿਆਹ ਬਾਰਾਂ ਸਾਲ ਦੀ ਉਮਰ ਵਿਚ ਕਰ ਦਿੱਤਾ ਗਿਆ। ਵਿਆਹ ਪਿਛੋਂ ਉਸਨੇ ਅੰਮ੍ਰਿਤ ਛਕ ਲਿਆ ਤੇ ਸਿੱਖਾਂ ਦੀ ਸਹਾਇਤਾ ਕਰਨ ਲਗ ਪਿਆ। ਪੰਜਾਬ ਵਿਚ ਉਸ ਸਮੇਂ ਖਾਨ ਬਹਾਦਰ ਜ਼ਕਰੀਆ ਖਾਂ ਸਿੱਖਾਂ ਤੇ ਜ਼ੁਲਮ ਢਾਹ ਰਿਹਾ ਸੀ। 1739 ਈ: ਵਿਚ ਨਾਦਰ ਸ਼ਾਹ ਦੇ ਹਮਲੇ ਪਿਛੋਂ ਜ਼ਕਰੀਆ ਖਾਂ ਦਾ ਕਹਿਰ ਹੋਰ ਵੀ ਵਧ ਗਿਆ ਸੀ। ਸਿੱਖਾਂ ਨੂੰ ਫੜਨ ਫੜਾਉਣ ਲਈ ਇਨਾਮ ਵਧਾ ਦਿੱਤੇ ਗਏ।

*ਦੱਸਣ ਵਾਲੇ ਦਸ ਰੁਪਏ ਔਰ ਮਾਰਨ ਵਾਲਾ ਪਚਾਸ।*
*ਯਹ ਲਾਲਚ ਤੁਰਕਨ ਦਯੋ ਤਬ ਬਹੁਤ ਸਿੰਘਨ ਭਯੋ ਨਾਸ।*
*ਸਿੰਘਨ ਖੂਨ ਮਾਫ ਹਮ ਕੀਨੇ। ਜਿੱਤ ਲੱਭੇ ਤਿਤੁ ਮਾਰਨੁ ਚੀਨੇ।*
*ਲੂਟ ਕੂਟ ਉਸ ਮਾਫ ਹਮ ਕਰੀ। ਹਮਰੀ ਲਿਖਤ ਏ ਜਾਨੋ ਖਰੀ।*[3]

---

1. *ਗਿਆਨੀ ਗਿਆਨ ਸਿੰਘ, ਸ਼ਮਸ਼ੇਰ ਖਾਲਸਾ, ਪੰਨਾ 132 ਤੇ 12 ਜੇਠ 1797 ਬਿਕਰਮੀ ਲਿਖਦੇ ਹਨ, ਜਦੋਂ ਕਿ ਸੋਹਣ ਸਿੰਘ ਸੀਤਲ, ਸਿੱਖ ਸ਼ਕਤੀ ਦਾ ਉਭਾਰ ਤੇ ਰਣਜੀਤ ਸਿੰਘ ਪੰਨਾ 211 ਤੇ ਅਗਸਤ ਮਹੀਨਾ ਲਿਖਦਾ ਹੈ। ਪ੍ਰੋ: ਹਰਬੰਸ ਸਿੰਘ ਨੇ Heritage of the Sikhs, ਪੰਨਾ 128 ਤੇ 6 ਮਈ 1740 ਦੀ ਤਾਰੀਖ ਹੀ ਦਿੱਤੀ ਹੈ।*
2. *ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, (ਸੰਪਾਦਿਤ ਭਾਈ ਵੀਰ ਸਿੰਘ) ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਐਡੀਸ਼ਨ 1993 ਪੰਨਾ 246*
3. *ਉਹੀ, ਪੰਨਾ 233*

ਅਜਿਹੇ ਸਮੇਂ ਸਿੱਖ ਬਣ ਜਾਣ ਦਾ ਭਾਵ ਮੌਤ ਕਬੂਲ ਕਰਨ ਵਾਲੀ ਗੱਲ ਸੀ। ਘਰਦਿਆਂ ਨੇ ਸੁੱਖਾ ਸਿੰਘ ਦਾ ਵਿਰੋਧ ਕੀਤਾ। ਪ੍ਰੰਤੂ ਸੁੱਖਾ ਸਿੰਘ ਸਿੰਘਾਂ ਦੀ ਸਹਾਇਤਾ ਕਰਦਾ ਰਿਹਾ। ਉਸ ਸਮੇਂ ਸਰਕਾਰ ਦੇ ਪਿੱਠੂ ਬਹੁਤ ਸਰਗਰਮ ਸਨ।[4] ਹਰਿਭਗਤ ਨਿਰੰਜਨੀਆਂ ਨੇ ਚੁਗਲੀ ਖਾਧੀ ਤੇ ਪੁਲੀਸ ਚੜ੍ਹਾ ਲਿਆਂਦੀ। ਸੁੱਖਾ ਸਿੰਘ ਉਸ ਸਮੇਂ ਘਰ ਵਿਚ ਨਾ ਹੋਣ ਕਾਰਨ ਬਚ ਗਏ। ਪ੍ਰੰਤੂ ਉਸਦੇ ਮਾਤਾ ਪਿਤਾ ਤੇ ਘਰ ਵਾਲੇ ਡਾਢੇ ਘਬਰਾ ਗਏ। ਜਦੋਂ ਸੁੱਖਾ ਸਿੰਘ ਘਰ ਆਏ ਤਾਂ ਉਸਦੇ ਮਾਤਾ ਪਿਤਾ ਤੇ ਘਰ ਵਾਲੀ ਨੇ ਸਮਝਾਇਆ ਕਿ ਉਹ ਸਿੱਖੀ ਭੇਸ ਵਿਚ ਕਿਸੇ ਸਮੇਂ ਵੀ ਫੜਿਆ ਜਾ ਸਕਦਾ ਹੈ। ਉਹ ਕੇਸ ਕਟਵਾ ਕੇ ਮੋਨਾ ਬਣ ਜਾਏ। ਉਹ ਘਰ ਵਾਲਿਆਂ ਨਾਲ ਇਸ ਕਾਰਨ ਕਾਫੀ ਨਾਰਾਜ਼ ਹੋਏ। ਘਰ ਵਾਲਿਆਂ ਨੇ ਸੁੱਖਾ ਸਿੰਘ ਨਾਲ ਇਕ ਚਾਲ ਚੱਲੀ। ਸੁੱਖਾ ਸਿੰਘ ਨੂੰ ਸਾਗ ਵਿਚ ਭੰਗ ਪਾ ਕੇ ਖੁਆ ਦਿੱਤੀ ਅਤੇ ਜਦੋਂ ਉਹ ਸੌਂ ਗਿਆ ਤਾਂ ਉਸਦੇ ਵਾਲ ਕੱਟ ਦਿੱਤੇ।[5] ਰਤਨ ਸਿੰਘ ਭੰਗੂ ਵੀ ਲਿਖਦਾ ਹੈ ਕਿ ਸੁੱਖਾ ਸਿੰਘ ਦੇ ਮਾਤਾ ਪਿਤਾ ਉਸਨੂੰ ਘਰ ਲਿਆਏ ਤੇ ਉਸ ਨਾਲ ਚਾਲਾਕੀ ਕੀਤੀ :

*ਸਿੰਘ ਹੋਇ ਲੈਣ ਚਹੈਂ ਪਤਿਸਾਹੀ। ਹਮ ਕਮੀਨਨ ਘਰ ਸੋ ਕਦ ਆਈ।*

.........................................

*ਹਮ ਤੌਂ ਆਹਿੰ ਕਮੀਨੀ ਜਾਤ। ਹਮ ਮਿਲੈ ਮਜੂਰੀ ਆਛੀ ਬਾਤ।*
*ਯਹਿ ਚਿਤ ਧਰ ਸਿੰਘ ਰਾਤ ਘਰ ਲਯਾਏ। ਉਸ ਸੌਂ ਚਾਹਤ ਦਗਾ ਕਮਾਏ।*
*ਭੰਗ ਸ਼ਰਾਬ ਮਿਲਾਇ ਪਿਲਾਈ। ਉਸਕੋ ਮੂਧੋ ਲੀਯੋ ਕਰਾਈ।*
*ਸੁੱਧ ਬੁੱਧ ਸਭ ਉਸ ਭੁੱਲ ਗਈ। ਸੀਸ ਮੁੰਡਾਯੋ ਸਦ ਕੇ ਨਈ।"*[6]

ਜਦੋਂ ਸਵੇਰੇ ਸਿੰਘ ਜਾਗਿਆ ਅਤੇ ਸਿਰ ਤੇ ਹੱਥ ਫੇਰਿਆ ਤਾਂ ਬਹੁਤ ਦੁਖੀ ਹੋਇਆ। ਉਹ ਰੋਣ ਕੁਰਲਾਉਣ ਲਗ ਗਿਆ। ਉਸ ਨੇ ਸੋਚਿਆ ਕਿ ਕੇਸਾਂ ਦੀ ਬੇਅਦਬੀ ਕਰਨ ਨਾਲ ਉਸਦਾ ਧਰਮ ਤਾਂ ਚਲਾ ਹੀ ਗਿਆ ਹੈ, ਜਿਉਣਾ ਕਿਸ ਕੰਮ ? ਇਹ ਸੋਚਕੇ ਉਸਨੇ ਖੂਹ ਵਿਚ ਛਾਲ ਮਾਰ ਦਿੱਤੀ। ਸਬੰਧੀਆਂ ਨੇ ਰੱਸੇ ਪਾਕੇ ਕੱਢ ਲਿਆ। ਇਕ ਆਦਮੀ ਨੇ ਉਸਨੂੰ ਕਿਹਾ ਕਿ ਇਸ ਤਰ੍ਹਾਂ ਡੁੱਬ ਮਰਨਾ ਗਲਤ ਹੈ :

*ਮਰਨੇਂ ਹੈ ਮਰ ਤੁਰਕਨ ਸਿਰ ਚਰ। ਔਰ ਮੌਤ ਕਯੋਂ ਮਰੈਂ ਬਯਰਥ ਕਰ।*

.........................................

*ਹੈ ਤੁਰਕਨ ਲਰ ਮਰਨੌ ਭਲੌ। ਨਿਕਲ ਕੂਏ ਸੋ ਸਿੰਘਨ ਰਲੌ।*
*ਮਾਰ ਤੁਰਕ ਕੋ ਹੋਵੋ ਸ਼ਹੀਦ। ਹਮਰੀ ਤੁਮ ਕੋ ਯਹੀ ਤਾਕੀਦ।*[7]

---

4. *ਇਹਨਾਂ ਵਿਚ ਜੰਡਿਆਲਾ ਦਾ ਹਰਿਭਗਤ ਨਿਰੰਜਨੀਆਂ, ਜੋਧ ਨਗਰ ਦਾ ਧਰਮਦਾਸ ਟੋਪੀ, ਕਰਮਾ ਛੀਨਾ, ਘਣੀਆ ਪਿੰਡ ਦਾ ਰਾਮਾ ਰੰਧਾਵਾ, ਨੌਸ਼ਹਿਰੇ ਦਾ ਸਾਹਿਬ ਰਾਏ ਸੰਧੂ, ਨੌਸ਼ਹਿਰੇ ਦਾ ਮਨ੍ਹਾ, ਸਰਾਂ ਦਾ ਦਿਲਬਾਗ ਰਾਏ ਧਨੇਸ਼ਰਾ ਦੇ ਹੈਬਤ ਮੱਲ ਤੇ ਜੰਡਿਆਲੇ ਦਾ ਮੱਸਾ ਰੰਘੜ ਸਰਗਰਮ ਸਨ।*
5. *ਜੋਗਿੰਦਰ ਸਿੰਘ, (ਪ੍ਰੋਫੈਸਰ), ਗਰੀਬੀ ਗਦਾ ਹਮਾਰੀ, ਪੰਨਾ 48-49*
6. *ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 247*
7. *ਉਹੀ, ਪੰਨਾ 248*

ਉਸ ਦਿਨ ਪਿਛੋਂ ਸੁਖਾ ਸਿੰਘ, ਸਿੰਘਾਂ ਨਾਲ ਜਾ ਰਲਿਆ ਤੇ ਫਿਰ ਪਿੱਛੇ ਭੌਂ ਕੇ ਨਹੀਂ ਵੇਖਿਆ। ਉਸਨੇ ਆਪਣੇ ਪਿੰਡ ਦੇ ਚੌਧਰੀ ਦੀ ਘੋੜੀ ਨਠਾ ਲਈ ਤੇ ਸਯਾਮ ਸਿੰਘ ਦੇ ਡੇਰੇ ਜਾ ਕੇ ਪੰਥ ਖਾਲਸੇ ਵਿਚ ਰਲ ਗਿਆ। ਉਸਨੇ ਸਯਾਮ ਸਿੰਘ ਨਾਰਲੀ ਤੋਂ ਪਾਹੁਲ ਲਈ ਤੇ ਉਹ ਵੀ ਸੁੱਖਾ ਸਿੰਘ ਨੂੰ ਆਪਣੇ ਪੁੱਤਰ ਵਾਂਗ ਪਿਆਰ ਕਰਨ ਲੱਗਾ।

ਸੁੱਖਾ ਸਿੰਘ ਬਹੁਤ ਨਿਡਰ ਸੀ। ਉਸਨੇ ਲਾਹੌਰ ਦੇ ਸਰਾਫਾ ਬਾਜ਼ਾਰ ਵਿਚ ਜਾ ਕੇ ਮੁਹਰਾਂ ਲੁੱਟੀਆਂ। ਜਦੋਂ ਫੌਜ ਉਸ ਮਗਰ ਲੱਗੀ ਤਾਂ ਉਹ ਝਾੜ ਜੰਗਲ ਵਿਚ ਜਾ ਛੁਪਿਆ। ਸੁੱਖਾ ਸਿੰਘ ਨੇ ਕਈ ਵਾਰ ਧਨ ਲੁੱਟਿਆ ਤੇ ਉਸਨੇ ਚੌਧਰੀ ਦੀ ਘੋੜੀ ਦੀ ਕੀਮਤ ਵੀ ਭੇਜ ਦਿੱਤੀ। ਬਾਕੀ ਧਨ ਉਹ ਲੰਗਰ ਵਿਚ ਪਾ ਦਿਆ ਕਰਦਾ ਸੀ।

ਸੁੱਖਾ ਸਿੰਘ ਸ਼ਸ਼ਤਰ ਵਿਦਿਆ ਵਿਚ ਬਹੁਤ ਮਾਹਰ ਸੀ। ਰਤਨ ਸਿੰਘ ਭੰਗੂ ਲਿਖਦਾ ਹੈ :

*ਸਭ ਸ਼ਸ਼ਤ੍ਰਨ ਕੀ ਵਿੱਦਯਾ ਜਾਣੈ। ਹਾਥ ਪਾਇ ਉਸ ਬਹੁਤ ਸਤਾਣੈ।*
*ਚੜ੍ਹ ਘੋੜੀ ਤੇ ਜੋ ਲੁਟ ਲਯਾਵੈ। ਤੁਰਤ ਖਾਲਸੇ ਲੰਗਰ ਪਾਵੈ।*
*ਜਹਾਂ ਜੁੱਧ ਤੁਰਕਨ ਪਰੈ, ਧਰੈ ਸ਼ੇਰ ਜਿਮ ਜਾਇ।*
*ਇਕ ਦੋ ਸ਼ਸ਼ਤਰ ਲਾਇ ਕੈ ਰਲੈ ਖਾਲਸੇ ਆਇ।*
*ਰਾਮ ਜੰਗ ਸਿੰਘ ਖੂਬ ਚਲਾਵੈ। ਤੀਰ ਮਾਰ ਮਾਰ ਕਰ ਘੋੜ ਗਿਰਾਵੈ।*
*ਨੇਜਾ ਸੇਲਾ ਬਰਛੀ ਤੇਗ। ਮਾਰ ਉਨਾਵੈ ਪ੍ਰਾਣਨ ਬੇਗ।*
*ਸੁਖਾ ਸਿੰਘ ਦੀ ਠਿਮ ਚਰਚਾ ਪਈ। ਸੂਰਨ ਕੋ ਸਿਰਮੌਰ ਗਿਨਈ।*
*ਜੰਗ ਜੁੜੇ ਜਹਿੰ ਫਤੇ ਲਿਆਵੈ। ਦੀਵਾਨ ਖਾਲਸੇ ਸੋਂ ਆਦਰ ਪਾਵੈ।*[8]

ਇਕ ਦਿਨ ਉਸਦੇ ਮਾਤਾ ਪਿਤਾ ਉਸਨੂੰ ਸਯਾਮ ਸਿੰਘ ਪਾਸੋਂ ਇਹ ਬੇਨਤੀ ਕਰਕੇ ਲੈ ਗਏ ਕਿ ਉਸਦਾ ਮੁਕਲਾਵਾ ਲਿਆਉਣਾ ਹੈ। ਉਹ ਨ੍ਹੇਰੇ ਸਵੇਰੇ ਘਰ ਚਲਾ ਜਾਂਦਾ ਤੇ ਫਿਰ ਤੁਰਕਾਂ ਦੇ ਡਰ ਕਾਰਨ ਖਾਲਸਾ ਦਲ ਵਿਚ ਆ ਜਾਂਦਾ। ਕੁਝ ਚਿਰ ਪਿਛੋਂ ਉਹਦੇ ਘਰ ਲੜਕੀ ਹੋਈ। ਲੜਕੀ ਸ਼ਾਇਦ ਕੁਦਰਤੀ ਮਰ ਗਈ ਜਾਂ ਉਸਦੀ ਘਰ ਵਾਲੀ ਨੇ ਮਾਰ ਦਿੱਤੀ। ਜਦੋਂ ਖਾਲਸੇ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਉਸਨੂੰ ਆਪਣੇ ਨਾਲ ਰਲਾਉਣ ਤੋਂ ਸੰਕੋਚ ਕਰਨ ਲੱਗੇ :

*ਕਹੈ ਖਾਲਸਾ ਕੰਨਯਾ ਮਾਰੀ। ਰੀਤਿ ਖਾਲਸੇ ਕੀ ਹੈ ਬਿਗਾਰੀ।*
*ਪੰਥ ਖਾਲਸਾ ਮੁਖ ਨ ਲਗਾਵੈ। ਕੁੜੀ ਮਾਰ ਕਹਿ ਦੂਰ ਬਿਠਾਵੈ।*
*ਬਖਸੈ ਨਾ ਖਾਲਸਾ ਬਿਨੈ ਕਰ ਰਹਯੋ। ਖਾਇ ਅੰਦੇਸ਼ੋ ਸਿੰਘ ਕੋ ਗਯੋ।*[9]

ਇਕ ਤਾਂ ਸੁੱਖਾ ਸਿੰਘ ਆਪਣੇ ਨਾਲ ਵਾਪਰੀ ਇਸ ਘਟਨਾ ਤੋਂ ਹੀ ਦੁਖੀ ਸੀ, ਉਧਰ

8. *ਉਹੀ, ਪੰਨਾ 249*
9. *ਉਹੀ, ਪੰਨਾ 250*

ਪੰਜਾਬ ਵਿਚ ਜ਼ਕਰੀਆ ਖਾਂ ਦੇ ਜ਼ੁਲਮਾਂ ਕਾਰਨ ਵੀ ਸਿੰਘ ਪੰਜਾਬ 'ਚੋਂ ਜਦ ਨਿਕਲਣੇ ਸ਼ੁਰੂ ਹੋ ਗਏ ਤਾਂ ਸੁੱਖਾ ਸਿੰਘ ਵੀ ਬੀਕਾਨੇਰ ਵੱਲ ਚਲਾ ਗਿਆ। ਅਜਿਹੇ ਬਿਖੜੇ ਸਮੇਂ ਮੱਸਾ ਰੰਘੜ ਮੰਡਿਆਲੀ ਵਾਲੇ ਨੇ ਬੜੇ ਦੁਰਾਚਾਰੀ ਕਾਰਜ ਕੀਤੇ। ਮੰਡਿਆਲਾ ਅੰਮ੍ਰਿਤਸਰ ਤੋਂ ਚਾਰ ਕੋਹ ਦੀ ਦੂਰੀ ਤੇ ਸੀ। ਉਹ ਮੰਡਿਆਲੇ ਦਾ ਤਲਕੇਦਾਰ ਸੀ ਤੇ ਉਹ ਅੰਮ੍ਰਿਤਸਰ ਹੀ ਰਿਹਾ ਕਰਦਾ ਸੀ। ਇਸ ਸਮੇਂ ਬੁੱਢਾ ਸਿੰਘ ਤੇ ਸ਼ਾਮ ਸਿੰਘ ਨਾਰਲੀ ਦੇ ਜਥੇ ਵੀ ਬੀਕਾਨੇਰ ਵੱਲ ਨਿਕਲ ਗਏ। ਕੋਈ ਵਿਰਲਾ ਟਾਂਵਾਂ ਸਿੱਖ ਹੀ ਮਾਝੇ ਵਿਚ ਰਹਿ ਗਿਆ ਸੀ। ਉਸਦੇ ਜ਼ੁਲਮਾਂ ਬਾਰੇ ਰਤਨ ਸਿੰਘ ਭੰਗੂ ਲਿਖਦਾ ਹੈ :

*ਤਬ ਸਿੰਘਨ ਕੋ ਭਯੋ ਤਰਾਸ। ਸਿੰਘਨ ਵਤਨੋਂ ਛੋਡਯੋ ਵਾਸ।*

---------------------

*ਕੀਓ ਉਪੱਦ੍ਰਵ ਤਕ ਬਡ ਅੰਮ੍ਰਿਤਸਰ ਗੁਰਦ੍ਵਾਰ।*
*ਹਰਿਮੰਦਰ ਮੈਂ ਕੰਚਨੀ ਰਖੇ ਤੁਰਕਨ ਕੋ ਸਰਦਾਰ।*
*ਮੰਡਿਆਲੀ ਕੋ ਰੰਘੜੋ ਮਸਾ ਤਾਂ ਕੋ ਨਾਮ।*
*ਕਰੇ ਬਿਅਦਬੀ ਹਰਿਮੰਦਰ ਪਾਪੀ ਬਡੋ ਹਰਾਮ।*[10]

ਇਕ ਬੁਲਾਕਾ ਸਿੰਘ ਸਿੱਖ ਕੰਗ ਪਹਿਲਾਂ ਤਾਂ ਬੋਤਾ ਸਿੰਘ ਵਾਂਗੂ ਲੁਕਿਆ ਰਿਹਾ, ਫੇਰ ਜਦ ਬਹੁਤੇ ਲੋਕ ਫੜਨ ਲਈ ਮਗਰ ਲਗ ਗਏ ਤਾਂ ਉਹ ਵੀ ਬੀਕਾਨੇਰ ਚਲਾ ਗਿਆ। ਬੁਲਾਕਾ ਸਿੰਘ ਨੇ ਸ਼ਾਮ ਸਿੰਘ ਨਾਰਲੀ ਵਾਲੇ ਤੇ ਬੁੱਢਾ ਸਿੰਘ ਨੂੰ ਭੁੱਬਾਂ ਮਾਰ ਮਾਰ ਕੇ ਹਰਿਮੰਦਰ ਦਾ ਹਾਲ ਦੱਸਿਆ। ਉਸ ਸਮੇਂ ਮਤਾਬ ਸਿੰਘ ਭੰਗੂ ਬੋਲਿਆ, "ਐਡੀ ਵੱਡੀ ਬੇਅਦਬੀ ਦਰਬਾਰ ਦੀ ਹੁੰਦੀ ਵੇਖਕੇ ਤੂੰ ਜਿਉਂਦਾ ਕੀਕੂੰ ਚਲਾ ਆਯਾ?" ਉਸਨੇ ਕਿਹਾ ਜਿਸ ਤਰ੍ਹਾ ਤੁਸੀਂ ਚਲੇ ਆਏ ਹੋ, ਓਸੇ ਤਰ੍ਹਾਂ ਮੈਂ ਭੀ ਤੇ ਹੋਰ ਸਿੰਘ ਭੀ ਨੱਠ ਆਏ।"

ਉਹਨਾਂ ਦੀ ਗੱਲਬਾਤ ਨੂੰ ਰਤਨ ਸਿੰਘ ਭੰਗੂ ਨੇ ਇੰਝ ਲਿਖਿਆ ਹੈ :

*ਮਤਾਬ ਸਿੰਘ ਸੁਨ ਗੁੱਸਾ ਖਾਯਾ। ਜਨ ਕਰ ਬਿੱਛੂ ਤੰਗ ਲਗਾਯਾ।*
*ਕਹਯੋ ਸਿੰਘ, ਉਹਾਂ ਸਿੰਘ ਕੋ ਨਾਹੀ। ਸੀਸ ਨ ਤਾਕੋ ਤੜਯੋ ਤਾਂਹੀ।*
*ਕਯਾ ਸਿੰਘਨ ਤੇ ਸਤ ਗਯੋ ਦੂਰ। ਕਯਾ ਸਿੰਘਨ ਪੁਰਖਾਰਥ ਭਯੋ ਕੂਰ।*

---------------------

*ਤਬ ਉਸ ਸਿੰਘ ਬਚਨ ਪਲਟਾਯੋ। ਕਯਾ ਤੈ ਨੱਠ ਨਹਿੰ ਪੌਰਖ ਗਵਾਯੋ?*
*ਤੁਮ ਮਰਨੇ ਤੇ ਨਠ ਨਹਿੰ ਆਏ? ਉਨ ਕੋ ਦੇਤ ਉਲਾਂਭਾ ਕਾਹੇ?*[12]

ਉਸ ਸਮੇਂ ਜਥੇਦਾਰ ਬੁੱਢਾ ਸਿੰਘ ਨੇ ਤਲਵਾਰ ਸਭਾ ਵਿਚ ਰੱਖ ਦਿੱਤੀ ਤੇ ਆਖਿਆ,

10. ਉਹੀ, ਪੰਨਾ 235, 236
11. ਗਿਆਨੀ ਗਿਆਨ ਸਿੰਘ, ਸਮੇਸ਼ਰ ਖਾਲਸਾ, ਪੰਨਾ 131-132
12. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 236

"ਕੋਈ ਸਿੰਘ ਹੈ ਜੋ ਮੱਸੇ ਦਾ ਸਿਰ ਲਿਆਵੇ ?" ਇਹ ਸੁਣਕੇ ਸੁੱਖਾ ਸਿੰਘ ਤਰਖਾਣ ਕੰਬੋ ਮਾੜੀ ਵਾਲਾ, ਤੇ ਮਤਾਬ ਸਿੰਘ ਭੰਗੂ ਮੀਰਾਂਕੋਟੀਆ ਦੋਵੇਂ ਉਠ ਖੜੋਤੇ। ਤਲਵਾਰ ਉਠਾ, ਫਤੇ ਬੁਲਾ, ਅਰਦਾਸਾਂ ਸੁਧਾਇ, ਆਗਯਾ ਲੈ ਚੜ੍ਹ ਬੈਠੇ। ਰਤਨ ਸਿੰਘ ਭੰਗੂ ਲਿਖਦਾ ਹੈ :

*ਕ੍ਰਮ ਕ੍ਰਮ ਕਰ ਸਿੰਘ ਵਤਨੀ ਆਏ। ਅੰਮ੍ਰਿਤਸਰ ਢਿਗ ਫਿਰਨ ਨ ਪਾਏ।*
*ਕਰੀ ਸੋਚ ਕਛੁ ਜਤਨ ਕਮਈਏ। ਟਕੇ ਭਰਨ ਕੋ ਰੂਪ ਬਨਈਏ।*[13]

ਉਹਨਾਂ ਨਾਲ ਠੀਕਰੀਆਂ ਨਾਲ ਬੋਰੀਆਂ ਭਰ ਲਈਆਂ। ਮੁਸਲਮਾਨੀ ਭੇਸ ਬਣਾਕੇ ਮਾਮਲਾ ਤਾਰਨ ਦੇ ਬਹਾਨੇ ਦਰਬਾਰ ਸਾਹਿਬ ਪਹੁੰਚ ਗਏ। ਦਰਬਾਰ ਸਾਹਿਬ ਦੀ ਦਰਸ਼ਨੀ ਡਿਉਢੀ ਕੋਲ ਪਹੁੰਚ ਕੇ ਲਾਚੀ ਬੇਰ ਨਾਲ ਘੋੜੇ ਬੰਨ੍ਹ ਦਿੱਤੇ। ਉਸ ਸਮੇਂ ਨੂੰ ਰਤਨ ਸਿੰਘ ਭੰਗੂ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ :

*ਸਿਖਰ ਦੁਪਹਿਰੀ ਭਾਦਵੇ ਸੂਰਜ ਅਤਿ ਤਪਤਾਇ।*
*ਕਦ ਬਰਸੈ ਕਦ ਉਜੜੈ ਬਿਧ ਐਸੀ ਲਈ ਤਕਾਇ।*
*ਧੁਪ ਲਗੇ ਫੌਜ ਛਾਵੈਂ ਗਈ। ਕਿਛ ਬਰਖਾ ਕਰ ਡੇਰਨ ਵਈ।*
*ਮੱਸੇ ਸਾਰੰਗ ਰਾਗ ਗਵਾਯਾ। ਬਿਚੈ ਮਲਾਰਹਿ ਰਾਮ ਅਲਾਇਆ।*
*ਕੋ ਸੁੱਤੇ ਕੋ ਜਾਮਤੇ ਕਿਨ੍ਹੈ ਨ ਲਖਿਉ ਭੇਦ।*
*ਦੂਵਾਜ਼ੇ ਦੂਸਨੀ ਜਾ ਢੁਕੇ ਉਤਰੇ ਤਹਿੰ ਬਿਨ ਖੇਦ।*[14]

ਦੋਵੇਂ ਸਿੰਘ ਅਗੇ ਹਰਿਮੰਦਰ ਸਾਹਿਬ ਦੇ ਦਰਵਾਜ਼ੇ ਤੇ ਪਹੁੰਚ ਗਏ। ਭਾਈ ਸੁੱਖਾ ਸਿੰਘ ਪਹਿਰੇ ਤੇ ਖੜੇ ਹੋ ਗਏ ਤੇ ਮਤਾਬ ਸਿੰਘ ਨੇ ਬੋਰੀ ਪਲੰਘ ਹੇਠਾਂ ਸੁੱਟ ਦਿਤੀ ਤੇ ਕਿਹਾ, "ਮਾਮਲਾ ਹਾਜ਼ਰ ਹੈ ?"[15]

ਕੰਜਰੀ ਦਾ ਨਾਚ ਵੇਖ ਰਿਹਾ, ਸ਼ਰਾਬ ਨਾਲ ਰੱਜਿਆ ਤੇ ਹੁੱਕਾ ਪੀ ਰਿਹਾ ਮੱਸਾ ਜਿਉਂ ਹੀ ਮਾਮਲੇ ਦੀ ਬੋਰੀ ਵੱਲ ਝੁਕਿਆ ਤਾਂ ਮਤਾਬ ਸਿੰਘ ਨੇ ਤਲਵਾਰ ਦੇ ਇਕੋ ਵਾਰ ਨਾਲ ਮੱਸੇ ਰੰਘੜ ਦਾ ਸਿਰ ਧੌਣ ਤੋਂ ਵੱਖ ਕਰ ਦਿੱਤਾ। ਮੱਸੇ ਦਾ ਸਿਰ ਲੈ, ਸਿੰਘ ਘੋੜਿਆਂ ਤੇ ਚੜ੍ਹ ਹਵਾ ਹੋ ਗਏ। ਸਿੰਘਾਂ ਨੇ ਮੱਸੇ ਦਾ ਸਿਰ ਬੀਕਾਨੇਰ ਵਿਚ ਜਥੇਦਾਰ ਬੁੱਢਾ ਸਿੰਘ ਅੱਗੇ ਜਾ ਰੱਖਿਆ।

ਇਥੇ ਇਹ ਗੱਲ ਵਰਣਨ ਯੋਗ ਹੈ ਕਿ ਸਿੰਘਾਂ ਨੇ ਕੇਵਲ ਮੱਸਾ ਰੰਘੜ ਹੀ ਨਹੀਂ ਵੱਢਿਆ, ਸਗੋਂ ਉਥੇ ਹਾਜ਼ਰ ਹੋਰ ਵੀ ਕਈਆਂ ਨੂੰ ਮਾਰ ਮੁਕਾਇਆ। ਸੁੱਖਾ ਸਿੰਘ ਨੇ ਮੱਸਾ ਰੰਘੜ ਦੇ ਪਾਏ ਹੋਏ ਗਹਿਣੇ ਵੀ ਉਤਾਰ ਲਏ। ਫੌਜ ਦੇ ਸੁਚੇਤ ਹੋਣ ਤੋਂ ਪਹਿਲਾਂ ਹੀ ਉਹ ਦੂਰ ਨਿਕਲ ਗਏ। ਇਹਨਾਂ ਦੋਹਾਂ ਬਹਾਦਰਾਂ ਨੇ ਸਾਬਤ ਕਰ ਦਿੱਤਾ ਕਿ ਜਿਉਂਦੀਆਂ ਕੌਮਾਂ ਆਪਣੇ ਪਵਿੱਤਰ ਗੁਰਧਾਮ ਦੀ ਬੇਅਦਬੀ ਕਦੀ ਸਹਿਣ ਨਹੀਂ ਕਰਦੀਆਂ।

---

13. *ਉਹੀ, ਪੰਨਾ 237*
14. *ਉਹੀ, ਪੰਨਾ 237*
15. *ਸਿਖ ਮਿਸ਼ਨਰੀ ਕਾਲਜ, ਲੁਧਿਆਣਾ, ਖ਼ੂਨ ਸ਼ਹੀਦਾਂ ਦਾ, ਪੰਨਾ 49*

ਮਤਾਬ ਸਿੰਘ ਜਦੋਂ ਪੰਜਾਬ ਆਇਆ ਤਾਂ ਹਰਿਭਗਤ ਨਰਿੰਜਨੀਏ ਨੇ ਫਿਰ ਲਾਹੌਰ ਦੇ ਸੂਬੇਦਾਰ ਕੋਲ ਫੜਵਾ ਦਿੱਤਾ ਜਿੱਥੇ ਉਸਨੂੰ 1745 ਈ: (1802 ਬਿ:) ਨੂੰ ਚਰਖੜੀ ਤੇ ਚਾੜ੍ਹ ਕੇ ਸ਼ਹੀਦ ਕਰ ਦਿੱਤਾ ਗਿਆ।

ਪ੍ਰੰਤੂ ਸੁੱਖਾ ਸਿੰਘ ਨੇ ਜ਼ਕਰੀਆ ਖਾਂ, ਯਾਹੀਆਂ ਖਾਂ ਤੇ ਮੀਰ ਮਨੂੰ ਸਮੇਂ ਵੀ ਕਈ ਬਹਾਦਰੀ ਦੇ ਕਾਰਨਾਮੇ ਕੀਤੇ। ਜ਼ਕਰੀਆ ਖਾਂ ਦੇ ਪੁੱਤਰ ਯਾਹੀਆ ਖਾਂ ਦੇ ਸਮੇਂ ਜਦੋਂ 1746 ਈ: ਵਿਚ ਛੋਟਾ ਘੱਲੂਘਾਰਾ ਵਾਪਰਿਆ ਤਾਂ ਲਖਪਤ ਰਾਏ ਦਾ ਮੁਕਾਬਲਾ ਕਰਨ ਵਾਲੇ ਸਿੰਘਾਂ ਵਿਚ ਭਾਈ ਸੁਖਾ ਸਿੰਘ ਵੀ ਸ਼ਾਮਲ ਸੀ।

*ਸੁੱਖਾ ਸਿੰਘ ਤਾਰਾ ਸਿੰਘ ਚੜ੍ਹਤ ਸਿੰਘ ਜੈ ਸਿੰਘ ਕਪੂਰ ਸਿੰਘ ਹਰੀ ਸਿੰਘ ਭੰਗੀ ਹੈ।*[16]
*ਦੀਪ ਸਿੰਘ ਸੁਧਾ ਸਿੰਘ ਛਜਾ ਤੇ ਅਘੜ ਸਿੰਘ ਦਰਗਾਹਾ ਸਿੰਘ ਦਲਜੀਤ ਸਿੰਘ ਜੰਗੀ ਹੈ।*

ਸੁੱਖਾ ਸਿੰਘ ਲਖਪਤ ਰਾਏ ਨੂੰ ਮਾਰ ਮੁਕਾਉਣ ਦਾ ਚਾਹਵਾਨ ਸੀ, ਪਰ ਉਹ ਹੱਥ ਨਾ ਆਇਆ। ਸਗੋਂ ਲੜਾਈ ਵਿਚ ਇਕ ਗੋਲੀ ਸੁੱਖਾ ਸਿੰਘ ਦੇ ਵੱਜੀ ਤੇ ਉਸਦੀ ਲੱਤ ਦੀ ਹੱਡੀ ਟੁੱਟ ਗਈ। ਕਾਹਨੂੰਵਾਨ ਦੇ ਛੰਭ ਵਲੋਂ ਹੁੰਦੇ ਕੁਝ ਸਿੰਘ ਤਾਂ ਕਠੂਆ ਦੀਆਂ ਪਹਾੜੀਆਂ ਵੱਲ ਚਲੇ ਗਏ, ਕੁਝ ਰਾਵੀ 'ਚ ਰੁੜ੍ਹ ਗਏ ਤੇ 2000 ਕੁ ਸੁੱਖਾ ਸਿੰਘ ਨਾਲ ਬਿਆਸ ਤੇ ਸਤਲੁਜ ਦੇ ਤਪਦੇ ਰੇਤਲੇ ਇਲਾਕੇ ਨੂੰ ਪਾਰ ਕਰਕੇ ਮਾਲਵੇ ਵੱਲ ਚਲੇ ਗਏ।

ਜਦੋਂ 1746-47 ਈ: ਵਿਚ ਜ਼ਕਰੀਆ ਖਾਂ ਦੀ ਮੌਤ ਪਿਛੋਂ ਉਸਦੇ ਦੋਹਾਂ ਪੁੱਤਰਾਂ ਯਾਹੀਆਂ ਖਾਂ ਤੇ ਸ਼ਾਹ ਨਵਾਜ਼ ਖਾਂ ਵਿਚਕਾਰ ਯੁੱਧ ਛਿੜ ਗਿਆ ਤਾਂ ਸਿੱਖਾਂ ਨੂੰ ਕੁਝ ਰਾਹਤ ਮਿਲੀ। ਅਜਿਹੇ ਸਮੇਂ ਸੁੱਖਾ ਸਿੰਘ ਸਿੱਖੀ ਸਰੂਪ ਦਿਖਾਕੇ ਇਸ਼ਨਾਨ ਕਰਕੇ ਘੋੜਾ ਭਜਾ ਕੇ ਸਾਫ ਨਿਕਲ ਜਾਂਦਾ ਰਿਹਾ। ਇਸ ਨਾਲ ਸਿੱਖਾਂ ਨੂੰ ਹੋਰ ਵੀ ਹੌਂਸਲਾ ਹੋ ਗਿਆ। ਮਾਰਚ 12, 1747 ਵਿਚ ਜਦੋਂ ਮੀਰ ਮਨੂੰ ਨੇ ਅਬਦਾਲੀ ਦੇ ਪਹਿਲੇ ਹਮਲੇ ਸਮੇਂ ਹਾਰ ਖਾਧੀ ਤਾਂ ਸਿੱਖ ਰਾਮ ਰੌਣੀ ਨਾਮ ਦਾ ਕਿਲ੍ਹਾ ਬਣਾਕੇ ਅੰਮ੍ਰਿਤਸਰ ਵਿਚ ਰਹਿਣ ਲੱਗੇ। ਫਿਰ ਮੁਲਤਾਨ ਉਪਰ ਸ਼ਾਹ ਨਵਾਜ਼ ਨੇ ਹੱਲਾ ਬੋਲਿਆ ਤਾਂ ਕੌੜਾ ਮੱਲ ਦੀ ਸਲਾਹ ਤੇ ਮੀਰ ਮਨੂੰ ਨੇ ਸਿੱਖਾਂ ਨੂੰ ਉਸ ਵਿਰੁੱਧ ਭੇਜਿਆ। ਦੀਵਾਨ ਕੌੜਾ ਮੱਲ ਨਾਲ ਜਾਣ ਵਾਲੇ ਸਿੱਖਾਂ ਵਿਚ ਸੁੱਖਾ ਸਿੰਘ ਸ਼ਾਮਿਲ ਸੀ।

*ਗਯੋ ਸਿੰਘ ਸੁਖਾ, ਸਿੰਘ ਲੈ ਬਿਅੰਤੈ, ਘਨੋ ਮਾਹ ਬੈਰੀਅਨ ਕੋ ਘਾਨ ਲਾਏ।*[17]

ਸੁੱਖਾ ਸਿੰਘ ਨੇ 1747 ਵਿਚ ਅਬਦਾਲੀ ਦੇ ਹਮਲੇ ਇਕ ਗਿਲਜੇ ਦਾ ਬੜਾ ਡਟਵਾਂ ਟਾਕਰਾ ਕੀਤਾ। ਗਿਲਜੇ ਨੇ ਸਿੰਘਾਂ ਨੂੰ ਲਲਕਾਰਿਆ :

*ਇਮ ਲਿਖ ਭੇਜਯੋ ਸਿੰਘਨ ਪਾਸ। ਹਮ ਹੈ ਭਾਈ ਸ਼ਾਹ ਕੇ ਖਾਸ।*
*ਤੁਮ ਅਖਵਾਵਤ ਸਿੰਘ ਸਿਪਾਹੀ। ਹਮ ਦੇਖਨ ਆਏ ਤੁਮ ਲੜਾਈ।*
*ਗਰਦ ਦੇਖ ਤੁਮ ਭਜ ਗਏ, ਭਏ ਦਰਿਯਾਵੋਂ ਪਾਰ।*

---

*16. ਗਿਆਨੀ ਗਿਆਨ ਸਿੰਘ ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 78*
*17. ਉਹੀ*

*ਝੂਠ ਕਹਾਯੋ ਸਿੰਘ ਤੁਮ ਗੀਦੀ ਗੁਲਾਮ ਗੁਵਾਰ।*[18]

ਉਸਦਾ ਟਾਕਰਾ ਸੁੱਖਾ ਸਿੰਘ ਨੇ ਇੰਝ ਕੀਤਾ :

*ਸੁੱਖਾ ਸਿੰਘ ਪਠਾਨ ਲਲਕਾਰੋ। ਅਬ ਮੁੜਨਾ ਕਿਮ ਬਨੈ ਤੁਮਾਰੋ।*
*ਪੰਥ ਨਿੰਦਾ ਕੈ ਜਾਣੌਂ ਕਹਾਂ। ਗੋਰ ਤੁਮਾਰੀ ਹੋਗੀ ਯਹਾਂ।*[19]

ਤਬ ਸਿੰਘ ਤੇ ਗਿਲਜਾ ਆਪਸ ਵਿਚ ਭਿੜ ਪਏ :

*ਤੇਗਨ ਸੌਂ ਪਟ ਕੇ ਕਟ ਗਏ। ਛੁਰਾ ਛੁਰੀ ਸਭ ਤਬ ਗਿਰ ਪਏ।*
*ਦੋਊਅਨ ਤੇਗਨ ਮੁਖ ਤੁਟ ਗਏ। ਲਰਤ ਭਿਰਤ ਆਪਸ ਮੇਂ ਖਹੇ।*
*ਘੋੜਨ ਮੇਂ ਨਹਿੰ ਤਾਕਤ ਰਹੀ। ਜ਼ਖ਼ਮਨ ਤੇ ਰਤ ਸਭ ਚੁਇ ਗਈ।*
*ਘੋੜਨ ਸੌਂ ਘੋੜ ਢੁਕ ਪਏ। ਮੋਢਨ ਸੌਂ ਮੋਢੇ ਅੜ ਗਏ।*
*ਜਫੱਮ ਜੱਫੀ ਹੋ ਰਹੇ ਗਿਰੇ ਭੂਮ ਮਧ ਭੂਮ।*
*ਭਏ ਫੱਟ ਗਿਰ ਸਟ ਲਗੀ ਪਰ ਮੂਰਛਾ ਭੂਮ।*
*ਤਬ ਸਿੰਘ ਕੋ ਕਛੁ ਸੋਝੀ ਆਈ। ਗਿਚੀ ਤਬ ਉਸ ਸਿੰਘ ਉਠਾਈ।*
*ਚਕ ਸੰਜੋਇ ਦਈ ਪੇਟ ਧਸਾਇ। ਦਿਲ ਅਰ ਰੁਕੜੇ ਗਈ ਵਹਿ ਖਾਇ।*
*ਠੋਸ ਦਈ ਉਸਕੇ ਮਧ ਪੇਟ। ਆਂਤ ੳ ਝਰੀ ਕਢੀ ਸਮੇਟ।*
*ਸਤਿਗੁਰ ਰਖੀ ਖਾਲਸੇ ਲਾਜ। ਫਤੇ ਬੁਲਾਈ ਉਠ ਸਿੰਘ ਗਾਜ਼।*[20]

ਇਸ ਤਰ੍ਹਾਂ ਸੁੱਖਾ ਸਿੰਘ ਨੇ ਬਿਫਰੇ ਗਿਲਜੇ ਦਾ ਅੰਤ ਕੀਤਾ।

ਇਸ ਜਿੱਤ ਪਿਛੋਂ ਸਿਖ ਸਰਦਾਰਾਂ ਨੇ ਸੁੱਖਾ ਸਿੰਘ ਨੂੰ ਇਕ ਇਕ ਘੋੜਾ ਦਿੱਤਾ ਤੇ ਉਸਦੇ ਉਪਰ ਕੰਨਿਆ ਮਾਰਨ ਦਾ ਜੋ ਦੋਸ਼ ਲਗਾ ਸੀ, ਉਸ ਤੋਂ ਵੀ ਬਰੀ ਕਰ ਦਿੱਤਾ।

*ਸਰਦਾਰ ਸਭੀ ਚਲ ਡੇਰੇ ਆਏ। ਇਕ ਇਕ ਘੋੜਾ ਸਭ ਲਿਆਏ।*
*ਦੈ ਦੈ ਘੋੜੇ ਧੰਨ ਧੰਨ ਕਹਯੋ। ਸਿੰਘ ਚਹੈ ਦੋਖ ਕੰਨਯਾ ਬਖਸਯੋ।*
*ਠਾਂਢ ਭਯੋ ਕਰ ਜੋਰ ਕਰ ਸਰਬ ਪੰਥਕੇ ਪਾਸ।*
*ਲਯੋ ਖਾਲਸੇ ਮੇਲ ਗਲ ਕਰ ਦਈ ਖੁਸ਼ੀ ਅਰਦਾਸ।*[21]

ਸ਼ਾਮ ਸਿੰਘ ਦੇ ਘੋੜੇ ਤੋਂ ਬਿਨਾਂ ਬਾਕੀਆਂ ਦੇ ਘੋੜੇ ਉਸਨੇ ਮੋੜ ਦਿੱਤੇ। ਸ਼ਾਮ ਸਿੰਘ ਦਾ ਉਹ ਪੁੱਤਰਾਂ ਵਾਂਗ ਪਿਆਰਾ ਸੀ।

*ਘੋੜੇ ਮੋੜ ਸਭੈ ਉਨ ਦਏ। ਸਯਾਮ ਸਿੰਘ ਕੇ ਉਸ ਰਖ ਲਏ।*
*ਸਯਾਮ ਸਿੰਘ ਕੋ ਬੇਟੋ ਕਹੀਵ। ਤਹਾਂ ਕਮੀ ਉਸ ਘੋੜਨ ਆਵੇ।*[22]

ਸੁੱਖਾ ਸਿੰਘ ਦੇ ਅਨੇਕਾਂ ਕਾਰਨਾਮੇ ਹਨ। ਉਸਨੇ ਫਿਰ ਸਰਾਇ ਨੂਰਦੀਨ ਤੇ ਹਮਲਾ

---

*18. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 251*
*19. ਉਹੀ, ਪੰਨਾ 253*
*20. ਉਹੀ, ਪੰਨਾ 254*
*21. ਉਹੀ, ਪੰਨਾ 254*
*22. ਉਹੀ, ਪੰਨਾ 254-55*

ਕੀਤਾ। ਸੰਘਰ ਕੋਟ ਲੁੱਟਿਆ। ਮਜੀਠੇ ਦੇ ਜ਼ਾਲਮਾਂ ਨੂੰ ਕਤਲ ਕੀਤਾ। ਫਿਰ ਉਸਨੇ ਛੀਨਾ ਪਿੰਡ ਤੇ ਹਮਲਾ ਕੀਤਾ। ਕਰਮਾ ਛੀਨਾ ਡਰ ਗਿਆ।

*ਸਿੰਘਨ ਘੇਰਾ ਗ੍ਰਾਮਹਿ ਪਾਯਾ। ਗ੍ਰਾਮ ਲੜਨ ਤਬ ਬਾਹਰ ਆਇਆ।*
*ਸਿੰਘਨ ਲੀਏ ਸੋ ਬਾਹਰੇ ਮਾਰ। ਸਬ ਬੜੇ ਸਿੰਘ ਤਿਨਕੋ ਨਾਰ।*
*ਲੂਟ ਕਰੀ ਔਕਟੇ ਬਹੁਤੇਰੇ। ਪਾਏ ਸਿੰਘ ਕਰਮੇ ਗੜ੍ਹ ਘੇਰੇ।*
*ਤਬ ਕਰਮੇ ਨੇ ਜਾਣਿਓਂ ਸਿੰਘ ਅਬ ਛਾਡਤ ਨਾਂਹਿ।*
*ਤੇਰਾ ਬਹੂ ਤਿਸ ਆਪਣੀ ਆਪੇ ਦਈ ਕਟਾਇ।*[23]

ਇਸ ਤਰ੍ਹਾਂ ਸੁੱਖਾ ਸਿੰਘ ਨੇ ਕਰਮਾ ਛੀਨਾ ਹਮਲਾ ਕਰਕੇ ਮਾਰ ਮੁਕਾਇਆ।

ਹੁਣ ਸੁੱਖਾ ਸਿੰਘ ਨਿਰਭੈ ਹੋ ਕੇ ਅੰਮ੍ਰਿਤਸਰ ਪਵਿੱਤਰ ਸਰੋਵਰ 'ਚ ਇਸ਼ਨਾਨ ਕਰਨ ਜਾਂਦਾ ਰਿਹਾ। ਕੋਈ ਵੀ ਮੁਸਲਮਾਨ ਉਸਦਾ ਰਾਹ ਨਹੀਂ ਰੋਕ ਸਕਦਾ ਸੀ। ਉਹ ਲਲਕਾਰਦਾ ਸੀ :

*ਆਵੋ ਕੋ ਸਨਮੁਖ ਹਮ ਪਾਹੀ। ਨਹੀਂ ਤੋਂ ਭਜੋ ਛਡ ਹਮਰੋ ਰਾਹੀ।*
*ਕਾਢ ਤੇਗ ਜਬ ਸਿੰਘ ਚਮਕਾਈ। ਕੋ ਨਾ ਠਹਰਯੋ ਸਭ ਗਏ ਧਾਈ।*[24]

ਇਕ ਵਾਰ ਸਿੰਘਾਂ ਨੂੰ ਮਾਇਆ ਦੀ ਤੋਟ ਆਈ। ਸੁਖਾ ਸਿੰਘ ਅਤੇ ਅਘੜ ਸਿੰਘ ਨੇ ਤੁਰਕੀ ਭੇਸ ਧਾਰਿਆ ਅਤੇ ਲੋਕਾਂ ਦੇ ਦੀਵੇ ਜਗਾਉਣ ਵੇਲੇ ਲਾਹੌਰ ਸ਼ਹਿਰ ਵਿਚ ਜਾ ਵੜੇ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

*ਲੋਗਨ ਥੇ ਉਤ ਦੀਵੇ ਜੋੜੇ। ਇਨ ਬਜ਼ਾਰ ਸੇ ਬਾੜੇ ਘੋੜੇ।*
*ਸੁਖੇ ਸਿੰਘ ਇਕ ਧਨੀ ਸਰਾਫ। ਪਿਖਯੋ ਦੁਕਾਨ ਬਧਾਵਤ ਖਾਸ।*
*ਥੈਲੀ ਦੋ ਮੁਹਿਰਨ ਕੀ ਲੈ ਕੇ। ਘਰ ਕੋ ਚਾਲਿਓ ਕੰਧ ਪੈਰ ਕੇ।*
*ਗੁਰੂ ਮਾਨਿਓ ਸਿੰਘ ਮੁਦ ਪਾਈ। ਘੋੜੀ ਛੇੜ ਬਰਾਬਰ ਲਾਈ।*
*ਝਟ ਪਟ ਥੈਲੀ ਉਤੈ ਛਿਨਾਈ। ਬਲਕ ਫੇਟ ਸੈ ਦਯੋ ਗਿਰਾਈ।*
*ਯੈਹੀ ਆਪ ਸਿੰਘ ਬਲਵਾਨ। ਲੁਟਿਓ ਸ਼ਾਹੂਕਾਰ ਹਾਹਾਨ।*
*ਧਨ ਦੀਨੋ ਲੰਗਰ ਮੈਂ ਪਾਏ। ਲੰਗਰ ਛਕਿਯੋ ਸਿੰਘ ਨ ਮੁਦਖਾਏ।*
*ਕਈ ਬਾਰੇ ਸੁੱਖਾ ਸਿੰਘ ਐਸੇ। ਕਰੇ ਕਾਮ ਪੰਥ ਖੁਸ਼ ਰਹਿ ਜੈਸੇ।*[25]

1751 ਈ: ਮੀਰ ਮਨੂੰ ਅਹਿਮਦ ਸ਼ਾਹ ਅਬਦਾਲੀ ਨਾਲ ਤੀਸਰੇ ਹਮਲੇ ਪਿਛੋਂ ਅਧੀਨਗੀ ਪਰਵਾਨ ਕਰਕੇ ਗਵਰਨਰ ਵਜੋਂ ਕੰਮ ਕਰਨ ਲਗ ਪਿਆ। ਸਿੱਖਾਂ ਦਾ ਹਮਦਰਦ ਕੌੜਾ ਮੱਲ ਮਾਰਿਆ ਜਾ ਚੁੱਕਾ ਸੀ। ਹੁਣ ਮੀਰ ਮਨੂੰ ਨੇ ਸਿੱਖਾਂ ਵਿਰੁੱਧ ਮੀਰ ਮੋਮਨ ਖਾਂ ਨੂੰ ਭੇਜਿਆ। ਸਿੰਘਾਂ

23. *ਉਹੀ, ਪੰਨਾ 255*
24. *ਉਹੀ, ਪੰਨਾ 257*
25. *ਗਿਆਨੀ ਗਿਆਨ ਸਿੰਘ, ਪੰਥ ਪ੍ਰਕਾਸ਼ ਪੰਨਾ 822–23*

ਨੇ ਉਹਨਾਂ ਨੂੰ ਬੜਾ ਪ੍ਰੇਸ਼ਾਨ ਕੀਤਾ। ਮੀਨ ਮੋਮਨ ਸਿੱਖਾਂ ਦੀਆਂ ਇਸਤਰੀਆਂ ਤੇ ਬੱਚੇ ਫੜ ਕੇ ਲੈ ਗਿਆ ਤੇ ਨਖਾਸਖਾਨੇ 'ਚ ਸ਼ਹੀਦ ਕਰਨ ਲਈ ਹੁਕਮ ਚਾੜ੍ਹ ਦਿੱਤਾ। ਅਜਿਹੇ ਸਮੇਂ ਸੁੱਖਾ ਸਿੰਘ ਨੇ ਆਪਣੇ ਸਾਥੀਆਂ ਨੂੰ ਲੈ ਕੇ ਕੋਟ ਬੁੱਢਾ ਕੋਲ 1753 ਈ: ਵਿਚ ਮੀਰ ਮਨੂੰ ਨਾਲ ਯੁੱਧ ਕੀਤਾ। ਗਿਆਨੀ ਗਿਆਨ ਸਿੰਘ ਲਿਖਦੇ ਹਨ :

*ਸਯਾਮ ਸਿੰਘ ਸਰਦਾਰ ਚੜ੍ਹਤ ਸਿੰਘ ਆਦਿ ਮਹਾਨੋ।*
*ਸੁੱਖਾ ਸਿੰਘ ਅਰ ਅਘੜ ਸਿੰਘ ਇਸ ਬਚਨ ਬਖਾਨੋ।*
*ਧਰਮ ਯੁੱਧ ਮੈਂ ਸੀਸ ਸਿੰਘ ਖੁਸ਼ ਹੋ ਦੈਹੈ॥*
*ਸਚ ਖੰਡ ਜਾਇ ਪਰਮ ਪਦ ਸੁਖ ਸਭ ਪੈਹੈ॥*
*ਯਹ ਸੁਨ ਸਿੰਘ ਨੇ ਕੋਪ ਸ਼ਸਤ੍ਰ ਸਭ ਸੰਭਾਰੇ।*
*ਸਖੇ ਅਫੀਮਾਂ ਛਕੇ ਹੂਏ ਥੇ ਅਏ ਤਰਾਹੇ।*

..............

*ਸੁਖਾ ਸਿੰਘ ਤਬ ਅਧਿਕ ਗਰਜ ਕਰ ਗਯੋ ਅਗਾਰੀ।*
*ਮਾਰ ਅਨੇਕਨ ਤਈਂ ਜੂਝ ਬਨ ਗਯੋ ਮੁਰਾਰੀ।* [26]

ਸੁੱਖਾ ਸਿੰਘ ਮਾੜੀ ਕੰਬੋਕੀ ਦੀ ਬੀਰਤਾ ਬੜੀ ਵਿਚਿੱਤਰ ਸੀ। ਉਸਨੇ ਭਾਈ ਮਹਿਤਾਬ ਸਿੰਘ ਮੀਰਾਂ ਕੋਟੀਏ ਨਾਲ ਮਿਲਕੇ 1740 ਈ: ਵਿਚ ਮੱਸਾ ਰੰਘੜ ਨੂੰ ਦਿਨ ਦਿਹਾੜੇ ਹਰਿਮੰਦਰ ਵਿਚ ਕੁਕਰਮ ਕਰਦਿਆਂ ਮਾਰ ਮੁਕਾਇਆ। ਭਾਈ ਮਹਿਤਾਬ ਸਿੰਘ ਤਾਂ ਵੈਰੀਆਂ ਨੇ ਸ਼ਹੀਦ ਕਰ ਦਿੱਤੇ ਪ੍ਰੰਤੂ ਭਾਈ ਸੁੱਖਾ ਸਿੰਘ ਨੇ ਕਾਹਨੂੰਵਾਨ ਦੇ ਯੁੱਧ ਵਿਚ ਵੀ ਤੇ ਉਸਤੋਂ ਪਹਿਲਾਂ ਜੱਸਾ ਸਿੰਘ ਆਹਲੂਵਾਲੀਆ ਨਾਲ ਮਿਲਕੇ ਲਾਹੌਰ ਦੇ ਦੀਵਾਨ ਲਖਪਤ ਰਾਇ ਦੇ ਭਰਾ ਜਸਪਤ ਰਾਇ ਦੇ ਹੰਕਾਰ ਨੂੰ ਵੀ ਸਮਾਪਤ ਕੀਤਾ। ਅਹਿਮਦ ਸ਼ਾਹ ਅਬਦਾਲੀ ਨਾਲ ਵੀ ਟੱਕਰ ਲਈ ਤੇ ਅਖੀਰ ਮੀਰ ਮਨੂੰ ਦੇ ਜ਼ੁਲਮਾਂ ਦਾ ਟਾਕਰਾ ਕਰਦਿਆਂ ਹੋਇਆਂ ਕੋਟ ਬੁੱਢਾ ਦੇ ਅਸਥਾਨ ਤੇ ਸ਼ਹੀਦੀ ਪਾਈ।



*26. ਉਹੀ, ਪੰਨਾ 825*

*ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼ ਪੰਨਾ 209 ਵਿਚ ਲਿਖਦੇ ਹਨ ਕਿ ਭਾਈ ਸੁੱਖਾ ਸਿੰਘ ਸੰਮਤ 1810 (1753 ਈ:) ਵਿਚ ਦੁਰਾਨੀਆਂ ਦੀ ਫੌਜ ਨਾਲ ਲੜਦੇ ਰਾਵੀ ਕਿਨਾਰੇ ਲਾਹੌਰ ਪਾਸ ਸ਼ਹੀਦ ਹੋਏ। ਪਰ ਇਹ ਠੀਕ ਨਹੀਂ ਲਗਦਾ ਕਿਉਂਕਿ ਦੁਰਾਨੀਆਂ ਨਾਲ ਤਾਂ ਦੀਵਾਨ ਕੌੜਾ ਮੱਲ ਦੇ ਕਹਿਣ ਤੇ ਸਿੱਖ 1751 ਈ: ਵਿਚ ਲੜੇ ਸਨ। ਉਸੇ ਲੜਾਈ ਵਿਚ ਦੀਵਾਨ ਕੌੜਾ ਮੱਲ ਮਾਰਿਆ ਗਿਆ ਸੀ।*

# ਭਾਈ ਸਬੇਗ ਸਿੰਘ ਸਾਹਿਬਾਜ਼ ਸਿੰਘ

ਸਬੇਗ ਸਿੰਘ ਤੇ ਸਾਹਿਬਾਜ਼ ਸਿੰਘ ਦੋਵੇਂ ਪਿਉ ਪੁੱਤਰ ਸਨ। ਇਹਨਾਂ ਨੂੰ ਲਾਹੌਰ ਦੇ ਸੂਬੇਦਾਰ ਵਲੋਂ ਚਰਖੜੀ 'ਤੇ ਚਾੜ੍ਹ ਕੇ ਮਾਰਿਆ ਗਿਆ ਸੀ। ਜਿਹੜੇ ਸਿੱਖ ਹਕੂਮਤ ਨਾਲ ਵਿਰੋਧ ਵਿਚ ਤਤਪਰ ਸਨ, ਉਹਨਾਂ ਨੂੰ ਤੰਗ ਪ੍ਰੇਸ਼ਾਨ ਕਰਨਾ ਤਾਂ ਸੁਭਾਵਿਕ ਹੀ ਸੀ, ਪ੍ਰੰਤੂ ਜਿਹੜੇ ਸਿੱਖ ਹਕੂਮਤ ਨਾਲ ਮਿਲਵਰਤਣ ਕਰਦੇ ਹੋਏ ਆਪਣਾ ਸਿੱਖ ਧਰਮ ਨਿਭਾਅ ਰਹੇ ਸਨ, ਹਕੂਮਤ ਉਹਨਾਂ ਨੂੰ ਵੀ ਬਰਦਾਸ਼ਿਤ ਕਰਨ ਲਈ ਤਿਆਰ ਨਹੀਂ ਸੀ।

ਸਬੇਗ ਸਿੰਘ ਪਿੰਡ ਜੰਬਰ ਜ਼ਿਲਾ ਲਾਹੌਰ ਦਾ ਰਹਿਣ ਵਾਲਾ ਸੀ। ਉਹ ਚੰਗਾ ਪੜ੍ਹਿਆ ਲਿਖਿਆ ਸੀ ਤੇ ਫਾਰਸੀ ਦਾ ਵਿਦਵਾਨ ਸੀ। ਉਹ ਸਰਕਾਰੀ ਨੌਕਰ ਅਤੇ ਠੇਕੇਦਾਰ ਸੀ। ਖਾਨ ਬਹਾਦਰ ਜ਼ਕਰੀਆ ਖਾਂ ਦੇ ਸਮੇਂ ਜਦੋਂ ਸਿੰਘਾਂ ਨੇ ਲਾਹੌਰ ਦੇ ਸੂਬੇਦਾਰ ਦਾ ਨੱਕ 'ਚ ਦਮ ਕੀਤਾ ਹੋਇਆ ਸੀ ਤਾਂ ਉਸ ਨੇ ਸਬੇਗ ਸਿੰਘ ਨੂੰ ਹੀ ਆਪਣੇ ਵਲੋਂ ਵਕੀਲ ਬਣਾ ਕੇ ਭੇਜਿਆ ਸੀ। ਉਹ ਖਾਲਸੇ ਪਾਸ 21 ਮਾਰਚ, 1733 ਈ. ਦੀ ਵਿਸਾਖੀ ਸਮੇਂ ਅਕਾਲ ਤਖ਼ਤ ਹਾਜ਼ਰ ਹੋਇਆ ਸੀ। ਸਬੇਗ ਸਿੰਘ ਸਰਕਾਰੀ ਸੇਵਾ ਵਿਚ ਹੁੰਦਾ ਹੋਇਆ ਵੀ ਖਾਲਸੇ ਨਾਲ ਚੰਗੇ ਸੰਬੰਧ ਬਣਾਈ ਰੱਖਦਾ ਸੀ। ਭਾਈ ਰਤਨ ਸਿੰਘ ਭੰਗੂ ਨੇ ਲਿਖਿਆ ਹੈ:

*ਵੈ ਹੁਤੋ ਮੁਲਕ ਕੋ ਕਰਤ ਅਜਾਰਾ। ਰਹਿਤ ਥੇ ਲਾਹੌਰ ਮਝਾਰਾ।*
*ਤੁਰਕ ਉਸੇ ਖਾਲਸੇ ਵਲ ਤੋਰੈਂ। ਖਾਲਸਾ ਭੀ ਤਿਸਕੋ ਭਲ ਲੋਰੈ।*
*ਕੋਈ ਤੁਰਕਨ ਪਰੇ ਜ਼ਰੂਰੀ ਕਾਮ। ਤੌ ਉਸ ਭੇਜੈਂ ਕਰ ਕਰ ਸਲਾਮ।*
*ਬਹੁਤ ਬਾਰ ਸਿੰਘਨ ਪੈ ਆਯੋ। ਸੋ ਸਿੰਘਨ ਕੰਮ ਨਹਿੰ ਚਹਿ ਗ੍ਰਾਯੋ।*[1]

ਸਬੇਗ ਸਿੰਘ ਨੂੰ ਖਾਲਸੇ ਨਾਲ ਸੁਲਹ ਕਰਨ ਲਈ ਖਾਨ ਬਹਾਦਰ ਜ਼ਕਰੀਆ ਖਾਂ ਨੇ ਦਿੱਲੀ ਦੇ ਬਾਦਸ਼ਾਹ ਦੀ ਆਗਿਆ ਨਾਲ ਭੇਜਿਆ ਸੀ ਤਾਂ ਜੋ ਰੋਜ਼ ਰੋਜ਼ ਦੀ ਲੜਾਈ ਮੁੱਕੇ ਤੇ ਮੁਲਕ ਵਿਚ ਸ਼ਾਂਤੀ ਹੋ ਸਕੇ। ਨਵਾਬ ਨੇ ਕਿਹਾ:

*ਕਹਯੋ, "ਜਾਹਿ ਤੂੰ ਖਾਲਸੈ ਵੱਲ। ਹਮਰੀ ਉਨਕੀ ਕਰਾ ਦਿਹੁ ਗੱਲ।*
*ਭਲੀ ਕਰੀ ਉਨ ਯਹ ਫੌਜ ਮਾਰੀ। ਹਮਰੇ ਸਿਰ ਤੇ ਜਨ ਜੂੰ ਟਾਰੀ।*
*ਐਸ ਭਾਂਤ ਜਾ ਉਨ ਸਮਝਈਓ। ਉਇ ਹਮੇਂ ਬ੍ਰਾਦਰ ਹਮ ਉਸ ਭਈਓਂ।*
*ਤਮ ਹਮ ਸੁਖਦ, ਹਮ ਤੁਮ ਸੁਖਦਾਇ। ਰਲ ਮਿਲ ਲਈਐ ਮੁਲਕ ਬਸਾਇ।*
*ਜਗੀਰ ਲਿਖਾਇ ਲਿਹੁ ਗੁਰ ਚਕ ਨਾਲ। ਅਬ ਤੁਮ ਕਰੋ ਨ ਮੁਲਕ ਉਜਾਰ।*[2]

*1. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 263*
*2. ਉਹੀ, ਪੰਨਾ 211*

ਸਬੇਗ ਸਿੰਘ ਨਵਾਬ ਦੇ ਵਕੀਲ ਵਜੋਂ ਖਾਲਸੇ ਪਾਸ ਅੰਮ੍ਰਿਤਸਰ ਪਹੁੰਚਿਆ ਤਾਂ ਵਿਸਾਖੀ ਦਾ ਤਿਉਹਾਰ ਹੋਣ ਕਾਰਨ ਖਾਲਸਾ ਅਕਾਲ ਤਖ਼ਤ 'ਤੇ ਜੋੜ ਮੇਲਾ ਕਰ ਰਿਹਾ ਸੀ। ਸਬੇਗ ਸਿੰਘ ਦੇ ਅੰਮ੍ਰਿਤਸਰ ਪਹੁੰਚਣ ਬਾਰੇ ਰਤਨ ਸਿੰਘ ਇਉਂ ਲਿਖਦਾ ਹੈ :

*ਦਈ ਨਗਦੀ ਭੀ ਖਰਚੇ ਤਾਈਂ। ਸਬੇਗ ਸਿੰਘ ਤੁਰਯੋ ਜੁਕਤ ਬਣਾਈ।*
*ਜਹਿੰ ਡੇਰੋ ਥੋ ਖਾਲਸੈ ਲਾਯੋ। ਬਜਿਹੰ ਨਗਾਰੇ ਨਿਸ਼ਾਨ ਝੁਲਾਯੋ।21।*
*ਜਾ ਪਹੁੰਚਯੋ ਵਹਿ ਸਿੰਘ ਸੁਜਾਨ। ਆਗੈ ਲਗਯੋ ਹੁਤ ਖਾਲਸੇ ਦੀਵਾਨ।22।*

..............................

*ਜਿਮ ਸੁਬੇਗ ਸਿੰਘ ਢਿਗ ਢੁਕ ਆਵੈ। ਕਰੈ ਕੁੰਨਸ ਔ ਸੀਸ ਝੁਕਾਵੈ।*
*ਦੇਖ ਖਾਲਸਾ ਹੋਇ ਪ੍ਰਸੰਨ। ਕਹੈ ਖਾਲਸਾ ਅੱਗਯੋਂ ਧੰਨ। 28।*
*ਢੁੱਕ ਢਿਗ ਸਿੰਘ ਸੁ ਰਹਯੋ ਖਲੋਇ। ਲਾਇ ਤਨਖਾਹ ਅਬ ਬਖਸੀਏ ਮੋਹਿ।*
*ਹੈ ਖਾਲਸੋ ਸਭ ਬਖਸ਼ਨਜੋਗੁ। ਹਮ ਤਨਖਾਹੀ ਘਰਬਾਰੀ ਲੋਗ। 29।*
*ਹੁਇ ਪ੍ਰਸੰਨ ਬਚਨ ਖਾਲਸੈ ਕੀਯੋ। ਲਾਇ ਤਨਖਾਹ ਬਖਸ਼ਨ ਕਹਿ ਦੀਯੋ।*
*ਖਾਲਸੇ ਹੁਕਮ ਕੀਯ ਪੰਜ ਭੁਜੰਗਨ। ਤਨਖਾਹ ਮਨਾਇ ਬਖਸਯੋ ਭਲ ਰੰਗਨ। 30।*
*ਸੁਬੇਗ ਸਿੰਘ ਤਬ ਸਭ ਗਲ ਕਹੀ। ਲਯਾਯੋ ਹੁਤੋ ਧਰ ਮੁਹਰੈ ਦਈ। 31।*

ਸਬੇਗ ਸਿੰਘ ਨੇ ਤਨਖਾਹ ਲੁਆਉਣ ਪਿੱਛੋਂ ਖਾਲਸੇ ਅੱਗੇ ਨਵਾਬ ਵੱਲੋਂ ਦਿਆਲਪੁਰ, ਕੰਗਣਪੁਰ ਤੇ ਝਬਾਲ ਦੇ ਪਰਗਣਿਆਂ ਦੀ ਜਾਗੀਰ ਜਿਸ ਦੀ ਆਮਦਨ ਇਕ ਲੱਖ ਰੁਪਿਆ ਸੀ, ਤੇ ਕੀਮਤੀ ਖਿਲਤ ਪੇਸ਼ ਕੀਤੀ। ਖਾਲਸੇ ਵਲੋਂ ਜੱਥੇਦਾਰ ਦਰਬਾਰਾ ਸਿੰਘ ਨੇ ਇਹ ਸਭ ਕੁਝ ਠੁਕਰਾ ਦਿੱਤਾ ਤੇ ਕਿਹਾ :

*ਦਰਬਾਰੈ ਸਿੰਘ ਅਗਯੋਂ ਕਹੀ। ਅਸੀਂ ਨਿਬਾਬੀ ਕਦ ਚਹੈਂ ਲਈ।*
*ਹਮ ਕੋ ਸਤਿਗੁਰ ਬਚਨ ਪਤਿਸ਼ਾਹੀ। ਹਮ ਕੌ ਜਾਪਤ ਢਿਗ ਸੋਊ ਆਹੀ।*

.....

*ਪਤਿਸਾਹੀ ਛੱਡ ਕਿਮ ਲਹੈਂ ਨਿਬਾਬੀ। ਪਰਾਧੀਨ ਜਿਹ ਮਾਂਹਿ ਖਰਾਬੀ।*[3]

ਪ੍ਰੰਤੂ ਸਬੇਗ ਸਿੰਘ ਦੇ ਕਹਿਣ 'ਤੇ ਖਾਲਸੇ ਨੇ ਵਿਚਾਰ ਕਰਕੇ ਜਾਗੀਰ ਲੈਣੀ ਪ੍ਰਵਾਨ ਕਰ ਲਈ, ਪਰ ਨਵਾਬੀ ਲੈਣ ਲਈ ਕੋਈ ਤਿਆਰ ਨਾ ਹੋਇਆ। ਜੱਥੇਦਾਰ ਦਰਬਾਰਾ ਸਿੰਘ ਨੇ ਤਾਂ ਨਾਂਹ ਕਰ ਹੀ ਦਿੱਤੀ ਸੀ, ਫਿਰ ਕਪੂਰ ਸਿੰਘ ਜੋ ਸੰਗਤ ਨੂੰ ਉਸ ਸਮੇਂ ਪੱਖਾ ਝੱਲ ਰਿਹਾ ਸੀ, ਨੂੰ ਨਵਾਬੀ ਦੇਣ ਦਾ ਫੈਸਲਾ ਕੀਤਾ ਗਿਆ। ਪ੍ਰੰਤੂ ਉਸ ਕਿਹਾ ਸੀ, ਕਿ ਇਹ ਸ਼ਾਹੀ ਖਿਲਤ, ਜਾਗੀਰ ਤੇ ਨਵਾਬੀ ਦੇ ਪ੍ਰਵਾਨੇ ਨੂੰ ਆਪਣੇ ਚਰਨਾਂ ਨਾਲ ਪਵਿੱਤਰ ਕਰ ਦੇਣ ਤਾਂ ਉਹ ਇਹ ਪਰਵਾਨ ਕਰ ਲਵੇਗਾ। ਇਸ ਬਾਰੇ ਰਤਨ ਸਿੰਘ ਭੰਗੂ ਦੇ ਸ਼ਬਦਾਂ ਵਿਚ ਇੰਝ ਕਿਹਾ ਗਿਆ ਹੈ :

*ਪੰਜ ਭੁਜੰਗੀਅਨ ਚਰਨੀ ਛੁਹਾਇ। ਧਰੋ ਸੀਸ ਮੋਹਿ ਪਵਿਤ੍ਰ ਕਰਾਇ।*
*ਪੰਜ ਭੁਜੰਗਰੀਅਨ ਚਰਨ ਬਲ ਪਾਈ। ਸਿੰਘ ਸਸੋ ਹੁਇ, ਪ੍ਰਬਤ ਭਏ ਰਾਈ।*
*ਬਾਜਨ ਕੋ ਚਿਰੀਆਂ ਤੋਰ ਖਾਹਿੰ। ਪਾਵੈ ਖਾਲਸੋ ਬਲ ਜਿਹ ਮਾਂਹਿ।*

3. *ਉਹੀ, ਪੰਨਾ 213*

*ਹੋਇ ਪ੍ਰਸੰਨ ਬਿਧ ਖਾਲਸੈ ਕਰੀ। ਪੁਸ਼ਾਕ ਨਿਬਾਬੀ ਕਪੂਰ ਸਿੰਘ ਧਰੀ।*[4]

ਖਾਨ ਬਹਾਦਰ ਜ਼ਕਰੀਆ ਖਾਂ ਦਾ ਸਿੰਘਾਂ ਨਾਲ ਜੋੜ ਕਰਨਾ ਇਕ ਸਿਆਸੀ ਚਾਲ ਸੀ। ਛੇਤੀ ਹੀ ਪਿੱਛੋਂ ਭਾਈ ਮਨੀ ਸਿੰਘ ਦੀ ਸ਼ਹਾਦਤ ਹੋਈ। ਸਿੰਘਾਂ ਨੇ ਫਿਰ ਪਹਿਲਾਂ ਵਾਂਗ ਹੱਲੇ ਜਾਰੀ ਰੱਖੇ। ਜਦੋਂ 1739 ਈ. 'ਚ ਨਾਦਰ ਖਾਂ ਹਿੰਦੁਸਤਾਨ 'ਤੇ ਹਮਲਾਵਰ ਹੋਇਆ ਤਾਂ ਸਿੰਘਾਂ ਨੇ ਉਸ ਦਾ ਮਾਲ ਵੀ ਲੁੱਟਿਆ ਤੇ ਢੱਕਾਂ ਛੁਡਾਈਆ। ਜ਼ਕਰੀਆ ਖਾਂ ਨੂੰ ਨਾਦਰ ਸ਼ਾਹ 'ਨੇ ਹੋਰ ਸਖਤੀ ਕਰਨ ਲਈ ਕਿਹਾ। ਸਿੰਘ ਵੀ ਆਪਣੀ ਵੱਲੋਂ ਢਿੱਲ ਨਹੀਂ ਸਨ ਕਰ ਰਹੇ। ਦਰਬਾਰ ਸਾਹਿਬ ਅੰਮ੍ਰਿਤਸਰ ਦੀ ਬੇਅਦਬੀ ਕਰਨ ਵਾਲੇ ਮੱਸਾ ਰੰਘੜ ਮੰਡਿਆਲੀ ਦਾ ਸਿਰ ਵੱਢ ਕੇ ਮਹਿਤਾਬ ਸਿੰਘ ਮੀਰਾਂਕੋਟ ਤੇ ਸੁੱਖਾ ਸਿੰਘ ਮਾੜੀ ਕੰਬੋਕੀ ਨੇ ਬਹਾਦਰੀ ਦਾ ਇਕ ਹੋਰ ਕਾਂਡ ਲਿਖਿਆ। ਇਸ ਤਰ੍ਹਾਂ ਬੋਤਾ ਸਿੰਘ ਭੜਾਣੀਆ ਤੇ ਗਰਜਾ ਸਿੰਘ ਨੇ 101 ਮੁਸਲਮਾਨਾਂ ਨੂੰ ਨੂਰਦੀ ਸਰਾਂ ਕੋਲ ਰਾਤ ਭਰ ਦੇ ਟਾਕਰੇ ਪਿੱਛੋਂ ਮਾਰ ਕੇ ਆਪ ਵੀ ਸ਼ਹਾਦਤ ਪਾਈ। ਨਵਾਬ ਜ਼ਕਰੀਆ ਖਾਂ ਦਾ ਜ਼ੋਰ ਹੁਣ ਸ਼ਾਂਤੀ-ਪਸੰਦ ਸਿੱਖਾਂ, ਸਹਿਜਧਾਰੀ ਸਿੱਖਾਂ ਤੇ ਮਿਲਵਰਤਣ ਵਾਲੇ ਸਿੱਖਾਂ ਵੱਲ ਹੋ ਗਿਆ। ਭਾਈ ਤਾਰੂ ਸਿੰਘ, ਭਾਈ ਹਕੀਕਤ ਰਾਏ ਤੇ ਭਾਈ ਸਬੇਗ ਸਿੰਘ, ਸਾਹਿਬਾਜ਼ ਸਿੰਘ ਦੀਆਂ ਸ਼ਹਾਦਤਾਂ ਲਾਹੌਰ ਦੇ ਨਵਾਬ ਜ਼ਕਰੀਆ ਖਾਂ ਤੇ ਉਹਦੇ ਲੜਕੇ ਯਾਹੀਆ ਖਾਂ ਦੇ ਕਾਲੇ ਕਾਰਨਾਮਿਆਂ ਦਾ ਹੀ ਪ੍ਰਮਾਣ ਹਨ।

ਸਬੇਗ ਸਿੰਘ ਦਾ ਇਕ ਪੁੱਤਰ ਸੀ, ਸਾਹਿਬਾਜ਼ ਸਿੰਘ। ਉਹ ਬੜਾ ਸੋਹਣਾ ਜੁਆਨ ਤੇ 18 ਸਾਲ ਦੀ ਉਮਰ ਦਾ ਗੱਭਰੂ ਸੀ। ਉਹ ਮਕਤਬ ਵਿਚ ਕਾਜ਼ੀ ਪਾਸੋਂ ਫਾਰਸੀ ਪੜ੍ਹਿਆ ਕਰਦਾ ਸੀ। ਕਾਜ਼ੀ ਨੇ ਉਸਦੀ ਸਿਆਣਪ, ਸੂਝ-ਬੂਝ ਤੇ ਸੁੰਦਰ ਸੂਰਤ ਵੇਖ ਕੇ ਉਸ ਨੂੰ ਮੁਸਲਮਾਨ ਬਣਾਉਣ ਦੀ ਧਾਰ ਲਈ। ਉਸ ਉਪਰ ਇਸਲਾਮ ਦੀ ਨਿਰਾਦਰੀ ਦਾ ਝੂਠਾ ਇਲਜ਼ਾਮ ਲਾਇਆ ਤੇ ਸ਼ਕਾਇਤ ਲਾਹੌਰ ਦਰਬਾਰ ਵਿਚ ਭੇਜ ਦਿੱਤੀ। ਸੰਮਤ 1802 (1745 ਈ.) ਵਿਚ ਸਾਹਿਬਾਜ਼ ਸਿੰਘ ਨੂੰ ਫੜ ਲਿਆ ਗਿਆ। ਨਾਲ ਹੀ ਪਿਤਾ ਵੀ ਗ੍ਰਿਫਤਾਰ ਕਰ ਲਿਆ ਗਿਆ। ਭੰਗੂ ਲਿਖਦਾ ਹੈ :-

*ਸੁਬੇਗ ਸਿੰਘ ਫੜ ਜੰਬਰੋ ਮੰਗਾਯਾ। ਤਿਸਕਾ ਬੇਟਾ ਸਾਥ ਫੜਾਯਾ।*
*ਕਹਯੋ ਨੁਾਬ ਤੁਮ ਆਵੋ ਦੀਨ। ਲੇਵੋ ਦਾਮ ਔ ਕਾਮ ਜਮੀਨ।*
*ਨਹੀਂ ਤੋ ਮਰਨੋ ਕਰ ਮਨਜ਼ੂਰ। ਚੜ੍ਹੋ ਚਰਖ ਗਿਰ ਹੋਵੋ ਚੂਰ।*
*ਸੁਬੇਗ ਸਿੰਘ ਤਬ ਕੁਰਨਸ਼ ਕਰੀ। ਧੰਨ ਚਰਖੜੀ ਧੰਨ ਯਹ ਘਰੀ।*

...................................

*ਜੈਸੇ ਤੁਮੈ ਦੀਨ ਹੈ ਪਯਾਰਾ। ਤੈਸੇ ਹੀ ਹੈ ਸਰਮ ਹਮਾਰਾ।*
*ਚਾੜ੍ਹ ਚਰਖੜੀ ਅਬੈ ਮਰਾਵੋ। ਮਾਰੋ ਅਬੈ ਨ ਦੇਰ ਲਗਾਵੋ।*[5]

ਇਹਨਾਂ ਦੀ ਗ੍ਰਿਫਤਾਰੀ ਜ਼ਕਰੀਆ ਖਾਨ ਦੇ ਪੁੱਤਰ ਯਾਹੀਆ ਖਾਂ ਦੇ ਸਮੇਂ ਦਾ ਅਤਿ ਘਿਨਾਉਣਾ ਕਾਂਡ ਹੈ। ਜ਼ਕਰੀਆ ਖਾਂ ਦੇ ਪੁੱਤਰ ਯਾਹੀਆ ਖਾਂ ਨੇ ਸਬੇਗ ਸਿੰਘ ਦੀ ਸਾਰੀ

4. *ਉਹੀ, 214*
5. *ਉਹੀ, ਪੰਨਾ 263*

ਪਿਛਲੀ ਸੇਵਾ ਭੁਲਾ ਦਿੱਤੀ। ਬਿਨਾਂ ਕਾਰਨ ਹੀ ਪਿਉ ਪੁੱਤਰ ਨੂੰ ਇਸਲਾਮ ਵਿਰੋਧੀ ਤੇ ਸਰਕਾਰੀ ਵੈਰੀ ਕਹਿ ਕੇ ਚਰਖੜੀਆਂ 'ਤੇ ਚਾੜ੍ਹਿਆ ਗਿਆ।

ਨਵਾਬ ਨੇ ਸਬੇਗ ਸਿੰਘ ਤੇ ਸਾਹਿਬਾਜ਼ ਸਿੰਘ ਨੂੰ ਬਹੁਤ ਤਸੀਹੇ ਦਿੱਤੇ। ਨਵਾਬ ਨੇ ਕਿਹਾ :

*ਨਵਾਬ ਕਹੀ 'ਸੁਨ ਸਿੱਖ ਸੁਬੇਗ। ਬਚਾਉ ਪੁਤ੍ਰ ਕੋ ਚਲਤੀ ਤੇਗ।*
*ਰੱਖ ਪੁਤ੍ਰ ਕੋ ਜੜ ਤੁਝ ਰਹੈ। ਤੂੰ ਕਹੁ, ਮੁਖ ਤੇ ਕਲਮਾ ਕਹੈ।*
*ਕਰੋਂ ਕਤਲ ਤੁਝ ਮਾਰੋਂ ਗ੍ਰਾਮ। ਸਿਖਾਇ ਪੁਤ੍ਰ ਕਰ ਦੀਨ ਕਰਾਮ।*
*ਯਾ ਪੀਛੇ ਮੈਂ ਰਾਖੋ ਤੋਹਿ। ਤੂੰ ਭੀ ਪੁਤ੍ਰ ਸੌਂ ਕਰ ਕਛੁ ਮੋਹਿ।*
*ਪੁੱਤਰ ਤੇ ਹੀ ਰਹਿ ਹੈਂ ਬੰਸ। ਬਿਨਾਂ ਪੁਤ੍ਰ ਹ੍ਵੈ ਹੈਂ ਨਿਰਬੰਸ।*[6]

ਅੱਗੋਂ ਸਬੇਗ ਸਿੰਘ ਨੇ ਉੱਤਰ ਦਿੱਤਾ :-

*ਸਿੱਖਨ ਕਾਜ ਸੁ ਗਰੂ ਹਮਾਰੇ। ਸੀਸ ਦੀਓ ਨਿਜ ਸਨ ਪਰਵਾਰੇ।*
*ਚਾਰੇ ਪੁੱਤਰ ਜਾਨ ਕੁਹਾਏ। ਸੋ ਚੰਡੀ ਕੀ ਭੇਟ ਕਰਾਏ।*
*ਹਮ ਕਾਰਨ ਗੁਰ ਕੁਲਹਿ ਗਵਾਈ। ਹਮ ਕੁਲ ਰਾਖੈਂ ਕੌਣ ਬਡਾਈ?*[7]

ਨਵਾਬ ਖਾਨ ਬਹਾਦਰ ਜ਼ਕਰੀਆ ਖਾਨ ਦੇ ਪੁੱਤਰ ਯਾਹੀਆ ਖਾਨ ਨੇ ਸਬੇਗ ਸਿੰਘ ਤੇ ਉਹਦੇ ਪੁੱਤਰ ਸਾਹਿਬਾਜ਼ ਸਿੰਘ ਨੂੰ ਇਸਲਾਮ ਵਿਚ ਲਿਆਉਣ ਲਈ ਬੜੇ ਹੱਥ-ਕੰਡੇ ਵਰਤੇ, ਤਸੀਹੇ ਦਿੱਤੇ। ਝੂਠ, ਮਕਰ ਤੋਂ ਵੀ ਕੰਮ ਲਿਆ, ਪਰ ਦੋਵੇਂ ਪਿਉ ਪੁੱਤ ਸਿੱਖੀ ਵਿਚ ਅਡੋਲ ਰਹੇ।

ਚਰਖੜੀ 'ਤੇ ਚਾੜ੍ਹਨ ਦਾ ਭਾਵੇਂ ਦੁੱਖ ਬਹੁਤ ਸੀ ਪਰ ਸਬੇਗ ਸਿੰਘ ਨੇ ਸਿਦਕ ਨਾ ਹਾਰਿਆ। ਉਹ ਵਾਹਿਗੁਰੂ ਦਾ ਜਾਪ ਕਰਦੇ ਰਹੇ :-

*ਉਚੋ ਚਾੜ੍ਹ ਫਿਰ ਬਹੁਤ ਘੁਮਾਇਆ। ਵਾਹਿਗੁਰੂ ਤਿਨ ਨਾਹਿ ਭੁਲਾਇਆ।*[8]

ਫਿਰ ਉਹਨਾਂ ਦੇ ਪੁੱਤਰ ਸਾਹਿਬਾਜ਼ ਸਿੰਘ ਨੂੰ ਪਿਤਾ ਦੇ ਸਾਮ੍ਹਣੇ ਚਰਖੜੀ ਉੱਤੇ ਚਾੜ੍ਹਿਆ ਗਿਆ। ਦੋਵੇਂ ਚਰਖੜੀਆਂ ਚਲਦੀਆਂ ਰਹੀਆਂ। ਗੁਰੂ ਦੇ ਸਿੱਖ ਕਸ਼ਟ ਝੱਲਦੇ ਤੇ ਅਕਾਲ ਅਕਾਲ ਕਹਿੰਦੇ ਗਏ। ਝਰਖੜੀਆਂ ਰੋਕ ਕੇ ਕਈ ਵਾਰ ਉਹਨਾਂ ਨੂੰ ਇਸਲਾਮ ਕਬੂਲ ਕਰਨ ਲਈ ਕਿਹਾ ਜਾਂਦਾ ਪਰ ਉਹ ਆਖਰੀ ਸੁਆਸਾਂ ਤਕ ਅਡੋਲ ਰਹੇ।

ਰਤਨ ਸਿੰਘ ਭੰਗੂ ਲਿਖਦਾ ਹੈ :-

*ਜੇਤੇ ਇਲਮ ਕਲਾਮ ਕੇ ਕਰਤ ਗਏ ਸਭ ਹਾਰ। ਕੁਛ ਨਹਿੰ ਲਾਗੇ ਖਾਲਸੇ ਹੋਏ ਕਰਤ ਖੁਵਾਰ।*
*ਨਵਾਬ ਗਯੋ ਥਕ ਦੁਖ ਕੋ ਦੇਤ। ਪਾਯੋ ਨਾਹੀਂ ਤਿਨ ਗੁਰ ਭੇਤ।*[9]

ਅੰਤ ਸਿੰਘ ਸੁਆਸ-ਸੁਆਸ ਵਾਹਿਗੁਰੂ ਅਲਾਪਦੇ ਅਕਾਲ ਪੁਰਖ ਦੀ ਗੋਦ ਵਿਚ ਜਾ ਬਿਰਾਜੇ। ਇਹਨਾਂ ਪਿਉ ਪੁੱਤਰਾਂ ਦੀ ਸ਼ਹਾਦਤ ਵੀ ਸਿੱਖ ਧਰਮ ਦੀ ਮਹਾਨਤਾ, ਅਜਿੱਤਤਾ ਤੇ ਸਿੱਖੀ ਵਿਸ਼ਵਾਸ ਤੇ ਸ਼ਰਧਾ ਦੀ ਇਕ ਹੋਰ ਅਨੂਠੀ ਗਾਥਾ ਹੈ।

---

*6. ਉਹੀ, ਪੰਨਾ 264*　　*7. ਉਹੀ, ਪੰਨਾ 265*
*8. ਉਹੀ, ਪੰਨਾ 264*　　*9. ਉਹੀ, ਪੰਨਾ 267*

# ਬਾਬਾ ਦੀਪ ਸਿੰਘ ਜੀ

ਬਾਬਾ ਦੀਪ ਸਿੰਘ ਜੀ ਦਾ ਜਨਮ ਲਾਹੌਰ ਜ਼ਿਲੇ (ਹੁਣ ਇਹ ਪਾਕਿਸਤਾਨ ਬਣ ਜਾਣ ਪਿੱਛੋਂ, ਅੰਮ੍ਰਿਤਸਰ ਜ਼ਿਲੇ ਦੇ ਉਪਮੰਡਲ ਪੱਟੀ ਦਾ ਭਾਗ ਹੈ) ਦੇ ਪਿੰਡ ਪਹੂਵਿੰਡ ਵਿਚ 26 ਜਨਵਰੀ, 1682 ਈ. ਨੂੰ ਪਿਤਾ ਭਗਤਾ ਜੀ ਤੇ ਮਾਤਾ ਜੀਊਣੀ ਦੇ ਘਰ ਹੋਇਆ। ਬਚਪਨ ਤੋਂ ਹੀ ਆਪ ਬੜੇ ਨਰੋਏ ਤੇ ਸੁਡੋਲ ਸਰੀਰ ਦੇ ਮਾਲਕ ਸਨ। ਉਹ ਦ੍ਰਿੜ੍ਹ ਤੇ ਸਿਰੜੀ ਯੁਵਕ ਸਨ। ਉਹਨਾਂ ਦਾ ਬਚਪਨ ਪਿੰਡ ਵਿਚ ਹੀ ਗੁਜ਼ਰਿਆ। ਉਹਨਾਂ ਦੇ ਪਿਤਾ ਭਾਈ ਭਗਤਾ ਆਪਣੀ ਜੁਆਨੀ ਸਮੇਂ ਤੋਂ ਹੀ ਗੁਰੂ-ਦਰਬਾਰ ਦੇ ਸੇਵਕ ਸਨ। ਉਹਨਾਂ ਨੇ ਆਪਣਾ ਤਨ, ਮਨ ਤੇ ਧਨ ਗੁਰੂ ਦੇ ਅਰਪਿਤ ਕੀਤਾ ਹੋਇਆ ਸੀ।

ਬਾਬਾ ਦੀਪ ਸਿੰਘ ਚੜ੍ਹਦੀ ਜਵਾਨੀ ਸਮੇਂ ਆਪਣੇ ਮਾਤਾ ਪਿਤਾ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਪਹੁੰਚੇ। ਬਾਕੀ ਪਰਿਵਾਰ ਤਾਂ ਆਨੰਦਪੁਰ ਦਰਸ਼ਨ ਕਰਨ ਉਪਰੰਤ ਪਿੰਡ ਪਹੂਵਿੰਡ ਮੁੜ ਗਿਆ ਪਰ ਬਾਬਾ ਦੀਪ ਸਿੰਘ ਅੰਮ੍ਰਿਤ ਛੱਕ ਕੇ ਸਿੰਘ ਸਜ ਗਿਆ ਤੇ ਗੁਰੂ ਜੀ ਨੇ ਉਹਨਾਂ ਨੂੰ ਆਪਣੀ ਸੁਵੱਲੀ ਨਦਰਿ ਹੇਠ ਆਨੰਦਪੁਰ ਸਾਹਿਬ ਹੀ ਰੱਖ ਲਿਆ। ਬਾਬਾ ਦੀਪ ਸਿੰਘ ਦੀ ਸਮੁੱਚੀ ਸਿਖਿਆ ਦਾ ਪ੍ਰਬੰਧ ਗੁਰੂ ਜੀ ਨੇ ਆਪ ਕੀਤਾ। ਸਿੱਖਿਆ ਵਿਚ ਬਾਣੀ ਦਾ ਅਰਥ-ਬੋਧ ਤੇ ਸ਼ਸਤਰਾਂ ਦੀ ਵਿਦਿਆ ਸ਼ਾਮਿਲ ਸੀ। ਇਸ ਤਰ੍ਹਾਂ ਬਾਬਾ ਦੀਪ ਸਿੰਘ ਨੂੰ ਸ਼ਾਸਤਰ ਤੇ ਸ਼ਸਤਰ ਵਿਦਿਆ ਗੁਰੂ ਜੀ ਦੀ ਦੇਖ-ਰੇਖ ਵਿਚ ਹੀ ਪ੍ਰਾਪਤ ਹੋਈ। ਇਹ ਠੀਕ ਹੈ ਕਿ ਬਾਬਾ ਦੀਪ ਸਿੰਘ ਨੇ ਬਚਪਨ ਤੋਂ ਜਵਾਨੀ ਤਕ ਕਸਰਤ ਕਰਕੇ ਆਪਣਾ ਜੁੱਸਾ ਕਮਾਇਆ ਹੋਇਆ ਸੀ। ਆਨੰਦਪੁਰ ਆ ਕੇ ਨੇਜ਼ਾ-ਬਾਜ਼ੀ, ਤੀਰ-ਅੰਦਾਜ਼ੀ ਤੇ ਘੋੜ-ਸਵਾਰੀ ਦੇ ਕਰਤੱਵਾਂ ਵਿਚ ਵੀ ਆਪ ਨੇ ਨਿਪੁੰਨਤਾ ਪ੍ਰਾਪਤ ਕਰ ਲਈ। ਕਿਹਾ ਜਾਂਦਾ ਹੈ ਕਿ ਬਾਬਾ ਦੀਪ ਸਿੰਘ ਨੇ ਤਿੰਨ ਸਾਲ ਗੁਰੂ ਜੀ ਦੀ ਸਰਪ੍ਰਸਤੀ ਹੇਠ ਰਹਿ ਕੇ, ਸੰਗਤੀ ਜੀਵਨ ਮਾਣ ਕੇ, ਅੰਮ੍ਰਿਤ ਨਾਲ ਆਪਣੇ ਆਪ ਨੂੰ ਸ਼ਿੰਗਾਰ ਕੇ, ਸ਼ਸਤਰਾਂ-ਅਸਤਰਾਂ ਨਾਲ ਸਮੁੱਚੀ ਸ਼ਖਸੀਅਤ ਨੂੰ ਸਜਾ-ਸੰਵਾਰ ਕੇ ਜਾਗਦੇ ਜੋਧੇ ਦੇ ਰੂਪ ਵਿਚ ਇਸ ਤਰ੍ਹਾਂ ਨਿਖਾਰ ਲਿਆ ਸੀ, ਜਿਵੇਂ ਉਹ ਗੁਰੂ-ਦਰਬਾਰ ਦੀ ਖਾਸ ਵਰੋਸਾਈ ਸ਼ਖਸੀਅਤ ਹੋਵੇ।

ਬਾਬਾ ਦੀਪ ਸਿੰਘ ਨੇ ਆਨੰਦਪੁਰ ਰਹਿੰਦਿਆਂ ਹੋਇਆਂ ਭਾਈ ਮਨੀ ਸਿੰਘ ਦੀ ਦੇਖ-

1. *ਗੁਰਮਤਿ ਪ੍ਰਕਾਸ਼, ਫਰਵਰੀ 1986 (ਪੰਨਾ 27, ਬਾਬਾ ਦੀਪ ਸਿੰਘ ਜੀ, ਪ੍ਰੋ. ਜੋਗਿੰਦਰ ਸਿੰਘ)*

ਰੇਖ ਵਿਚ ਪਵਿੱਤਰ ਧਾਰਮਿਕ ਗ੍ਰੰਥਾਂ ਤੇ ਗੁਰਬਾਣੀ ਦਾ ਡੂੰਘਾ ਅਧਿਐਨ ਵੀ ਕੀਤਾ। ਖਾਲਸੇ ਦੀ ਸਿਰਜਨਾ 'ਤੇ ਆਨੰਦਪੁਰ ਸਾਹਿਬ ਵਿਚ ਇਸ ਤੋਂ ਪਿੱਛੋਂ 1703 ਈ. ਤਕ ਜੋ ਵੀ ਯੁੱਧ ਲੜੇ ਗਏ ਤੇ ਮੁੱਠ-ਭੇੜਾਂ ਹੋਈਆਂ, ਉਸ ਸਭ ਵਿਚ ਬਾਬਾ ਦੀਪ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਦੀ ਹਜ਼ੂਰੀ ਵਿਚ ਵਿਚਰਦੇ ਰਹੇ।

1703 ਈ. ਵਿਚ ਭਾਈ ਭਗਤਾ ਦੁਬਾਰਾ ਗੁਰੂ-ਦਰਸ਼ਨਾਂ ਲਈ ਆਨੰਦਪੁਰ ਆਏ ਤਾਂ ਉਹ ਗੁਰੂ ਜੀ ਦੀ ਆਗਿਆ ਲੈ ਕੇ ਦੀਪ ਸਿੰਘ ਨੂੰ ਆਪਣੇ ਨਾਲ ਆਪਣੇ ਪਿੰਡ ਪਹੂਵਿੰਡ ਲੈ ਗਏ। ਇਸ ਸਮੇਂ ਆਨੰਦਪੁਰ ਵਿਚ ਸ਼ਾਂਤੀ ਵੀ ਕਾਇਮ ਹੋ ਚੁਕੀ ਸੀ। ਪਰ ਜਦੋਂ 1704-05 ਵਿਚ ਫਿਰ ਪਹਾੜੀ ਰਾਜਿਆਂ ਤੇ ਮੁਗਲਾਂ ਨੇ ਇਕੱਠੇ ਹੋ ਕੇ ਆਨੰਦਪੁਰ ਨੂੰ ਘੇਰਾ ਪਾਇਆ ਤਾਂ ਬਾਬਾ ਦੀਪ ਸਿੰਘ ਜੀ ਗੁਰੂ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਏ।

ਜਦੋਂ 5 ਦਸੰਬਰ ਨੂੰ ਆਨੰਦਪੁਰ ਛੱਡਣ ਦਾ ਸਮਾਂ ਆਇਆ ਤਾਂ ਗੁਰੂ ਜੀ ਵਲੋਂ ਗੁਰੂ ਮਹਿਲਾਂ ਦੇ ਨਾਲ ਭਾਈ ਮਨੀ ਸਿੰਘ ਦੀ ਸੇਵਾ ਲਾਈ ਗਈ ਤਾਂ ਬਾਬਾ ਦੀਪ ਸਿੰਘ ਜੀ ਵੀ ਇਸ ਸੇਵਾ ਤੇ ਸੁਰੱਖਿਆ ਦੇ ਕਾਰਜ ਵਿਚ ਮਾਤਾ ਸਾਹਿਬ ਦੇਵਾਂ ਤੇ ਮਾਤਾ ਸੁੰਦਰੀ ਜੀ ਦੇ ਅੰਗ-ਸੰਗ ਰਹੇ। ਗੁਰੂ ਮਹਿਲਾਂ ਨੂੰ ਦਿੱਲੀ ਛੱਡ ਕੇ, ਬਾਬਾ ਦੀਪ ਸਿੰਘ ਗੁਰੂ ਜੀ ਦੀ ਆਗਿਆ ਨਾਲ ਤਲਵੰਡੀ ਸਾਬੋ (ਦਮਦਮਾ ਸਾਹਿਬ) ਪਹੁੰਚ ਗਏ, ਜਿਥੇ ਗੁਰੂ ਗੋਬਿੰਦ ਸਿੰਘ ਜੀ ਮੁਕਤਸਰ ਦਾ ਯੁੱਧ ਜਿੱਤਣ ਉਪਰੰਤ ਠਹਿਰੇ ਹੋਏ ਸਨ। ਗੁਰੂ ਸਾਹਿਬ ਏਥੇ ਨੌਂ ਮਹੀਨੇ ਦੇ ਲਗਭਗ ਰਹੇ ਸਨ। ਉਹਨਾਂ ਨੇ ਭਾਈ ਮਨੀ ਸਿੰਘ ਤੇ ਬਾਬਾ ਦੀਪ ਸਿੰਘ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬਾਂ ਦੀਆਂ ਹੱਥ-ਲਿਖਤ ਬੀੜਾਂ ਤਿਆਰ ਕਰਨ ਦੇ ਆਦੇਸ਼ ਦਿੱਤੇ। ਜਦੋਂ ਗੁਰੂ ਜੀ ਦੱਖਣ ਵੱਲ ਤੁਰੇ ਤਾਂ ਬਾਬਾ ਦੀਪ ਸਿੰਘ ਜੀ ਨੂੰ ਫਿਰ ਗੁਰੂ ਮਹਿਲਾਂ ਦੀ ਸੇਵਾ ਵਿਚ ਭੇਜ ਦਿੱਤਾ।

ਜਦੋਂ 7 ਅਕਤੂਬਰ 1708 ਈ. ਨੂੰ ਗੁਰੂ ਗੋਬਿੰਦ ਸਿੰਘ ਜੀ ਨਦੇੜ ਵਿਖੇ ਜੋਤੀ ਜੋਤ ਸਮਾ ਗਏ ਤਾਂ ਕੁਝ ਸਮਾਂ ਪੰਜਾਬ ਵਿਚ ਜ਼ਾਲਮਾਂ ਦੀ ਸੋਧ-ਸੁਧਾਈ ਲਈ ਭੇਜੇ ਬੰਦਾ ਸਿੰਘ ਨੇ ਪੰਜਾਬ ਵਿਚ ਸਮਾਣਾ, ਸਢੌਰਾ ਤੇ ਸਰਹੰਦ ਆਦਿ ਥਾਵਾਂ 'ਤੇ ਖਾਲਸਈ ਅਜਿੱਤਤਾ ਦਾ ਝੰਡਾ ਝੁਲਾਇਆ ਤਾਂ ਉਸ ਸਮੇਂ ਦੀਆਂ ਲੜੀਆਂ ਲੜਾਈਆਂ ਵਿਚ ਬਾਬਾ ਦੀਪ ਸਿੰਘ ਵੀ ਸ਼ਾਮਲ ਹੋਏ ਤੇ ਬਹਾਦਰੀ ਦੇ ਕਾਰਨਾਮੇ ਕਰਨ ਵਿਚ ਮੂਹਰੀ ਬਣੇ। ਬੰਦਾ ਸਿੰਘ ਬਹਾਦਰ ਦਾ ਜਦੋਂ ਤੱਤ ਖਾਲਸਾ ਨਾਲ ਮੱਤ-ਭੇਦ ਉਭਰਨ ਲੱਗਾ ਤਾਂ 1714 ਈ. ਵਿਚ ਬਾਬਾ ਦੀਪ ਸਿੰਘ ਆਪਣੇ ਬਹਾਦਰ ਸਾਥੀਆਂ ਨਾਲ ਦਮਦਮਾ ਸਾਹਿਬ ਪਰਤ ਆਏ ਤੇ ਉਥੇ ਆਪਣੇ ਯੋਧਿਆਂ ਨਾਲ ਦਮਦਮੀ ਟਕਸਾਲ ਦਾ ਕਾਰਜ ਆਰੰਭ ਕਰ ਦਿੱਤਾ। ਧਾਰਮਿਕ ਗ੍ਰੰਥਾਂ ਦੀ ਵਿਦਿਆ ਦੇਣਾ ਤੇ ਸ਼ਸਤਰਾਂ ਦੀ ਸਿਖਲਾਈ ਦੇਣਾ ਉਹਨਾਂ ਦੀ ਟਕਸਾਲ ਦਾ ਉਦੇਸ਼ ਹੋ ਗਿਆ। 1726 ਈ. ਵਿਚ ਉਹਨਾਂ ਗੁਰੂ ਗ੍ਰੰਥ ਸਾਹਿਬ ਦੇ ਚਾਰ ਉਤਾਰੇ ਤਿਆਰ ਕੀਤੇ। ਇਹ ਉਤਾਰੇ ਗੁਰੂ ਗੋਬਿੰਦ ਸਿੰਘ ਦੀ ਨਿਗਰਾਨੀ ਹੇਠ ਭਾਈ ਮਨੀ ਸਿੰਘ ਵਲੋਂ ਤਿਆਰ ਕੀਤੀ ਦਮਦਮਾ ਸਾਹਿਬ ਵਾਲੀ ਬੀੜ

ਦੇ ਕੀਤੇ ਗਏ[2]। ਬਾਬਾ ਦੀਪ ਸਿੰਘ ਦੀ ਵੱਡੀ ਵਿਸ਼ੇਸ਼ਤਾ ਇਹ ਸੀ ਕਿ ਉਹ ਬਾਣੇ ਤੇ ਬਾਣੀ ਦੋਹਾਂ 'ਚ ਪਰਪੱਕ ਸਨ ਤੇ ਸ਼ਸਤਰਾਂ ਤੇ ਸਿੱਖ ਸ਼ਾਸਤਰਾਂ (ਧਰਮ-ਗ੍ਰੰਥ) ਵਿਚ ਉਹਨਾਂ ਨੂੰ ਪੂਰੀ ਪਰਪੱਕਤਾ ਸੀ। ਜੰਗ ਦਾ ਸਮਾਂ ਆਇਆ ਤਾਂ ਉਹ ਕੌਮੀ ਅਣਖ ਦੀ ਖਾਤਰ ਹਥਿਆਰਾਂ ਨਾਲ ਲੈਸ ਹੋ ਕੇ ਅੱਗੇ ਹੋ ਲੜੇ। ਸ਼ਾਂਤੀ ਦੇ ਸਮੇਂ ਉਹਨਾਂ ਕਲਮ ਦੀ ਵਰਤੋਂ ਕੀਤੀ ਤੇ ਧਰਮ ਤੇ ਕੌਮ ਦੀ ਜਾਗ੍ਰਤੀ ਲਈ ਆਪਣੇ ਆਪ ਨੂੰ ਅਰਪਿਤ ਕੀਤਾ। ਬਾਬਾ ਦੀਪ ਸਿੰਘ ਜੀ ਨੇ 1715 ਤੋਂ 1726 ਈ. ਤਕ ਲਗਪਗ 11 ਸਾਲ ਦਮਦਮੀ ਬੀੜ ਦੇ ਹੱਥ-ਲਿਖਤ ਰੂਪ ਤਿਆਰ ਕਰਨ ਵਿਚ ਲਾਏ। ਇਹਨਾਂ ਨੇ ਦਮਦਮੀ ਬੀੜ ਦੇ ਚਾਰ ਸਰੂਪ ਤਿਆਰ ਕੀਤੇ ਸਨ। ਬਾਬਾ ਜੀ ਦੇ ਹੱਥੀਂ ਤਿਆਰ ਦਮਦਮੀ ਬੀੜ ਦੇ ਚਾਰ ਸਰੂਪ ਪਹਿਲੀ ਵਾਰ ਪੰਥ ਦੇ ਇਤਿਹਾਸਕ ਚਾਰ ਤਖ਼ਤਾਂ 'ਤੇ ਪ੍ਰਕਾਸ਼ ਹੋਏ[3]। ਇਸ ਗੌਰਵਮਈ ਗਾਥਾ ਦਾ ਨਾਇਕ ਬਾਬਾ ਦੀਪ ਸਿੰਘ ਹੀ ਸੀ।

ਬਾਬਾ ਦੀਪ ਸਿੰਘ ਜੀ 1726 ਈ: ਤੋਂ ਲੈ ਕੇ 1757 ਤਕ, ਪੂਰੇ 31 ਸਾਲ ਦਮਦਮਾ ਸਾਹਿਬ ਨਾਲ ਜੁੜੇ ਰਹੇ। ਇਸ ਤਰ੍ਹਾਂ ਉਹ 'ਦਮਦਮੀ ਟਕਸਾਲ' ਦੇ ਮੂਲ ਸੰਚਾਲਕ ਤੇ ਮੋਢੀ ਦੀ ਹੈਸੀਅਤ ਵਿਚ ਸਿੱਖ ਇਤਿਹਾਸ ਵਿਚ ਉੱਚ-ਦੁਮਾਲੜਾ ਅਸਥਾਨ ਰੱਖਣ ਵਾਲੇ ਵਿਦਵਾਨ ਤੇ ਯੋਧੇ ਸਨ।

ਇਕ ਪਾਸੇ ਤਾਂ ਉਹ ਬਾਣੀ ਦਾ ਬੋਧ ਕਰਵਾ ਕੇ, ਗੁਰੂ ਜੀ ਦੇ ਆਦੇਸ਼ ਅਨੁਸਾਰ "ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ" ਸਿੱਖਾਂ ਵਿਚ ਨਵਾਂ ਧਾਰਮਿਕ ਜੋਸ਼ ਭਰਦੇ ਸਨ ਤਾਂ ਦੂਸਰੇ ਪਾਸੇ ਉਹ ਸਿੰਘ ਸੂਰਮਿਆਂ ਦੇ ਜੱਥੇ ਤਿਆਰ ਕਰਕੇ ਜਿੱਥੇ ਵੀ ਤੇ ਜਦੋਂ ਵੀ ਲੋੜ ਪੈਂਦੀ, ਮੈਦਾਨ ਵਿਚ ਜਾ ਕੇ ਜੈਕਾਰੇ ਬੁਲਾਉਂਦੇ ਸਨ।

1732 ਈ: ਵਿਚ ਉਹਨਾਂ ਨੇ ਬਾਬਾ ਆਲਾ ਸਿੰਘ ਦੀ ਸਹਾਇਤਾ ਕੀਤੀ ਜਦੋਂ ਭੱਟੀ ਤੇ ਮੰਝ ਰਾਜਪੂਤਾਂ ਨੇ ਉਸ ਨੂੰ ਬਰਨਾਲਾ ਵਿਚ ਘੇਰਾ ਪਾ ਲਿਆ ਸੀ।

1733 ਈ: ਵਿਚ ਜਦੋਂ ਸਿੰਘਾਂ ਦੀ ਲਾਹੌਰ ਦੇ ਨਵਾਬ ਖਾਨ ਬਹਾਦਰ ਜ਼ਕਰੀਆ ਖਾਂ ਨਾਲ ਸੁਲਹ ਹੋਈ ਤਾਂ ਸਿੱਖਾਂ ਨੂੰ ਸੂਬਾ ਲਾਹੌਰ ਨੇ ਜਾਗੀਰ ਦੇ ਦਿੱਤੀ ਤਾਂ ਬਾਬਾ ਦੀਪ ਸਿੰਘ ਨਵਾਬ ਕਪੂਰ ਸਿੰਘ ਦੇ ਜੱਥੇ ਨਾਲ ਜਾ ਰਲੇ। ਬਾਬਾ ਦੀਪ ਸਿੰਘ ਇਸ ਸਮੇਂ 52 ਸਾਲ ਦੇ ਸਨ ਤੇ ਉਹਨਾਂ ਨੂੰ ਉਮਰ ਦੇ ਲਿਹਾਜ਼ ਨਾਲ ਬਾਬਾ ਆਖਿਆ ਜਾਂਦਾ ਸੀ ਤਾਂ ਉਦੋਂ ਬਾਬਾ ਦੀਪ ਸਿੰਘ ਨੂੰ ਦਲ ਖਾਲਸਾ ਦੇ ਬੁੱਢਾ ਦਲ ਦੇ ਇਕ ਜੱਥੇ ਦਾ ਮੁਖੀ ਬਣਾਇਆ ਗਿਆ। ਜਦੋਂ 1748 ਈ: ਵਿਚ ਸਿੱਖਾਂ ਦੇ 65 ਜੱਥੇ ਤੋੜ ਕੇ ਬਾਰਾਂ ਭਾਗ ਕੀਤੇ ਗਏ ਤੇ ਉਹਨਾਂ ਨੂੰ ਅੱਗੇ ਜਾ ਕੇ ਮਿਸਲਾਂ ਦਾ ਨਾਮ ਦਿੱਤਾ ਗਿਆ ਤਾਂ ਬਾਬਾ ਦੀਪ ਸਿੰਘ ਇਕ ਮਿਸਲ ਜੋ ਮਰਜੀਵੜਿਆਂ ਦੀ ਮਿਸਲ ਸੀ, ਉਸ ਦੇ ਆਗੂ ਥਾਪੇ ਗਏ। ਇਸ ਮਿਸਲ ਦਾ ਨਾਮ ਇਤਿਹਾਸ ਵਿਚ 'ਸ਼ਹੀਦ ਮਿਸਲ' ਕਰਕੇ ਉੱਘਾ ਹੈ। ਇਸ ਮਿਸਲ ਦੇ ਅਧਿਕਾਰ ਖੇਤਰ ਵਿਚ ਵਧੇਰੇ ਇਲਾਕੇ ਸਤਲੁਜ

2. *Encyclopaedia of Sikhsim, p. 588*

3. *ਗੁਰਮਤਿ ਪ੍ਰਕਾਸ਼, ਫਰਵਰੀ 1989, ਪੰ. 30*

ਦਰਿਆ ਤੋਂ ਦੱਖਣ ਵਾਲੇ ਪਾਸੇ ਸਨ, ਖਾਸ ਕਰਕੇ ਅੰਬਾਲਾ ਖੇਤਰ ਦੇ ਇਲਾਕੇ। ਸ਼ਹੀਦ ਮਿਸਲ ਦੇ ਸਰਦਾਰਾਂ ਦੇ ਅਧਿਕਾਰ ਵਿਚ ਸਾਹਜਾਦਪੁਰ, ਡਰੌਲੀ ਤੇ ਤੰਗੌਰੀਏ ਸਰਦਾਰ ਇਸੇ ਮਿਸਲ ਦੇ ਸਨ।[4]

ਬਾਬਾ ਦੀਪ ਸਿੰਘ ਦੀ ਅਗਵਾਈ ਵਾਲੀ ਸ਼ਹੀਦ ਮਿਸਲ ਦਾ ਮੁੱਖ ਅਸਥਾਨ ਦਮਦਮਾ ਸਾਹਿਬ ਹੀ ਰਿਹਾ। ਜਿਸ ਬੁਰਜ ਵਿਚ ਬਾਬਾ ਜੀ ਰਿਹਾ ਕਰਦੇ ਸਨ, ਉਹ ਅੱਜ ਵੀ ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਨੇੜੇ ਬੁਰਜ ਬਾਬਾ ਦੀਪ ਸਿੰਘ ਕਰਕੇ ਪ੍ਰਸਿੱਧ ਹੈ।

## *ਬਾਬਾ ਦੀਪ ਸਿੰਘ ਜੀ ਦੀ ਸ਼ਹਾਦਤ*

ਬਾਬਾ ਦੀਪ ਸਿੰਘ ਦੀ ਸ਼ਹਾਦਤ ਉਹਨਾਂ ਦੀ ਜ਼ਿੰਦਗੀ ਦਾ ਆਖਰੀ ਤੇ ਸਿੱਖ ਇਤਿਹਾਸ ਵਿਚ ਸ਼ਹੀਦੀ ਦੀ ਪ੍ਰਮੁੱਖ ਗਾਥਾ ਹੈ। ਅਹਿਮਦ ਸ਼ਾਹ ਅਬਦਾਲੀ ਨੇ ਚੌਥਾ ਹਮਲਾ ਕਰਕੇ 1756-57 ਨੂੰ ਪੰਜਾਬ ਨੂੰ ਆਪਣੇ ਰਾਜ ਦਾ ਅੰਗ ਬਣਾ ਲਿਆ। ਉਸ ਨੇ ਜਹਾਨ ਖਾਂ ਨੂੰ ਆਪਣੇ ਪੁੱਤਰ ਤੈਮੂਰ ਦਾ ਸਹਾਇਕ ਬਣਾਇਆ। ਤੈਮੂਰ ਲਾਹੌਰ ਦੇ ਸੂਬੇ ਦਾ ਵਾਇਸਰਾਇ ਸੀ ਤੇ ਜਹਾਨ ਖਾਂ ਉਪ-ਵਾਇਸਰਾਇ। ਜਹਾਨ ਖਾਂ ਨੇ 1757 ਈ. ਦੇ ਮਈ ਮਹੀਨੇ ਵਿਚ ਅੰਮ੍ਰਿਤਸਰ ਵਿਚ ਰਾਮ-ਰੌਣੀ ਦਾ ਕਿਲ੍ਹਾ ਨੇਸਤੋ-ਨਾਬੂਦ ਕਰ ਦਿੱਤਾ ਤੇ ਉਸਦੇ ਮਲਬੇ ਨਾਲ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ਨੂੰ ਮਿੱਟੀ ਘੱਟੇ ਨਾਲ ਪੂਰ ਦਿੱਤਾ। ਬਾਬਾ ਦੀਪ ਸਿੰਘ ਜੀ ਨੂੰ ਜਦੋਂ ਇਹ ਹਿਰਦੇ-ਵੇਧਕ ਘਟਨਾ ਦੀ ਜਾਣਕਾਰੀ ਮਿਲੀ ਤਾਂ ਉਹ ਆਪਣੇ ਜੱਥੇ ਨਾਲ ਸ੍ਰੀ ਅੰਮ੍ਰਿਤਸਰ ਵੱਲ ਚਲ ਪਏ। ਬਾਬਾ ਜੀ ਦੀ ਅਗਵਾਈ ਵਿਚ 5000 ਸਿਰਲੱਥ ਜੋਧੇ ਸਨ।

ਜਹਾਨ ਖਾਂ ਪਹਿਲਾਂ ਹੀ ਅੰਮ੍ਰਿਤਸਰ ਤੋਂ 8 ਕਿਲੋਮੀਟਰ ਦੂਰ ਗੋਹਲਵਾੜ ਦੇ ਅਸਥਾਨ ਤੇ ਡੇਰਾ ਲਾਈ ਬੈਠਾ ਸੀ। ਉਸ ਦੇ ਪਾਸ ਦੋ ਹਜ਼ਾਰ ਘੋੜ-ਸਵਾਰ ਸਨ। ਉਸ ਨੇ ਆਪਣੇ ਇਕ ਜਰਨੈਲ ਅਤਈ ਖਾਂ ਨੂੰ ਸਿੱਖਾਂ ਉਤੇ ਹਮਲਾ ਕਰਨ ਦੇ ਆਦੇਸ਼ ਦੇ ਦਿੱਤੇ। ਇਸ ਟੱਕਰ ਵਿਚ ਸਿੱਖਾਂ ਦਾ ਪਲੜਾ ਭਾਰੀ ਰਿਹਾ ਤੇ ਅਫਗਾਨ ਭੱਜ ਨਿਕਲੇ।

ਮਸਕੀਨ ਆਪਣੀ ਰਚਨਾ "ਤਹਿਮਾਸ-ਨਾਮਾ" ਵਿਚ ਵੀ ਲਿਖਦਾ ਹੈ: "ਸਿੱਖਾਂ ਨੂੰ ਪਤਾ ਲੱਗ ਗਿਆ ਤੇ ਚਾਰੇ ਪਾਸਿਆਂ ਤੋਂ ਸਾਡੇ ਤੇ ਹੱਲਾ ਬੋਲ ਦਿੱਤਾ। ਲੜਾਈ ਸ਼ੁਰੂ ਹੋ ਗਈ ਅਤੇ ਦੋਵੇਂ ਇਕ ਦੂਜੇ ਉਤੇ ਫਾਇਰ ਕਰਨ ਲੱਗੇ। ਸਿੱਖਾਂ ਨੇ ਸਾਨੂੰ ਨੇੜਿਉਂ ਘੇਰ ਲਿਆ ਅਤੇ ਹਰ ਪਾਸਿਉਂ ਲੜਾਈ ਤੇਜ਼ ਕਰ ਦਿੱਤੀ ਅਤੇ ਸਾਨੂੰ ਇੰਨਾ ਬੇਹੌਸਲਾ ਕਰ ਦਿੱਤਾ ਅਤੇ ਸਾਡੇ ਕਈ ਆਦਮੀ ਘਬਰਾਹਟ ਵਿਚ ਭੱਜ ਗਏ, ਜਿਹਨਾਂ ਨੂੰ ਜਹਾਨ ਖਾਨ ਡਰਾ ਧਮਕਾ ਕੇ ਫਿਰ ਵਾਪਸ ਲੈ ਕੇ ਆਇਆ।" ਹਰਿਮੰਦਰ ਸਾਹਿਬ ਦੀ ਹੋਈ ਬੇਦਅਬੀ ਦਾ ਬਦਲਾ ਲੈਣ ਲਈ ਸਿੱਖ ਗੁੱਸੇ ਨਾਲ ਜਾਨਾਂ ਹੂਲ ਕੇ ਲੜੇ ਅਤੇ ਅਫਗਾਨਾਂ ਦੇ ਛੱਕੇ ਛੁਡਾ ਦਿੱਤੇ। ਇਤਨੇ ਨੂੰ ਜਹਾਨ ਖਾਨ ਦਾ ਸਹਾਇਕ ਅਤਈ ਖਾਨ ਆਪਣੀ ਫੌਜ ਲੈ ਕੇ ਆ ਗਿਆ, ਜਿਸ ਨਾਲ ਸਿੱਖਾਂ ਦਾ

4. *ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 139*

ਪਲੜਾ ਉਲਟਾ ਹੋ ਗਿਆ। ਸਿੰਘ ਇਕ ਇਕ ਕਰਕੇ ਸ਼ਹੀਦ ਹੁੰਦੇ ਗਏ। ਇਥੇ ਹੀ ਘਮਸਾਨ ਦੀ ਲੜਾਈ ਵਿਚ ਬਾਬਾ ਦੀਪ ਸਿੰਘ ਜੀ ਨੂੰ ਧੌਣ ਉਤੇ ਇਕ ਘਾਤਕ ਘਾਵ ਲੱਗਾ। ਬਾਬਾ ਜੀ ਧੌਣ ਨੂੰ ਹੱਥ ਦਾ ਸਹਾਰਾ ਦਿੰਦੇ ਹੋਏ ਲੜਦੇ ਗਏ ਅਤੇ ਹਰਿਮੰਦਰ ਸਾਹਿਬ ਦੀ ਪਰਕਰਮਾ ਵਿਚ ਆਪਣਾ ਸੀਸ ਭੇਟ ਕੀਤਾ ਅਤੇ ਸ਼ਹੀਦ ਹੋ ਗਏ।"[5] ਹੋਰ ਸ਼ਹੀਦ ਹੋਣ ਵਾਲਿਆਂ ਸਿੰਘਾਂ ਵਿਚ ਬਾਬਾ ਨੌਧ ਸਿੰਘ ਚੱਬੇ ਪਿੰਡ ਕੋਲ ਤੇ ਭਾਈ ਮਘਰ ਸਿੰਘ, ਸੰਤ ਸਿੰਘ, ਸੱਜਣ ਸਿੰਘ, ਹੀਰਾ ਸਿੰਘ, ਨਿਹਾਲ ਸਿੰਘ, ਬਹਾਦਰ ਸਿੰਘ ਗੁਰੂ ਕੇ ਬਾਗ ਪਾਸ ਸ਼ਹੀਦ ਹੋਏ।

ਇਹ ਸ਼ਹਾਦਤ 11 ਨਵੰਬਰ 1757 ਨੂੰ ਹੋਈ। ਇੱਥੇ ਦੋ ਗੱਲਾਂ ਬਾਰੇ ਤਰਕ ਨਾਲ ਗੱਲ ਕਰਨ ਦੀ ਜ਼ਰੂਰਤ ਹੈ। ਪਹਿਲੀ ਗੱਲ ਜੋ ਵਧੇਰੇ ਕਰਕੇ ਸ਼ਰਧਾ ਦੀ ਉਪਜ ਹੈ ਕਿ ਬਾਬਾ ਜੀ ਦਾ ਸੀਸ ਬਿਲਕੁਲ ਧੜ ਨਾਲੋਂ ਅੱਡ ਹੋ ਗਿਆ ਤੇ ਧੜ ਬਿਨਾਂ ਸਿਰ ਤੋਂ ਕਈ ਮੀਲ ਲੜਦਾ ਗਿਆ। ਪਰੰਪਰਾ ਅਨੁਸਾਰ ਇਹੋ ਪ੍ਰਚੱਲਿਤ ਹੈ, ਪਰ ਇਸ ਨੂੰ ਅੰਧ-ਵਿਸ਼ਵਾਸ ਦੀ ਥਾਂ ਭੁਲੇਖਾ ਸਮਝਣਾ ਚਾਹੀਦਾ ਹੈ। ਬਾਬਾ ਦੀਪ ਸਿੰਘ ਦੀ ਧੌਣ 'ਤੇ ਫੱਟ ਗੋਹਲਵਾੜ ਪਿੰਡ ਕੋਲ ਲੱਗਾ ਜਿਥੇ ਬਾਬਾ ਨੌਧ ਸਿੰਘ ਤੇ ਬਾਬਾ ਦੀਪ ਸਿੰਘ ਦੀ ਯਾਦ ਵਿਚ ਤਰਨ ਤਾਰਨ-ਅੰਮ੍ਰਿਤਸਰ ਸੜਕ 'ਤੇ ਅਸਥਾਨ ਬਣਿਆ ਹੋਇਆ ਹੈ। ਥੋੜ੍ਹਾ ਕੁ ਪਾਸੇ ਹਟ ਕੇ ਬਾਬਾ ਦੀਪ ਸਿੰਘ ਦੇ ਨਾਮ ਹੋਰ ਅਸਥਾਨ ਵੀ ਬਣਿਆ ਹੋਇਆ ਹੈ। ਧੌਣ ਦੇ ਉਪਰ ਡੂੰਘਾ ਫੱਟ ਲੱਗਣ ਕਾਰਨ ਬਾਬਾ ਜੀ ਧੌਣ ਨੂੰ ਤਲੀ 'ਤੇ ਧਰ ਕੇ ਅੱਗੇ ਲੜਦੇ ਗਏ ਤੇ ਵੱਧਦੇ ਗਏ ਤੇ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਜਾ ਸ਼ਹਾਦਤ ਪਾਈ, ਜਿਥੇ ਉਹਨਾਂ ਦੀ ਯਾਦ ਵਿਚ ਗੁਰਦੁਆਰਾ ਬਣਿਆ ਹੋਇਆ ਹੈ। ਜੇ ਸਿਰ ਧੜ ਤੋਂ ਵੱਖ ਨਾ ਵੀ ਹੋਇਆ ਹੋਵੇ ਤਦ ਵੀ 75 ਸਾਲ ਦੀ ਉਮਰ ਦਾ ਵਿਅਕਤੀ ਕਈ ਮੀਲਾਂ ਤੋਂ ਜ਼ਖਮੀ ਹਾਲਤ ਵਿਚ ਲੜਦਾ ਹੋਇਆ ਆਪਣਾ ਵਚਨ ਪੂਰਾ ਕਰਨ ਲਈ ਪਰਕਰਮਾ ਵਿਚ ਜਾ ਕੇ ਸ਼ਹਾਦਤ ਦੇ ਸਕੇ ਤਾਂ ਇਸ ਨੂੰ ਕਰਾਮਤ ਹੀ ਕਹਿਣਾ ਬਣਦਾ ਹੈ। ਇਹੋ ਜਿਹੀਆਂ ਘਟਨਾਵਾਂ ਰੋਜ਼-ਰੋਜ਼ ਨਹੀਂ ਵਾਪਰ ਸਕਦੀਆਂ।

ਬਾਬਾ ਦੀਪ ਸਿੰਘ ਜੀ ਦੀ ਦੇਹ ਦਾ ਅੰਤਿਮ ਸਸਕਾਰ ਚਾਟੀਵਿੰਡ ਦਰਵਾਜ਼ੇ ਦੇ ਕੋਲ ਉਸ ਥਾਂ ਕੀਤਾ ਗਿਆ, ਜਿੱਥੇ ਅੱਜ-ਕੱਲ੍ਹ ਗੁਰਦੁਆਰਾ ਸ਼ਹੀਦ ਬਾਬਾ ਦੀਪ ਸਿੰਘ ਹੈ।

ਦੂਸਰੀ ਸਮੱਸਿਆ ਸ਼ਹਾਦਤ ਦੀ ਮਿਤੀ ਬਾਰੇ ਹੈ। ਸਾਡੇ ਲੇਖਕ ਤੇ ਇਤਿਹਾਸ ਲੇਖਕ ਬਿਨਾਂ ਮਿਹਨਤ ਕੀਤਿਆਂ ਮੱਖੀ 'ਤੇ ਮੱਖੀ ਮਾਰੀ ਜਾ ਰਹੇ ਹਨ ਤੇ ਸਿਰੜੀ ਖੋਜੀਆਂ ਵਾਂਗ ਮਿੱਟੀ ਘੱਟੇ 'ਚੋਂ ਸੋਨੇ ਦੀ ਭਾਲ ਨਹੀਂ ਕਰਦੇ। ਭਾਈ ਕਾਨ੍ਹ ਸਿੰਘ ਨਾਭਾ, ਭਾਈ ਕੁਲਦੀਪ ਸਿੰਘ ਹਉਰਾ ਤੇ ਪ੍ਰੋ: ਜੋਗਿੰਦਰ ਸਿੰਘ ਕੋਲੋਂ ਇਸ ਪੱਖੋਂ ਗਲਤੀ ਹੋਈ ਹੈ। ਭਾਈ ਕਾਨ੍ਹ ਸਿੰਘ ਸਮੇਂ ਤਾਂ ਭਲਾ ਸਿੱਖ ਇਤਿਹਾਸ ਪ੍ਰਤੀ ਅਜੇ ਖੋਜ ਗੰਭੀਰਤਾ ਨਾਲ ਆਰੰਭ ਨਹੀਂ ਹੋਈ ਸੀ। ਦੂਸਰੇ ਵਿਦਵਾਨਾਂ ਦਾ ਕੀ ਕਰੀਏ? ਭਾਈ ਕਾਨ੍ਹ ਸਿੰਘ ਤੇ ਇਸ ਘਟਨਾ ਦੀ ਤਾਰੀਖ ਮਾਘ 1817

*5. ਰੂਪ ਸਿੰਘ (ਸੰਪਾਦਕ), ਪ੍ਰਮੁੱਖ ਸਿੱਖ ਸ਼ਖਸੀਅਤਾਂ, ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ, 1996, ਪੰਨਾ 124*

(1760 ਮਾਰਚ) ਦਿੱਤੀ ਹੈ।[6] ਪ੍ਰੋ: ਜੋਗਿੰਦਰ ਸਿੰਘ[7] ਨੇ ਵੀ ਤੇ ਪ੍ਰਿੰਸੀਪਲ ਕੁਲਦੀਪ ਸਿੰਘ ਹਉਰਾ[8] ਨੇ ਵੀ 1762 ਈ: ਦਿੱਤੀ ਹੈ। ਜਦੋਂ ਕਿ ਸਭ ਅਸੰਭਵ ਹੈ ਕਿਉਂਕਿ 1762 ਈ: ਦਾ ਸਾਲ ਵੱਡੇ ਘੱਲੂਘਾਰੇ ਦਾ ਸਮਾਂ ਹੈ ਜੋ ਨਾ ਤਾਂ ਇਤਿਹਾਸ ਯੁਕਤ ਹੈ ਤੇ ਨਾ ਹੀ ਤਰਕ ਸੰਗਤ।

ਇਹ ਵਿਚਾਰ ਲਗਭਗ ਸਹੀ ਹੈ ਕਿ ਬਾਬਾ ਦੀਪ ਸਿੰਘ ਜੀ ਦੀ ਸ਼ਹਾਦਤ 11 ਨਵੰਬਰ 1757 ਨੂੰ ਹੋਈ ਹੈ।[9] ਇਨਸਾਈਕਲੋਪੀਡੀਆ ਆਫ ਸਿੱਖਿਜ਼ਮ ਵੀ ਇਸ ਨੂੰ ਹੀ ਪਰਵਾਨ ਕਰਦਾ ਹੈ। "ਪ੍ਰਮੁੱਖ ਸਿੱਖ ਸਖਸ਼ੀਅਤਾਂ[10]" ਵਿਚ ਬਾਬਾ ਦੀਪ ਸਿੰਘ ਬਾਰੇ ਲਿਖਦਿਆਂ ਡਾ: ਗੁਰਨੇਕ ਸਿੰਘ ਨੇ ਸਾਲ ਤਾਂ 1757 ਮੰਨਿਆ ਹੈ, ਪਰ ਮਹੀਨਾ ਮਾਰਚ ਦਿੱਤਾ ਹੈ, ਜੋ ਠੀਕ ਨਹੀਂ।

ਸਿੱਖਾਂ ਦੀ ਬਹਾਦਰੀ ਸੰਸਾਰ ਵਿਚ ਪ੍ਰਸਿੱਧ ਹੈ। ਇਹ ਬੀਰਤਾ ਦੀ ਕਥਾ ਵਧੇਰੇ ਕਰਕੇ ਅਜਿਹੇ ਸਾਕਿਆਂ ਨਾਲ ਵੀ ਪ੍ਰਫੁਲਤ ਹੋਈ ਜੋ ਬਾਬਾ ਦੀਪ ਸਿੰਘ ਜਿਹੇ ਸੂਰਬੀਰਾਂ ਤੇ ਸਿਰਲੱਥ ਜੋਧਿਆਂ ਦੀ ਸ਼ਹਾਦਤ ਨਾਲ ਜੁੜੇ। ਖੱਬੇ ਹੱਥ 'ਤੇ ਸਿਰ ਟਿਕਾਈ ਧੜ ਬਿਨਾਂ ਸਿਰ ਤੋਂ ਮੈਦਾਨ ਵਿਚ ਲੜ ਰਿਹਾ ਹੈ ਤੇ ਇਸ ਤਰ੍ਹਾਂ ਰਣਖੇਤਰ ਵਿਚ ਅੱਗੇ ਵੱਧਦਿਆਂ ਉਸ ਮਹਾਨ ਨਾਇਕ ਨੇ ਆਪਣਾ ਵਚਨ ਪੂਰਾ ਕਰਦਿਆਂ "ਹਰ ਸਰਿ" ਜਾ ਕੇ ਆਪਣੇ ਸੁਆਸ ਤਿਆਗੇ। ਭਾਵੇਂ ਇਸ ਨੂੰ ਕੋਈ ਕਰਾਮਾਤ ਕਹੇ ਜਾਂ ਨਾ, ਇਸ ਨਾਲ ਬਹਾਦਰੀ ਦੇ ਸਾਕੇ ਦੀ ਮਹੱਤਤਾ ਨੂੰ ਕੀ ਫਰਕ ਪਵੇਗਾ?



---

*6. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 638*

*7. ਗੁਰਮਤਿ ਪ੍ਰਕਾਸ਼, ਫਰਵਰੀ 1989, ਪੰਨਾ 32, ਸੀਸ ਗੰਜ, ਫਰਵਰੀ, 1995, ਪੰ: 11*
*ਪ੍ਰੋ: ਜੋਗਿੰਦਰ ਸਿੰਘ ਨੇ 6 ਸਾਲ ਪਿੱਛੋਂ ਉਹੋ ਲੇਖ ਬਿਨਾਂ ਸੋਧ ਦੇ ਛਪਵਾ ਧਰਿਆ ਹੈ।*

*8. ਗੁਰਮਤਿ ਪ੍ਰਕਾਸ਼, ਫਰਵਰੀ 1999, ਪੰਨਾ 65*

*9. Encyclopaedia of Sikhism, P. 588*

*10. ਪ੍ਰਮੁੱਖ ਸਿੱਖ ਸਖਸ਼ੀਅਤਾਂ (ਡਾ: ਗੁਰਨੇਕ ਸਿੰਘ ਦਾ ਲੇਖ) ਪੰਨਾ 124*

# ਸ਼ਹੀਦ ਗੁਰਬਖਸ਼ ਸਿੰਘ

ਦਸੰਬਰ 1764 ਈ: ਵਿਚ ਅਹਿਮਦ ਸ਼ਾਹ ਅਬਦਾਲੀ ਨੇ ਹਿੰਦੁਸਤਾਨ ਉਪਰ ਸੱਤਵਾਂ ਹਮਲਾ ਕੀਤਾ। ਅਹਿਮਦ ਸ਼ਾਹ ਅਬਦਾਲੀ ਦੇ ਹਮਾਇਤੀ ਨਜੀਬਉਦਦੌਲਾ ਵਿਰੁੱਧ ਜਵਾਹਰ ਸਿੰਘ ਭਰਤਪੁਰੀਏ ਨੇ ਆਪਣੇ ਪਿਤਾ ਦੀ ਮੌਤ ਦਾ ਬਦਲਾ ਲੈਣ ਲਈ ਮਰਹੱਟਿਆਂ ਤੇ ਸਿੱਖਾਂ ਤੋਂ ਸਹਾਇਤਾ ਮੰਗੀ। ਇਸ ਮੁਸੀਬਤ ਨੂੰ ਵੇਖ ਕੇ ਉਸ ਨੇ ਅਬਦਾਲੀ ਵੱਲ ਸੁਨੇਹਾ ਭੇਜਿਆ। 15 ਹਜ਼ਾਰ ਸਿੰਘ ਨਵੰਬਰ, 1764 ਵਿਚ 11 ਲੱਖ ਖਰਚਾ ਲੈਣਾ ਕਰਕੇ ਜਵਾਹਰ ਸਿੰਘ ਭਰਤਪੁਰੀਏ ਦੀ ਮਦਦ ਲਈ ਜਮਨਾ ਪਾਰ ਕਰ ਗਏ। ਅਬਦਾਲੀ ਨੂੰ ਸਿੱਖਾਂ ਨਾਲ ਇਹ ਗੁੱਸਾ ਤਾਂ ਸੀ ਹੀ, ਪਰ ਦੂਸਰਾ ਵੱਡਾ ਕਾਰਨ ਇਹ ਵੀ ਸੀ ਕਿ ਅਬਦਾਲੀ ਦੇ ਛੇਵੇਂ ਹਮਲੇ ਪਿੱਛੋਂ ਪੰਜਾਬ ਵਿਚ ਜੋ ਅਧਿਕਾਰੀ ਨਿਯੁਕਤ ਕੀਤੇ ਗਏ, ਸਿੱਖਾਂ ਨੇ ਉਹਨਾਂ ਦੀ ਨੀਂਦ ਹਰਾਮ ਕਰ ਦਿੱਤੀ। ਪੰਜਾਬ ਵਿਚ ਖਾਲਸੇ ਨੇ ਦੁਰਾਨੀਆਂ ਦਾ ਹੂੰਝਾ ਫੇਰ ਦਿੱਤਾ ਸੀ। ਸਿੱਖਾਂ ਨੇ ਸਰਹੰਦ ਤੇ ਜਲੰਧਰ ਦੁਆਬ 'ਤੇ ਅਧਿਕਾਰ ਕਰ ਲਿਆ ਸੀ। ਲਾਹੌਰ ਉਪਰ ਸਿੱਖਾਂ ਨੇ ਫਰਵਰੀ, 1764 ਨੂੰ ਹੱਲਾ ਕੀਤਾ ਤੇ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ਨੂੰ ਸਾਫ ਕਰਵਾਇਆ ਜੋ ਅਬਦਾਲੀ ਦੁਆਰਾ ਪਹਿਲਾਂ ਭਰ ਦਿੱਤਾ ਗਿਆ ਸੀ। ਲਾਹੌਰ ਦੇ ਗਵਰਨਰ ਕਾਬਲੀ ਮੱਲ ਨੂੰ ਕਿਹਾ ਗਿਆ ਕਿ ਸਭ ਬੁੱਚੜ ਉਨ੍ਹਾਂ ਦੇ ਹਵਾਲੇ ਕਰ ਦਿੱਤੇ ਜਾਣ। ਉਸ ਨੇ ਮਜ਼ਬੂਰ ਹੋ ਕੇ ਸਿੱਖਾਂ ਨੂੰ ਨਜ਼ਰਾਨਾ ਦੇਣਾ ਵੀ ਸਵੀਕਾਰ ਕੀਤਾ[1] ਤੇ ਸਿੱਖਾਂ ਵੱਲੋਂ ਨਿਯੁਕਤ ਟੇਕ ਚੰਦ ਨੂੰ ਆਪਣਾ ਸਹਾਇਕ ਬਣਾਉਣਾ ਵੀ ਪਰਵਾਨ ਕਰ ਲਿਆ।

ਭੰਗੀ ਸਰਦਾਰਾਂ ਨੇ ਲੰਮੇ ਤੇ ਨਾਕੇ ਵਲ ਦੱਖਣ ਪੱਛਮੀ ਪੰਜਾਬ ਦੇ ਖੇਤਰਾਂ 'ਤੇ ਕਬਜ਼ਾ ਕਰ ਲਿਆ। ਮੁਲਤਾਨ 'ਤੇ ਕਬਜ਼ਾ ਕਰਨ ਉਪਰੰਤ ਉਹ ਡੇਰਾ ਜਾਤ ਵੱਲ ਵੱਧੇ। ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਏ ਨੇ ਰਚਨਾ ਤੇ ਚੱਜ ਦੁਆਬ ਤੇ ਫਿਰ ਰੁਹਤਾਸ, ਪੋਠੋਹਾਰ ਤੇ ਪਿੰਡ ਦਾਦਨ ਖਾਂ 'ਤੇ ਅਧਿਕਾਰ ਜਮਾ ਲਿਆ।

ਇਹਨਾਂ ਘਟਨਾਵਾਂ ਤੋਂ ਪ੍ਰੇਸ਼ਾਨ ਹੋ ਕੇ ਅਹਿਮਦ ਸ਼ਾਹ ਅਬਦਾਲੀ ਅਕਤੂਬਰ, 1764 ਈ: ਵਿਚ ਆਪਣੇ ਵਤਨ ਤੋਂ ਤੁਰਿਆ। ਅਬਦਾਲੀ ਦੇ ਨਾਲ ਨਾਸਿਰਖਾਂ ਬਲੋਚ ਦੀ ਫੌਜ ਵੀ ਸੀ ਤੇ ਲਾਹੌਰ ਵਿਚੋਂ ਉਸ ਨਾਲ ਕਾਬਲੀ ਮੱਲ ਦੀ ਫੌਜ ਵੀ ਮਿਲ ਗਈ। ਸਿੱਖ ਅਬਦਾਲੀ ਦੇ ਹਮਲੇ

1. *J. N. Sarkar, The Fall of the Mughal Empire, P. 352*

ਦੀ ਖ਼ਬਰ ਸੁਣ ਕੇ ਲਾਹੌਰ ਤੋਂ 150 ਮੀਲ ਦੂਰ ਮਾਲਵਾ ਖੇਤਰ ਦੇ ਲੱਖੀ ਜੰਗਲ ਵੱਲ ਨਿਕਲ ਗਏ। ਕੁਝ ਸਿੱਖ ਸੂਰਜ ਮੱਲ ਦੇ ਲੜਕੇ ਜਵਾਹਰ ਸਿੰਘ ਦੀ ਸਹਾਇਤਾ ਲਈ ਗਏ ਹੋਏ ਸਨ।

ਪਰ ਸਿੱਖਾਂ ਦੀ ਬਹਾਦਰੀ ਦੀ ਦਾਦ ਦੇਣੀ ਬਣਦੀ ਹੈ ਕਿ ਸਿੱਖਾਂ ਨੇ ਅਹਿਮਦ ਸ਼ਾਹ ਨੂੰ ਫਿਰ ਵੀ ਇਤਨਾ ਪ੍ਰੇਸ਼ਾਨ ਕੀਤਾ ਕਿ ਉਹ ਲਾਹੌਰ ਤੋਂ ਅੰਮ੍ਰਿਤਸਰ ਤਕ ਦਾ ਫਾਸਲਾ ਚਾਰ ਦਿਨਾਂ ਵਿਚ ਮਸਾਂ ਹੀ ਖਤਮ ਕਰ ਸਕਿਆ। ਉਸ ਦਾ ਖਿਆਲ ਸੀ ਕਿ ਉਹ ਅੰਮ੍ਰਿਤਸਰ ਜਾ ਕੇ ਸਿੱਖਾਂ ਨੂੰ ਖਤਮ ਕਰ ਦੇਵੇਗਾ, ਜਿਥੇ ਉਹ ਵੱਡੀ ਗਿਣਤੀ 'ਚ ਹੋਣਗੇ। ਪ੍ਰੰਤੂ ਉਥੇ ਸਿਰਫ 30 ਸਿੱਖ ਸਨ ਜੋ ਆਪਣੇ ਪਵਿੱਤਰ ਸਥਾਨ ਦੀ ਰਾਖੀ ਕਰ ਰਹੇ ਸਨ। ਉਹਨਾਂ ਦਾ ਜੱਥੇਦਾਰ ਭਾਈ ਗੁਰਬਖਸ਼ ਸਿੰਘ ਨਿਹੰਗ ਸੀ।

ਭਾਈ ਗੁਰਬਖਸ਼ ਸਿੰਘ ਪਿੰਡ ਲੀਲ੍ਹ ਜ਼ਿਲਾ ਅੰਮ੍ਰਿਤਸਰ ਦੇ ਵਾਸੀ ਸਨ। ਉਹਨਾਂ ਨੇ ਭਾਈ ਮਨੀ ਸਿੰਘ ਹੱਥੋਂ ਅੰਮ੍ਰਿਤ ਛਕਿਆ ਸੀ। ਉਹ ਪੱਕੇ ਨਿੱਤਨੇਮੀ, ਰਹਿਤ ਮਰਯਾਦਾ ਵਿਚ ਪਰਪੱਕ ਤੇ ਹਰ ਯੁੱਧ ਵਿਚ ਮੂਹਰੇ ਰਹਿਣ ਵਾਲੇ ਧਰਮ ਸੇਵਕ ਸਨ।

ਅਬਦਾਲੀ ਦੇ ਆਉਣ ਦੀ ਖ਼ਬਰ ਸੁਣਦਿਆਂ ਹੀ ਨਿਹੰਗ ਗੁਰਬਖਸ਼ ਸਿੰਘ ਨੇ ਦਰਬਾਰ ਸਾਹਿਬ ਦੀ ਰਾਖੀ ਲਈ ਕਮਰਕੱਸੇ ਕਰ ਲਏ। ਰਤਨ ਸਿੰਘ ਭੰਗੂ ਲਿਖਦਾ ਹੈ:

*ਗੁਰਬਖਸ਼ ਸਿੰਘ ਨਿਹੰਗ ਦੀ ਸਾਖੀ ਸੁਨੋਂ ਸੁਜਾਨ।*
*ਪਾਈ ਸ਼ਹੀਦੀ ਉਨ ਭਲੀ ਭਲ ਅੰਮ੍ਰਿਤਸਰ ਅਸਥਾਨ।*

.........

*ਅੰਮ੍ਰਿਤਸਰ ਸਨ ਮੁਖ ਦਰਬਾਰ। ਅਕਾਲ ਬੁੰਗੇ ਬਹੈ ਤਖਤ ਮਝਾਰ।*
*ਸਿਰੋਂ ਪਰੈ ਉਸ ਡੇਰਾ ਰਹੈ। ਅਕਾਲ ਅਕਾਲ ਵਹਿ ਮੁਖ ਤੇ ਕਹੈ।*
*ਸੁਨੋਂ ਉਸ ਜੋ ਪੌਰਖ ਕਮਾਯੋ। ਸੀਸ ਲਾਇ ਜਿਮ ਗਿਲਜੋ ਗਲਾਯੋ।*[2]

ਸਿੰਘ ਪੂਰੀ ਤਿਆਰੀ ਕਰਕੇ ਅਕਾਲ ਬੁੰਗੇ ਤੋਂ ਉਤਰੇ ਤੇ ਭਾਈ ਗੁਰਬਖਸ਼ ਸਿੰਘ ਜੀ ਆਪਣੇ ਸਾਥੀਆਂ ਸਮੇਤ ਮੱਥਾ ਟੇਕਣ ਦਰਬਾਰ ਸਾਹਿਬ ਗਏ।

ਭੰਗੂ ਲਿਖਦਾ ਹੈ:

*ਕਰ ਕੰਙਨੋ, ਸਿਰ ਸੇਹਰੋ, ਮੋਢੇ ਧਰ ਤਲਵਾਰ।*
*ਤਖਤੋਂ ਉਤਰ ਨਿਹੰਗ ਸਿੰਘ ਪੂਜਨ ਚਲਯੋ ਦਰਬਾਰ। ੪੩।*

......

*ਹਰਿਮੰਦਰ ਕੇ ਹਜ਼ੂਰ ਇਸ ਖੜ ਕਰ ਕਰੀ ਅਰਦਾਸ।*
*ਸਤਿਗੁਰ ਸਿੱਖੀ ਸੰਗ ਨਿਭੈ, ਸੀਸ ਕੇਸਨ ਕੇ ਸਾਸ। ੪੮।*[3]

---

2. *ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 414-15*
3. *ਉਹੀ ਪੰਨਾ 418*

ਇਤਨੇ ਨੂੰ ਅਬਦਾਲੀ ਦੀਆਂ ਫੌਜਾਂ ਨੇੜੇ ਆ ਪਹੁੰਚੀਆਂ। ਅਬਦਾਲੀ ਦੀ ਫੌਜ 36000 ਸੀ ਤੇ ਸਿੱਖ ਕੁਲ 30। ਸਿੰਘ ਦਰਬਾਰ ਸਾਹਿਬ ਦੀ ਰਾਖੀ ਲਈ ਇਕ ਦੂਸਰੇ ਤੋਂ ਅੱਗੇ ਹੋ ਕੇ ਸ਼ਹਾਦਤ ਪਾਉਂਦੇ ਗਏ। ਨਿਹੰਗ ਗੁਰਬਖਸ਼ ਸਿੰਘ ਸਭ ਨੂੰ ਹੌਂਸਲਾ ਦੇ ਰਹੇ ਸਨ। ਪਰ ਮੁਕਾਬਲਾ ਬਰਾਬਰ ਦਾ ਨਹੀਂ ਸੀ।

ਭੰਗੂ ਲਿਖਦਾ ਹੈ:

*ਪ੍ਰਾਤ ਭਈ ਤੌਂ ਗਿਲਜੇ ਆਏ। ਸਿੰਘ ਉਡੀਕਤ ਅੱਗੇ ਥਾਏ।*
*ਕਈ ਸਿੰਘ ਚੜ੍ਹ ਆਗੈ ਲੜੈਂ। ਹੋਇ ਸਜਾਦੈ ਕਈ ਅੱਗੇ ਅੜੈਂ। ੫੫।*
*ਜਹਿੰ ਜਹਿੰ ਅੜੈਂ ਤਹੀਂ ਤਹਿੰ ਮਰੈਂ। ਕਿਆ ਬਹੁਤਨ ਸਿਉਂ ਥੋੜੇ ਕਰੈਂ।*
*ਭਏ ਸ਼ਹੀਦ ਸੁ ਬਰੈ ਬਰੰਗਨ। ਜੀਵਤ ਰਹੇ ਸੁ ਦੌੜੇਂ ਜੰਗਨ। ੫੬।*
*ਬਗਲ ਚੁਫੇਰਯੋਂ ਗਿਲਜਨ ਲਏ। 'ਬਿਜ਼ਨ' 'ਬਿਜ਼ਨ' ਕਹਿ ਸਭ ਹੀ ਧਏ।*
*ਨਿਹੰਗ ਸਿੰਘ ਤਬ ਕਹਯੋ ਪੁਕਾਰ। ਹੋ ਸ਼ਹੀਦ ਪੱਗ ਅੱਗੇ ਧਾਰ। ੫੯।*[4]

ਇਹ ਸੁਣਦਿਆਂ ਹੀ ਸਿੰਘ ਚਾਰ ਪਾਸਿਆਂ ਤੋਂ ਪੈ ਗਏ। ਸਿੰਘਾਂ ਨੇ ਮਰ ਜਾਣ ਦੀ ਇੱਛਾ ਨਾਲ ਹੱਲਾ ਬੋਲਿਆ। ਦੁਰਾਨੀਆਂ ਦੇ ਸਰੀਰ ਸੰਜੋਆਂ ਵਿਚ ਢੱਕੇ ਹੋਏ ਸਨ। ਉਹਨਾਂ ਪਾਸ ਲੰਮੀ ਮਾਰ ਕਰਨ ਵਾਲੇ ਹਥਿਆਰ ਸਨ। ਸਿੰਘਾਂ ਪਾਸ ਤਾਂ ਤੇਗਾਂ ਤੇ ਬਰਛੇ ਹੀ ਸਨ। ਸਿੰਘਾਂ ਨੇ ਫਿਰ ਵੀ ਐਸੇ ਜੋਸ਼ ਨਾਲ ਜੰਗੀ ਜੌਹਰ ਦਿਖਾਏ ਕਿ ਵੈਰੀ ਕੰਨਾਂ ਨੂੰ ਹੱਥ ਲਾਉਣ ਲੱਗਾ।

ਕਾਜ਼ੀ ਨੂਰ ਮੁਹੰਮਦ ਜਿਸ ਨੇ ਇਹ ਸਾਰਾ ਯੁੱਧ ਆਪ ਦੇਖਿਆ ਉਹ ਸਿੰਘਾਂ ਦੀ ਬਹਾਦਰੀ ਬਾਰੇ ਲਿਖਦਾ ਹੋਇਆ ਤੇ ਸਿੰਘਾਂ ਦੀ ਬੀਰਤਾ ਦੀ ਪ੍ਰਸੰਸਾ ਕਰਦਾ ਹੋਇਆ ਲਿਖਦਾ ਹੈ:

ਜਦ ਬਾਦਸ਼ਾਹ ਅਤੇ ਸ਼ਾਹੀ ਲਸ਼ਕਰ ਗੁਰੂ ਕੇ ਚੱਕ (ਅੰਮ੍ਰਿਤਸਰ) ਪੁੱਜਾ ਤਾਂ ਕੋਈ ਕਾਫਰ ਨਜ਼ਰ ਨਾ ਆਇਆ। ਪਰ ਕੁਝ ਥੋੜ੍ਹੇ ਜਿਹੇ ਬੰਦੇ ਗੜ੍ਹੀ (ਬੁੰਗੇ) ਵਿਚ ਟਿਕੇ ਹੋਏ ਸਨ, ਜਿਨ੍ਹਾਂ ਨੇ ਆਪਣੇ ਆਪ ਨੂੰ ਗੁਰੂ ਤੋਂ ਕੁਰਬਾਨ ਕਰ ਦਿੱਤਾ। ਜਦ ਉਹਨਾਂ ਨੇ ਬਾਦਸ਼ਾਹ ਅਤੇ ਇਸਲਾਮੀ ਲਸ਼ਕਰ ਨੂੰ ਦੇਖਿਆ ਤਾਂ ਉਹ ਸਾਰੇ ਬੁੰਗੇ ਵਿਚੋਂ ਨਿਕਲ ਪਏ। ਉਹ ਸਾਰੇ ਗਿਣਤੀ ਵਿਚ ਤੀਹ ਸਨ। ਉਹ ਜ਼ਰਾ ਭਰ ਵੀ ਡਰੇ, ਘਬਰਾਏ ਨਹੀਂ। ਉਹਨਾਂ ਨੂੰ ਨਾ ਕਤਲ ਹੋਣ ਦਾ ਡਰ ਸੀ, ਨਾ ਮੌਤ ਦਾ ਭੈਅ। ਉਹ ਗਾਜ਼ੀਆਂ ਨਾਲ ਜੁੱਟ ਪਏ ਅਤੇ ਉਲਝਦੇ ਹੋਏ ਆਪਣਾ ਲਹੂ ਡੋਲ੍ਹ ਗਏ। ਇਸ ਤਰ੍ਹਾਂ ਠੀਕ ਸਾਰੇ ਹੀ ਸਿੰਘ ਕਤਲ ਹੋ ਗਏ।[5]

ਸ਼ਹੀਦ ਗੁਰਬਖਸ਼ ਸਿੰਘ ਦੀ ਅਗਵਾਈ ਵਿਚ ਲੜਿਆ ਗਿਆ ਇਹ ਯੁੱਧ ਸਿੱਖੀ ਹੌਂਸਲੇ, ਨਿਰਭੈਤਾ ਤੇ ਕੁਰਬਾਨੀ ਦੀ ਮੂੰਹ ਬੋਲਦੀ ਦਾਸਤਾਂ ਹੈ। ਇਹੋ ਸਿੱਖੀ ਦਾ ਗੌਰਵ ਹੈ।



4. *ਉਹੀ, ਪੰਨਾ 419*
5. *ਜਗਨਾਮਾ ਕਾਜ਼ੀ ਨੂਰ ਮੁਹੰਮਦ।*

# ਅਕਾਲੀ ਫੂਲਾ ਸਿੰਘ

ਨਿਸ਼ਾਨਵਾਲੀਆ ਮਿਸਲ ਨਾਲ ਸੰਬੰਧਿਤ ਸਰਦਾਰਾਂ 'ਚੋਂ ਸਰਦਾਰ ਈਸ਼ਰ ਸਿੰਘ ਦੇ ਘਰ ਪਿੰਡ ਸੀਹਾਂ ਬਾਂਗਰ ਪਿੰਡ ਵਿਚ ਸੰਮਤ 1818 (1761 ਈ:) ਨੂੰ ਫੂਲਾ ਸਿੰਘ ਦਾ ਜਨਮ ਹੋਇਆ। ਵੱਡੇ ਘਲੂਘਾਰੇ ਸਮੇਂ ਅਬਦਾਲੀ ਨੇ ਜਦੋਂ ਸਿੱਖਾਂ ਨੂੰ ਖਤਮ ਕਰਨ ਵਾਸਤੇ ਭਾਰਤ 'ਤੇ ਛੇਵਾਂ ਹਮਲਾ ਕੀਤਾ ਤਾਂ ਸਰਦਾਰ ਈਸ਼ਰ ਸਿੰਘ ਗੰਭੀਰ ਰੂਪ ਵਿਚ ਜ਼ਖਮੀ ਹੋ ਗਏ ਤੇ ਚਲਾਣਾ ਕਰ ਗਏ। ਬਾਲਕ ਫੂਲਾ ਸਿੰਘ ਦੀ ਪਾਲਣਾ ਉਹਨਾਂ ਦੇ ਪਿਤਾ ਦੇ ਇਕ ਮਿੱਤਰ ਵਲੋਂ ਕੀਤੀ ਗਈ। ਇਹ ਸੁਹਿਰਦ ਵਿਅਕਤੀ ਸ਼ਹੀਦਾਂ ਦੀ ਮਿਸਲ ਦੇ ਰਤਨ ਰੂਪ ਬਾਬਾ ਨਰੈਣ ਸਿੰਘ (ਨੈਣਾ ਸਿੰਘ) ਜੀ ਸਨ।[1] ਉਹਨਾਂ ਨੇ ਹੀ ਫੂਲਾ ਸਿੰਘ ਨੂੰ ਅੰਮ੍ਰਿਤ ਛਕਾਇਆ। ਆਪ ਨੂੰ ਉਹਨਾਂ ਵਲੋਂ ਨੇਜ਼ਾਬਾਜੀ, ਘੋੜ-ਸਵਾਰੀ ਤੇ ਸ਼ਸਤਰ ਵਿਦਿਆ ਵਿਚ ਨਿਪੁੰਨ ਬਣਾ ਦਿੱਤਾ ਗਿਆ। ਜਿਸ ਕਾਰਨ ਉਹ ਯੁੱਧ ਕਲਾ ਵਿਚ ਨਿਪੁੰਨ ਹੋ ਗਏ। ਜਦੋਂ ਨਰੈਣ ਸਿੰਘ ਜੀ ਚਲਾਣਾ ਕਰ ਗਏ ਤਾਂ ਫੂਲਾ ਸਿੰਘ ਅਕਾਲੀ ਜੱਥੇ ਦੇ ਆਗੂ ਬਣੇ।

1800 ਈ: ਵਿਚ ਅਕਾਲੀ ਫੂਲਾ ਸਿੰਘ ਨੇ ਅੰਮ੍ਰਿਤਸਰ ਨੂੰ ਆਪਣਾ ਕੇਂਦਰ ਬਣਾ ਕੇ ਸ੍ਰੀ ਅਕਾਲ ਤਖਤ ਸਾਹਿਬ ਤੇ ਹੋਰ ਗੁਰਦੁਆਰਿਆਂ ਵਿਚੋਂ ਮਹੰਤਾਂ ਵਲੋਂ ਸ਼ੁਰੂ ਕੀਤੀ ਬ੍ਰਾਹਮਣੀ-ਮਰਯਾਦਾ ਦਾ ਸਫਾਇਆ ਕਰਕੇ ਅੰਮ੍ਰਿਤ ਸਰਵੋਰ ਦੀ ਕਾਰ ਸੇਵਾ ਕਰਵਾਈ।[2] ਸ੍ਰੀ ਅੰਮ੍ਰਿਤਸਰ ਤੋਂ ਬਿਨਾਂ ਆਪ ਸਮੇਂ-ਸਮੇਂ ਸ੍ਰੀ ਆਨੰਦਪੁਰ ਤੇ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਵੀ ਗੁਰਧਾਮਾਂ ਦੇ ਸੁਧਾਰ ਲਈ ਜਾਂਦੇ ਰਹਿੰਦੇ ਸਨ।

ਅਕਾਲੀ ਫੂਲਾ ਸਿੰਘ ਜੀ ਸਿੱਖ ਰਾਜ ਦੇ ਸ਼ੁੱਭ-ਇੱਛਕਾਂ ਤੇ ਆਪਾ-ਵਾਰੂ ਸੇਵਕਾਂ ਵਿਚੋਂ ਸਭ ਤੋਂ ਅੱਗੇ ਸਨ। ਆਪ ਦਾ ਸੰਬੰਧ ਪਹਿਲਾਂ ਤਖ਼ਤ ਦਮਦਮਾ ਸਾਹਿਬ ਨਾਲ ਸੀ। ਉਹੋ ਹੀ ਸ਼ਹੀਦਾਂ ਦੀ ਮਿਸਲ ਦਾ ਮੁੱਖ ਸਥਾਨ ਸੀ। ਜਦੋਂ ਅਠਾਰ੍ਹਵੀਂ ਸਦੀ ਦੇ ਅੰਤਲੇ ਸਾਲਾਂ ਵਿਚ ਪਹਾੜੀ ਰਾਜਿਆਂ ਨੇ ਆਨੰਦਪੁਰ ਸਾਹਿਬ ਦੇ ਗੁਰਦਵਾਰਿਆਂ ਉਤੇ ਹਮਲੇ ਕੀਤੇ ਤਾਂ ਆਪ ਦਮਦਮਾ ਸਾਹਿਬ ਤੋਂ ਆਨੰਦਪੁਰ ਪਹੁੰਚ ਗਏ। ਏਥੇ ਪੰਥ-ਦੋਖੀਆਂ ਨੂੰ ਕਰਾਰੇ ਹੱਥ ਦਿਖਾ ਕੇ 1800 ਈ: 'ਚ ਅੰਮ੍ਰਿਤਸਰ ਚਲੇ ਗਏ।[3]

1. *ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 422*
2. *ਰੂਪ ਸਿੰਘ, ਪ੍ਰਮੁੱਖ ਸਿੰਘ ਸਖਸ਼ੀਅਤਾਂ, ਪੰਨਾ 168*
3. *ਗੁਰਮਤਿ ਪ੍ਰਕਾਸ਼, ਮਈ 1991, ਪੰਨਾ 117*

ਅੰਮ੍ਰਿਤਸਰ ਪਹੁੰਚ ਕੇ ਆਪ ਨੇ ਮਹਾਰਾਜਾ ਰਣਜੀਤ ਸਿੰਘ ਦੀ ਅਨੇਕ ਜੰਗਾਂ ਵਿਚ ਸਹਾਇਤਾ ਕੀਤੀ। ਆਪਣਾ ਪੱਕਾ ਹੈੱਡਕੁਆਰਟਰ ਉਸ ਥਾਂ ਕਾਇਮ ਕੀਤਾ ਜਿੱਥੇ ਹੁਣ ਬੁਰਜ ਅਕਾਲੀ ਫੂਲਾ ਸਿੰਘ ਹੈ। ਏਥੇ ਅਕਾਲੀ ਫੂਲਾ ਸਿੰਘ ਦੇ ਜੱਥੇ ਵਿਚ 1200 ਸਵਾਰ ਤੇ 1800 ਪੈਦਲ ਸਿੰਘ ਸਨ।

1802 ਈ: ਵਿਚ ਭੰਗੀ ਮਿਸਲ ਦੇ ਸਰਦਾਰਾਂ ਤੋਂ ਜਦੋਂ ਰਣਜੀਤ ਸਿੰਘ ਨੇ ਇਹ ਸ਼ਹਿਰ ਜਿੱਤਿਆ ਤਾਂ ਅਕਾਲੀ ਜੀ ਨੇ ਮਹਾਰਾਜੇ ਨੂੰ "ਗੁਰੂ ਕੀ ਨਗਰੀ" ਦੀ ਲੁੱਟਮਾਰ ਕਰਨ ਤੋਂ ਰੋਕਿਆ।

1807 ਈ: ਵਿਚ ਕਸੂਰ ਦੇ ਹਾਕਮ ਕੁਤਬੁਦੀਨ ਦੀ ਬਗਾਵਤ ਸਮੇਂ ਤੇ 1816 ਈ: ਨੂੰ ਮੁਲਤਾਨ, ਭੱਖਰ ਤੇ ਬਹਾਵਲਪੁਰ ਦੇ ਇਲਾਕਿਆਂ ਵਿਚ ਸਿੱਖ ਰਾਜ ਵਿਰੁੱਧ ਬਗਾਵਤਾਂ ਨੂੰ ਕੁਚਲਣ ਲਈ ਮਹਾਰਾਜਾ ਨੇ ਅਕਾਲੀ ਫੂਲਾ ਸਿੰਘ ਦੇ ਜੱਥੇ ਦੀਆਂ ਸੇਵਾਵਾਂ ਪ੍ਰਾਪਤ ਕੀਤੀਆਂ। ਸ਼ਾਇਦ ਹੀ ਕੋਈ ਮੁਹਿੰਮ ਹੋਏ ਜਿਸ ਵਿਚ ਅਕਾਲੀ ਫੂਲਾ ਸਿੰਘ ਦੇ ਜੱਥੇ ਦਾ ਯੋਗਦਾਨ ਨਾ ਹੋਵੇ। ਕਸ਼ਮੀਰ, ਮੁਲਤਾਨ ਤੇ ਪਿਸ਼ਾਵਰ ਦੀਆਂ ਜਿੱਤਾਂ ਮਹਾਰਾਜੇ ਲਈ ਬਹੁਤ ਹੀ ਅਹਿਮ ਸਨ। ਅਕਾਲੀ ਜੀ ਦਾ ਇਹਨਾਂ ਵਿਚ ਵੱਡਾ ਯੋਗਦਾਨ ਸੀ। 1813 ਈ: ਅਤੇ 1819 ਈ: ਵਿਚ ਕਸ਼ਮੀਰ ਦੀਆਂ ਦੋ ਮੁਹਿੰਮਾਂ ਵਿਚ, 1816 ਈ: ਵਿਚ ਮੁਲਤਾਨ ਦੀ ਜਿੱਤ ਸਮੇਂ, 1818 ਈ: ਦੀ ਪਿਸ਼ਾਵਰ ਦੀ ਚੜ੍ਹਾਈ ਸਮੇਂ ਅਕਾਲੀ ਫੂਲਾ ਸਿੰਘ ਦਾ ਯੋਗਦਾਨ ਤਾਂ ਹੈ ਹੀ ਸੀ ਪ੍ਰੰਤੂ 1823 ਈ: ਨੂੰ ਨੌਸ਼ਹਿਰੇ ਦੀ ਲੜਾਈ ਸਮੇਂ ਬਹਾਦਰੀ ਤੇ ਸੂਰਮਗਤੀ ਦੇ ਜੌਹਰ ਅਤੇ ਸ਼ਹਾਦਤ ਦੀ ਪ੍ਰਾਪਤੀ ਉਹਦੀ ਕੁਰਬਾਨੀ ਦਾ ਸਦੀਵੀ ਪ੍ਰਮਾਣ ਹੈ।

1816 ਈ: ਦੀ ਮੁਲਤਾਨ ਦੀ ਜਿੱਤ ਵਿਚ ਅਕਾਲੀ ਫੂਲਾ ਸਿੰਘ ਨੇ ਜੋ ਬੀਰਤਾ ਵਿਖਾਈ, ਉਸ ਦਾ ਦਸੰਬਰ 1846 ਦਾ ਕਲਕੱਤਾ ਰੀਵੀਊ ਇੰਝ ਜ਼ਿਕਰ ਕਰਦਾ ਹੈ:- ਰਣਜੀਤ ਸਿੰਘ ਦੀ ਸਾਰੀ ਸੈਨਾ ਮੁਲਤਾਨ ਤੋਂ ਪਿਛੇ ਧੱਕੀ ਜਾਣੀ ਸੀ ਜੇਕਰ ਅਕਾਲੀ ਫੂਲਾ ਸਿੰਘ ਲੋਹੇ ਵਰਗਾ ਹੌਸਲਾ ਕਰਕੇ ਮੋਰਚੇ ਵਿਚੋਂ ਆਪਣਾ ਜੱਥਾ ਲੈ ਕੇ ਤੂਫਾਨ ਵਾਂਗੂੰ ਅੰਦਰ ਨਾ ਚਲਾ ਜਾਂਦਾ।"

ਇਹੋ ਕਾਰਨ ਸੀ ਕਿ ਮੁਲਤਾਨ ਦੀ ਫਤਹਿ ਪਿੱਛੋਂ ਮਹਾਰਾਜਾ ਨੇ ਅਕਾਲੀ ਫੂਲਾ ਸਿੰਘ ਨੂੰ "ਖਾਲਸਾ ਰਾਜ ਦਾ ਰਾਖਾ" ਆਖ ਕੇ ਸਨਮਾਨਿਆ ਸੀ।

1818 ਈ: ਵਿਚ ਪਿਸ਼ਾਵਰ ਉਪਰ ਮਹਾਰਾਜਾ ਰਣਜੀਤ ਸਿੰਘ ਵੱਲੋਂ ਧਾਵਾ ਬੋਲਿਆ ਗਿਆ। ਸਿੱਖ ਫੌਜਾਂ ਵਿਰੁੱਧ ਪਠਾਣਾਂ ਨੇ ਜਹਾਦ ਦਾ ਨਾਅਰਾ ਲਗਾ ਕੇ ਮੁਸਲਮਾਨਾਂ ਦਾ ਸਾਂਝਾ ਮੁਹਾਜ਼ ਬਣਾ ਲਿਆ। ਧਾਰਮਿਕ ਜਨੂੰਨ ਵਿਚ ਖਰੂਦੀ ਪਠਾਣਾਂ ਨੇ ਸਿੱਖ ਫੌਜ ਦੇ ਰਸਤੇ ਬੰਦ ਕਰਕੇ ਸੈਂਕੜੇ ਸਿੱਖ ਫੌਜੀ ਸ਼ਹੀਦ ਕਰ ਦਿੱਤੇ। ਇਸ ਸਮੇਂ ਮਹਾਰਾਜਾ ਨੇ ਅਕਾਲੀ ਫੂਲਾ ਸਿੰਘ ਪਾਸੋਂ ਸਹਾਇਤਾ ਮੰਗੀ। ਅਕਾਲੀ ਫੂਲਾ ਸਿੰਘ ਦੀ ਅਗਵਾਈ ਵਿਚ ਅਕਾਲੀ ਗਾਜ਼ੀਆਂ ਉਤੇ ਟੁੱਟ ਪਏ। ਇਹਨਾਂ ਦੀਆਂ ਤੇਗਾਂ ਮੂਹਰੇ ਪਠਾਣ ਨੱਠ ਉੱਠੇ। ਖਾਲਸਾ ਫੌਜ਼ ਦਾ ਪਿਸ਼ਾਵਰ 'ਤੇ

4. *ਉਹੀ, ਪੰਨਾ 118*

ਕਬਜ਼ਾ ਹੋ ਗਿਆ।

1819 ਈ: ਵਿਚ ਕਸ਼ਮੀਰ ਦੀ ਜਿੱਤ ਸਮੇਂ ਪੁਣਛ ਦਾ ਪਠਾਣ ਹਾਕਮ ਆਪਣੇ ਇਕ ਕਿਲ੍ਹੇ ਵਿਚ ਆਕੀ ਹੋਇਆ ਬੈਠਾ ਸੀ। ਅਕਾਲੀ ਫੂਲਾ ਸਿੰਘ ਨੇ ਉਸ ਨੂੰ ਕਿਲ੍ਹੇ ਵਿਚੋਂ ਕੱਢ ਕੇ ਉਸਦੇ ਪੁੱਤਰਾਂ ਸਮੇਤ ਕੈਦੀ ਬਣਾ ਲਿਆ। ਇਸ ਜਿੱਤ ਉਪਰ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰ ਵਿਚ ਦੀਪਮਾਲਾ ਕੀਤੀ ਤੇ ਅਕਾਲੀ ਫੂਲਾ ਸਿੰਘ ਨੂੰ 'ਮਹਾਂਬਲੀ' ਦੀ ਉਪਾਧੀ ਦਿੱਤੀ।

ਉਹਨਾਂ ਨੇ ਸਿੱਖ ਰਾਜ ਦੀ ਸੇਵਾ ਕਰਦਿਆਂ ਆਖਰੀ ਲੜਾਈ ਲੜਦਿਆਂ ਨੌਸ਼ਹਿਰੇ ਦੇ ਅਸਥਾਨ 'ਤੇ ਵੀਰਗਤੀ ਪ੍ਰਾਪਤ ਕੀਤੀ। ਭਾਈ ਕਾਨ੍ਹ ਸਿੰਘ ਲਿਖਦੇ ਹਨ: 14 ਮਾਰਚ, 1823 ਈ: (1 ਚੇਤ ਸੰਮਤ 1879) ਨੂੰ ਸਰਹੱਦੀ ਗਾਜ਼ੀ ਅਤੇ ਮੁਲਖੈਯੇ ਦੀ "ਤਰਕੀ" ਤੀਰੀ ਨਾਮੀ ਜੰਗਭੂਮੀ ਦੀ ਭਾਰੀ ਲੜਾਈ ਵਿਚ ਖਾਲਸਾ ਦਲ ਦੀ ਸਹਾਇਤਾ ਕਰਦੇ ਹੋਏ ਜੰਗ ਫਤੇ ਕਰਕੇ ਵੱਡੀ ਵੀਰਤਾ ਨਾਲ ਫੂਲਾ ਸਿੰਘ ਜੀ ਸ਼ਹੀਦ ਹੋਏ।"[5] ਕਾਬਲ ਦੇ ਬਾਦਸ਼ਾਹ ਮੁਹੰਮਦ ਅਜ਼ੀਮ ਖਾਂ ਨੇ 1823 ਈ: ਵਿਚ ਖਾਲਸਾ ਰਾਜ ਦੇ ਪ੍ਰਬੰਧਕਾਂ ਨੂੰ ਕੱਢ ਕੇ ਮੁੜ ਕਬਜ਼ਾ ਕਰ ਲਿਆ ਸੀ। ਇਸ ਬਗਾਵਤ ਨੂੰ ਕੁਚਲਣ ਲਈ ਮਹਾਰਾਜੇ ਨੇ ਸ੍ਰ: ਹਰੀ ਸਿੰਘ ਨਲਵਾ ਤੇ ਅਕਾਲੀ ਫੂਲਾ ਸਿੰਘ ਨੂੰ ਭੇਜਿਆ। ਖਾਲਸਾ ਫੌਜਾਂ ਦਾ ਪਠਾਣ ਟਾਕਰਾ ਕਰਨ ਵਿਚ ਅਸਫਲ ਹੋਏ। ਪਰ ਖਾਲਸਈ ਜਿੱਤ ਦੀ ਇਸ ਘੜੀ ਕਿਸੇ ਪਠਾਣ ਨੇ ਪੱਥਰ ਉਹਲੇ ਲੁੱਕ ਕੇ ਅਚਾਨਕ ਬੰਦੂਕ ਦੀਆਂ ਦੋ ਗੋਲੀਆਂ ਅਕਾਲੀ ਫੂਲਾ ਸਿੰਘ ਨੂੰ ਮਾਰੀਆਂ। ਭਾਵੇਂ ਕਰਨਲ ਮੀਂਹਾ ਸਿੰਘ ਨੇ ਉਸ ਪਠਾਣ ਦੇ ਡੱਕਰੇ ਕਰ ਦਿੱਤੇ ਪਰ ਖਾਲਸਾ ਰਾਜ ਦਾ ਇਹ ਸਿਰਲੱਥ ਮੁਦਈ ਤਾਂ ਸ਼ਹਾਦਤ ਪਾ ਗਿਆ ਸੀ। ਅਕਾਲੀ ਜੀ ਦੀ ਸ਼ਹਾਦਤ ਤੇ ਮਹਾਰਾਜੇ ਨੂੰ ਬੜਾ ਦੁੱਖ ਹੋਇਆ। ਅਕਾਲੀ ਫੂਲਾ ਸਿੰਘ ਦਾ ਸ਼ਹੀਦ ਗੰਜ ਲੁੰਡੇ ਦਰਿਆ ਦੇ ਕਿਨਾਰੇ ਨੌਸ਼ਹਿਰੇ ਤੋਂ ਚਾਰ ਮੀਲ ਪੂਰਬ ਵੱਲ ਸਥਿਤ ਹੈ।

*ਧਾਰਮਿਕ ਖੇਤਰ:* ਅਕਾਲੀ ਫੂਲਾ ਸਿੰਘ ਇਕ ਨਿਰਭੈ ਸਿੰਘ ਆਗੂ ਸੀ। ਆਪ ਨੇ ਕਈ ਵਾਰ ਮਹਾਰਾਜੇ ਨੂੰ ਧਾਰਮਿਕ ਮਰਯਾਦਾ ਦੀ ਉਲੰਘਣਾ ਦੇ ਕਾਰਨ ਤਾੜਨਾ ਵੀ ਕੀਤੀ ਤੇ 'ਮੋਰਾਂ' ਦੇ ਮਾਮਲੇ 'ਤੇ ਮਹਾਰਾਜਾ ਨੂੰ ਕੋੜੇ ਮਾਰਨ ਦੀ ਤਨਖਾਹ ਵੀ ਲਾਈ, ਭਾਵੇਂ ਪਿੱਛੋਂ ਖਿਮਾਂ ਦੇ ਦਿੱਤੀ। ਉਹ ਧਾਰਮਿਕ ਮਾਮਲਿਆਂ ਵਿਚ ਬਹੁਤ ਸਖਤ ਤੇ ਪਾਬੰਦ ਸਨ। 1809 ਈ: ਵਿਚ ਜਦੋਂ ਚਾਰਲਸ ਮੈਟਕਾਫ ਮਹਾਰਾਜਾ ਨਾਲ ਸੰਧੀ ਕਰਨ ਅੰਮ੍ਰਿਤਸਰ ਆਇਆ ਤਾਂ ਉਸ ਨਾਲ "ਸ਼ੀਆ" ਮੁਸਲਮਾਨਾਂ ਦੀ ਟੁੱਕੜੀ ਸੀ। ਉਹ ਲੋਕ ਦਰਬਾਰ ਸਾਹਿਬ ਦੇ ਸਾਹਮਣੇ 'ਤਾਜ਼ੀਆ' ਕੱਢਦੇ ਜਾ ਰਹੇ ਸਨ ਜਿਸ ਨਾਲ ਦੀਵਾਨ 'ਚ ਵਿਘਨ ਪੈਂਦਾ ਸੀ। ਅਕਾਲੀ ਫੂਲਾ ਸਿੰਘ ਨੇ ਰੋਕ ਦਿੱਤਾ। ਮਾਮਲਾ ਲੜਾਈ ਦਾ ਰੂਪ ਧਾਰਨ ਕਰਨ ਲੱਗਾ। ਮਹਾਰਾਜਾ ਨੇ ਆਪ ਪਹੁੰਚ ਕੇ ਮਾਮਲਾ ਨਜਿੱਠਿਆ। ਉਸ ਤੋਂ ਪਿੱਛੋਂ ਫਿਰ ਕਿਸੇ ਨੇ ਤਾਜ਼ੀਆ ਕੱਢਣ ਦੀ ਜੁਰਅਤ ਨਾ ਕੀਤੀ।

ਅਕਾਲੀ ਫੂਲਾ ਸਿੰਘ ਦੇ ਕਈ ਮਾਮਲਿਆਂ ਤੇ ਮਹਾਰਾਜਾ ਰਣਜੀਤ ਸਿੰਘ ਨਾਲ ਮੱਤਭੇਦ

5. *ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰਨਾ 822*

ਹੋ ਜਾਂਦੇ ਸਨ। ਉਸ ਦਾ ਵੱਡਾ ਕਾਰਨ ਤਾਂ ਮਹਾਰਾਜੇ ਦੀ ਡੋਗਰਿਆਂ ਪ੍ਰਤੀ ਕਮਜ਼ੋਰੀ ਸੀ। ਮਹਾਰਾਜਾ ਅੰਗਰੇਜ਼ਾਂ ਦੀਆਂ ਕੁਚਾਲਾਂ ਵੀ ਅਸਫਲ ਕਰਨ ਵਿਚ ਸਫਲ ਨ ਹੋਇਆ। ਇਹ ਗੱਲ ਅਕਾਲੀ ਫੂਲਾ ਸਿੰਘ ਨੂੰ ਚੰਗੀ ਨਹੀਂ ਲੱਗਦੀ ਸੀ। ਇਸ ਲਈ ਉਹ ਕੁਝ ਚਿਰ ਦਮਦਮਾ ਸਾਹਿਬ ਚਲੇ ਗਏ। 1814 ਈ: ਵਿਚ ਅਕਾਲੀ ਫੂਲਾ ਸਿੰਘ ਦਮਦਮਾ ਸਾਹਿਬ ਤੋਂ ਆਨੰਦਪੁਰ ਚਲੇ ਗਏ। ਉਹਨਾਂ ਪਾਸ ਜੀਂਦ ਦਾ ਸ਼ਹਿਜ਼ਾਦਾ ਪ੍ਰਤਾਪ ਸਿੰਘ ਸਰਕਾਰੀ ਖਟਪਟੀ ਕਾਰਨ ਸ਼ਰਨ 'ਚ ਆ ਗਿਆ। ਸਰਕਾਰ ਦੇ ਦੂਤ ਨੇ ਅਕਾਲੀ ਤੋਂ ਸ਼ਹਿਜ਼ਾਦੇ ਦੀ ਮੰਗ ਕੀਤੀ। ਮਹਾਰਾਜੇ ਦਾ ਅਸਰ ਰਸੂਖ ਵਰਤ ਕੇ ਅਕਾਲੀ ਜੀ ਤੋਂ ਅੰਗਰੇਜ਼ੀ ਸਰਕਾਰ ਨੇ ਸ਼ਹਿਜ਼ਾਦਾ ਵਾਪਸ ਜੀਂਦ ਮੰਗਵਾਇਆ।

ਇਹਨਾਂ ਗੱਲਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਅਕਾਲੀ ਫੂਲਾ ਸਿੰਘ ਡੋਗਰਿਆਂ ਅਤੇ ਅੰਗਰੇਜ਼ਾਂ ਦਾ ਕੱਟੜ ਵਿਰੋਧੀ ਸੀ। ਉਹਨਾਂ ਦਾ ਸਿੱਖੀ ਪਿਆਰ ਬੇਜੋੜ ਸੀ। ਮਹਾਰਾਜੇ ਨਾਲ ਮੱਤਭੇਦ ਹੁੰਦਿਆਂ ਵੀ ਜਦੋਂ ਖਾਲਸਾ ਰਾਜ ਨੂੰ ਲੋੜ ਪਈ, ਉਹ ਅੱਗੇ ਹੋ ਕੇ ਲੜੇ।

ਉਹ ਇਖ਼ਲਾਕ, ਨਿਡਰਤਾ ਤੇ ਧਰਮ–ਕਰਮ ਦੇ ਕੰਮਾਂ ਵਿਚ ਬੇਜੋੜ ਸਨ। ਉਹਦੇ ਜਿਹਾ ਨਿਰੁ ਸੁਆਰਥ ਕੌਣ ਹੋ ਸਕਦਾ ਹੈ ? ਉਹਨਾਂ ਨੇ ਅੰਮ੍ਰਿਤ ਵੇਲੇ ਦੇ ਨਿਤਨੇਮ ਦੀ ਮਰਯਾਦਾ ਨੂੰ ਆਖਰੀ ਸੁਆਸਾਂ ਤਕ ਨਿਬਾਹਿਆ। ਹਰ ਮੁਹਿੰਮ 'ਤੇ ਜਾਣ ਤੋਂ ਪਹਿਲਾਂ ਅਕਾਲ ਪੁਰਖ ਅੱਗੇ ਅਰਦਾਸ ਸੋਧਦੇ ਤੇ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੁਕਮ ਲੈ ਕੇ ਹੀ ਕੂਚ ਕਰਦੇ। ਅਕਾਲੀ ਫੂਲਾ ਸਿੰਘ ਦਾ ਆਖਰੀ ਸਮਾਂ, ਦਸਮ ਗ੍ਰੰਥ ਦੇ ਸ਼ਬਦਾਂ ਵਿਚ ਯੁੱਧ 'ਚ ਸ਼ਹਾਦਤ ਦੇਣ ਕਾਰਨ ਇਤਿਹਾਸ ਦਾ ਅੰਗ ਤੇ ਧਰਮੀ ਪੁਰਖ ਦੀ ਇੱਛਾ ਦਾ ਪ੍ਰਤੀਕ ਬਣ ਗਿਆ ਹੈ।

*ਜੂਝ ਮਰੋ ਰਨ ਮੈ ਭਜਿ ਭੈ ਤੇ ਪ੍ਰਭ ਸਜਾਮ ਇਹੈ ਬਰ ਪਾਵੈ॥ ੧੯੦੧॥*[6]



6. *ਗੁਰੂ ਗੋਬਿੰਦ ਸਿੰਘ, ਦਸਮ ਗ੍ਰੰਥ, ਪੰਨਾ 495*

# ਸ੍ਰ: ਸ਼ਾਮ ਸਿੰਘ ਅਟਾਰੀ

ਕਈ ਵਾਰ ਕਿਸੇ ਪਿੰਡ ਜਾਂ ਨਗਰ ਦੀ ਪ੍ਰਸਿੱਧੀ ਕਿਸੇ ਵਿਅਕਤੀ ਵਿਸ਼ੇਸ਼ ਕਾਰਨ ਇਤਨੀ ਹੋ ਜਾਂਦੀ ਹੈ ਕਿ ਉਸ ਪਿੰਡ ਦਾ ਨਾਮ ਲੈਂਦਿਆਂ ਹੀ ਉਸ ਵਿਸ਼ੇਸ਼ ਵਿਅਕਤੀ ਦਾ ਨਾਮ ਜ਼ਬਾਨ 'ਤੇ ਆਉਣਾ ਸੁਭਾਵਿਕ ਹੋ ਜਾਂਦਾ ਹੈ। ਪੰਜਾਬ ਦੇ ਇਤਿਹਾਸ ਵਿਚ ਅਜਿਹਾ ਪਿੰਡ ਅਟਾਰੀ ਹੈ ਜਿਸ ਨੇ ਸ਼ਾਮ ਸਿੰਘ ਨੂੰ ਜਨਮ ਦਿੱਤਾ। ਇਸ ਨਗਰ ਦੀ ਭੂਮਿਕਾ ਸਿੱਖ ਰਾਜ ਸਮੇਂ ਵਿਸ਼ੇਸ਼ਤਾ ਦੀ ਲਖਾਇਕ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਲਿਖਿਆ ਹੈ : "ਇਸ ਥਾਂ ਦੇ ਸਰਦਾਰ ਸਿੱਧੂ ਗੋਤ ਦੇ ਜੱਟ ਹਨ, ਜਿਨ੍ਹਾਂ ਵਿਚੋਂ ਧਰਮ ਵੀਰ ਪਰਮ ਰਾਜ ਭਗਤ ਸਰਦਾਰ ਸ਼ਾਮ ਸਿੰਘ ਸਿੱਖ ਸੈਨਾ ਦਾ ਭੂਸ਼ਣ ਸੀ। ਇਸ ਮਹਾਨ ਯੋਧੇ ਨੇ 10 ਫਰਵਰੀ, 1846 ਈਸਵੀ ਨੂੰ ਸਭਰਾਓਂ ਦੇ ਜੰਗ ਵਿਚ ਵੱਡੀ ਬਹਾਦਰੀ ਨਾਲ ਸ਼ਹੀਦੀ ਪਾਈ"।[1]

ਸਭਰਾਓਂ ਦੇ ਯੁੱਧ ਵਿਚ ਸ਼ਾਮ ਸਿੰਘ ਅਟਾਰੀ ਦੇ ਨੇਤ੍ਰਤਿਵ ਬਾਰੇ ਆਰ. ਬੋਸਵਰਥ ਸਮਿੱਥ ਦੇ ਸ਼ਬਦ ਬੜੇ ਮਹੱਤਵਪੂਰਣ ਹਨ। ਉਹ ਲਿਖਦਾ ਹੈ, "ਇਕ ਬਜ਼ੁਰਗ ਮੁਖੀ ਜਿਸ ਦਾ ਨਾਮ ਲਿਖਿਆ ਜਾਣਾ ਚਾਹੀਦਾ ਹੈ – ਉਹ ਸੀ ਸ਼ਾਮ ਸਿੰਘ --ਬੇਵਫਾਵਾਂ ਵਿਚ ਇਕੋ ਇਕ ਵਫਾਦਾਰ – ਜੋ ਸਫੈਦ ਭੇਸ਼ਣ ਵਿਚ ਮੌਤ ਨੂੰ ਗਲਵਕੜੀ ਪਾਈ, ਆਪਣੇ ਸੈਨਿਕਾਂ ਨੂੰ ਪ੍ਰਮਾਤਮਾ ਤੇ ਗੁਰੂ ਦੇ ਨਾਮ ਤੇ ਅੱਗੇ ਵੱਧਣ ਲਈ ਵੰਗਾਰ ਰਿਹਾ ਸੀ ਤੇ ਉਹ ਪੂਰੀ ਸ਼ਕਤੀ ਨਾਲ ਜਿਧਰ ਵਧਦਾ ਹਰ ਪਾਸੇ ਮੌਤ ਦਾ ਸੁਨੇਹਾ ਲੈ ਕੇ ਜਾਂਦਾ।" ਡਾ. ਕਿਰਪਾਲ ਸਿੰਘ ਦਾ ਇਹ ਕਹਿਣਾ ਬਿਲਕੁਲ ਦਰੁਸਤ ਇਤਿਹਾਸਕ ਨਿਰਣਾ ਹੈ ਕਿ ਜੇ ਦੇਸ਼-ਭਗਤੀ ਦੀ ਪਰਖ ਜਾਂ ਮਾਪ ਦੰਡ ਆਪਣੇ ਵਤਨ ਲਈ ਜਾਣ ਬੁੱਝ ਕੇ ਆਪਣੀ ਇੱਛਾ ਨਾਲ ਵਾਰਨਾ ਸਵੀਕਾਰ ਕੀਤਾ ਜਾਵੇ ਤਾਂ ਸਰਦਾਰ ਸ਼ਾਮ ਸਿੰਘ ਅਟਾਰੀ ਭਾਰਤ ਦੇ ਇਤਿਹਾਸ ਦੇ ਸਰੋਵਤਮ ਤੇ ਵਿਸ਼ੇਸ਼ ਵਿਅਕਤੀਆਂ ਵਿਚੋਂ ਇਕ ਸੀ, ਜਿਸ ਨੇ ਸੰਸਾਰੀ ਸੁਖਾਂ ਤੇ ਨਿੱਜੀ ਆਰਾਮ ਦੀ ਪ੍ਰਵਾਹ ਕੀਤੇ ਬਿਨਾਂ ਪੰਜਾਬ ਦੀ ਸੁਤੰਤਰਤਾ ਲਈ ਆਪਣਾ ਸਭ ਕੁਝ ਵਾਰ ਦਿੱਤਾ।[2]

ਇਸ ਮਹਾਨ ਯੋਧੇ ਦੀ ਗਾਥਾ ਆਉਣ ਵਾਲੀਆਂ ਨਸਲਾਂ ਲਈ ਦੇਸ਼-ਭਗਤੀ ਦਾ ਇਕ

1. *ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਪੰਨਾ 49*
2. *Dr. Kirpal Singh, The Historical study of Maharaja Ranjit Singh's Times, P. 109*

ਅਦੁੱਤੀ ਪਾਠ ਹੈ। ਇਸ ਪੰਜਾਬੀ ਸਪੂਤ ਦਾ ਜਨਮ 1788 ਈਸਵੀ ਵਿਚ ਸ੍ਰ. ਨਿਹਾਲ ਸਿੰਘ ਦੇ ਘਰ ਹੋਇਆ। ਅਟਾਰੀ ਪਿੰਡ ਅੰਮ੍ਰਿਤਸਰ ਤੋਂ ਲਾਹੌਰ ਜਾਣ ਵਾਲੀ ਸੜਕ ਤੇ 25 ਕਿਲੋਮੀਟਰ ਤੇ ਸਥਿਤ ਹੈ। ਸ਼ਾਮ ਸਿੰਘ ਦੇ ਦਾਦੇ ਮੋਹਰ ਸਿੰਘ ਨੇ ਇਕ ਸਾਧੂ ਦੇ ਕਹਿਣ ਤੇ ਇਸ ਪਿੰਡ ਦਾ ਮੁੱਢ ਇਕ ਅਟਾਰੀ ਬਣਾਕੇ ਬੰਨ੍ਹਿਆ।

ਸ਼ਾਮ ਸਿੰਘ ਦੇ ਪਿਤਾ ਸ੍ਰੀ ਨਿਹਾਲ ਸਿੰਘ ਪਹਿਲਾਂ ਭੰਗੀ ਸਰਦਾਰ ਦੇ ਸਹਿਯੋਗੀ ਰਹੇ ਪਰ ਅਣਬਣ ਪਿੱਛੋਂ ਉਹ ਆਪਣੇ ਪਿੰਡ ਆ ਗਏ। 1803 ਈ. ਵਿਚ ਰਣਜੀਤ ਸਿੰਘ ਨੇ ਉਨ੍ਹਾਂ ਨੂੰ ਆਪਣੀ ਸੈਨਾ ਵਿਚ ਲੈ ਕੇ 416 ਸੈਨਕਾਂ ਦਾ ਕਮਾਂਡਰ ਬਣਾ ਦਿੱਤਾ। ਮਹਾਰਾਜੇ ਵਲੋਂ ਨਿਹਾਲ ਸਿੰਘ ਨੇ 1807 ਈ. ਨੂੰ ਕਸੂਰ, 1810 ਈ. ਵਿਚ ਮੁਲਤਾਨ ਦੀ ਲੜਾਈ ਵਿਚ ਹਿੱਸਾ ਲਿਆ ਤੇ ਦੁਆਬਾ ਸਿੰਧ ਸਾਗਰ ਵਿਚ ਕਲਰ ਤੇ ਫਿਰ ਛੱਛ ਦੇ ਇਲਾਕੇ ਵੀ ਜਿੱਤੇ। ਸ੍ਰ. ਨਿਹਾਲ ਸਿੰਘ ਦਾ ਅਕਾਲ ਚਲਾਣਾ 1917 ਈ. ਨੂੰ ਹੋਇਆ।

ਸ਼ਾਮ ਸਿੰਘ ਅਟਾਰੀ ਆਪਣੇ ਪਿਤਾ ਦੀ ਥਾਂ ਹੁਣ ਮਹਾਰਾਜਾ ਦੀ ਸੈਨਾ ਵਿਚ ਸ਼ਾਮਲ ਹੋ ਗਏ। ਉਹ ਬੀਰਤਾ, ਨੇਕੀ ਤੇ ਵਫਾਦਾਰੀ ਦੀ ਮੂਰਤੀ ਸੀ। 1817 ਈ. ਤੋਂ ਲੈ ਕੇ 1837 ਈ. ਤਕ ਕੋਈ ਅਜਿਹੀ ਮੁਹਿੰਮ ਨਹੀਂ ਸੀ, ਜਿਸ ਵਿਚ ਸ੍ਰ. ਸ਼ਾਮ ਸਿੰਘ ਨੇ ਸੂਰਬੀਰਤਾ ਨਾ ਦਿਖਾਈ ਹੋਵੇ।

1818 ਈ. ਵਿਚ ਮੁਲਤਾਨ ਦੀ ਜਿੱਤ ਸਮੇਂ ਉਨ੍ਹਾਂ ਦੇ ਮੋਢੇ ਤੇ ਜ਼ਖਮ ਆਏ। 1818 ਈਸਵੀ ਵਿਚ ਹੀ ਉਸਨੇ ਪਿਸ਼ਾਵਰ ਦੀ ਮੁਹਿੰਮ ਵਿਚ ਮਿਸਰ ਦੀਵਾਨ ਚੰਦ ਤੇ ਦਲ ਸਿੰਘ ਨਾਲ ਰਲਕੇ ਜਿੱਤ ਪ੍ਰਾਪਤ ਕੀਤੀ। ਅਗਲੇ ਸਾਲ ਹੀ ਕਸ਼ਮੀਰ ਦੀ ਫਤਹਿ ਲਈ ਅਦੁੱਤੀ ਬੀਰਤਾ ਦਿਖਾਈ। 1819 ਈ. ਵਿਚ ਕਸ਼ਮੀਰ ਦੀ ਜਿੱਤ ਲਈ ਫੌਜ ਤਿੰਨ ਹਿੱਸਿਆਂ ਵਿਚ ਵੰਡੀ ਗਈ। ਜਿਸ ਹਿੱਸੇ ਦੀ ਕਮਾਨ ਹਰੀ ਸਿੰਘ ਨਲਵਾ ਕੋਲ ਸੀ, ਸ਼ਾਮ ਸਿੰਘ ਅਟਾਰੀ ਉਸਦੇ ਉਪ-ਕਮਾਂਡਰ ਸਨ। 1822 ਈ. ਵਿਚ ਜਦੋਂ ਕਾਬਲ ਦੇ ਹਾਕਮ ਅਜ਼ੀਮ ਖਾਂ ਨੇ ਪਿਸ਼ਾਵਰ ਤੇ ਹਮਲਾ ਕੀਤਾ ਤਾਂ ਉਸਨੂੰ ਭਾਂਜ ਦੇਣ ਲਈ ਸ਼ਾਮ ਸਿੰਘ ਅਟਾਰੀ ਨੇ ਮੁੱਖ ਭੂਮਿਕਾ ਨਿਭਾਈ।

ਅਹਿਮਦ ਸ਼ਾਹ ਬਰੇਲਵੀ ਨੇ ਸਿੱਖ ਰਾਜ ਲਈ 1826 ਤੋਂ 1831 ਈ. ਤਕ ਪਿਸ਼ਾਵਰ ਖੇਤਰ ਵਿਚ ਬੜੇ ਉਪਦ੍ਰੱਵ ਖੜੇ ਕੀਤੇ। 1831 ਈ. ਵਿਚ ਕੰਵਰ ਸ਼ੇਰ ਸਿੰਘ ਤੇ ਸ਼ਾਮ ਸਿੰਘ ਅਟਾਰੀ ਨੇ ਬਾਲਾਕੋਟ ਦੇ ਕਿਲ੍ਹੇ ਵਿਚ ਉਸਦਾ ਕਲਮਾ ਪੜ੍ਹ ਦਿੱਤਾ।

ਡੇਰਾ ਗਾਜ਼ੀ ਖਾਂ ਦੀ ਮੁਹਿੰਮ ਜੋ 1832 ਨੂੰ ਸ਼ੁਰੂ ਹੋਈ, ਉਸ ਵਿਚ ਸ੍ਰ. ਸ਼ਾਮ ਸਿੰਘ ਅਟਾਰੀ, ਦੀਵਾਨ ਕਿਰਪਾ ਰਾਮ ਤੇ ਕੰਵਰ ਖੜਕ ਸਿੰਘ ਨੇ ਭਾਗ ਲਿਆ। ਇਸ ਮੁਹਿੰਮ 'ਚ ਲੁੱਟ ਦਾ ਮਾਲ ਜਨਰਲ ਵੈਂਤੂਰੇ ਨੂੰ ਦੇ ਦਿੱਤਾ ਗਿਆ ਤੇ ਦੇਖ ਭਾਲ ਦਾ ਕੰਮ ਸ਼ਾਮ ਸਿੰਘ ਅਟਾਰੀ ਨੂੰ ਸੌਂਪਿਆ ਗਿਆ। ਜਦੋਂ ਮਾਰਚ 1832 ਈ. ਵਿਚ ਦੀਵਾਨ ਕਿਰਪਾ ਰਾਮ ਨੂੰ ਵੈਂਤੂਰਾ ਪਾਸ ਭੇਜਿਆ ਗਿਆ ਤਾਂ ਸ੍ਰ. ਸ਼ਾਮ ਸਿੰਘ ਨੂੰ ਹੁਕਮ ਹੋਇਆ ਕਿ ਉਹ ਤਨਦੇਹੀ ਨਾਲ ਵੈਂਤੂਰੇ ਦੀ ਸਹਾਇਤਾ ਕਰਨ।

---

*3. ਡਾ. ਗੁਰਚਰਨ ਸਿੰਘ, ਪੰਜਾਬੀ ਟ੍ਰਿਬਿਊਨ, 5 ਮਾਰਚ 1986।*

ਕੁਝ ਕਾਰਨਾਂ ਕਰਕੇ ਮਹਾਰਾਜੇ ਦੀ ਕੁਝ ਸਮੇਂ ਲਈ ਸ੍ਰ. ਸ਼ਾਮ ਸਿੰਘ ਨਾਲ ਨਾਰਾਜ਼ਗੀ ਹੋ ਗਈ। ਨਤੀਜੇ ਵਜੋਂ 24 ਜੂਨ, 1833 ਈ. ਨੂੰ ਸ਼ਾਮ ਸਿੰਘ ਪਾਸੋਂ 19000 ਰੁਪਏ ਨਜ਼ਰਾਨਾ ਵਜੋਂ ਵਸੂਲ ਕਰਨ ਦਾ ਹੁਕਮ ਹੋਇਆ ਪ੍ਰੰਤੂ ਜਮਾਦਾਰ ਖੁਸ਼ਹਾਲ ਸਿੰਘ ਵਲੋਂ 29 ਜੂਨ ਨੂੰ ਮਹਾਰਾਜੇ ਪਾਸ ਸ੍ਰ. ਸ਼ਾਮ ਸਿੰਘ ਬਾਰੇ ਮੁਆਫੀ ਲਈ ਬੇਨਤੀ ਕੀਤੀ ਗਈ ਤਾਂ ਮਹਾਰਾਜੇ ਨੇ ਮਾਫੀ ਦੇ ਦਿੱਤੀ। ਸ੍ਰ. ਸ਼ਾਮ ਸਿੰਘ ਨੇ ਇਕ ਸੁਨਹਿਰੀ ਕਾਠੀ ਵਾਲਾ ਘੋੜਾ ਮਹਾਰਾਜੇ ਨੂੰ ਪੇਸ਼ ਕੀਤਾ।[4]

ਸ੍ਰ. ਸ਼ਾਮ ਸਿੰਘ ਨੂੰ ਮਹਾਰਾਜੇ ਦਾ ਪੂਰਾ ਵਿਸ਼ਵਾਸ ਪ੍ਰਾਪਤ ਹੋ ਗਿਆ। ਇਸ ਗੱਲ ਦਾ ਪਤਾ ਇਸ ਤੱਥ ਤੋਂ ਲਗਦਾ ਹੈ ਕਿ ਛੇਤੀ ਹੀ ਦੋਵੇਂ ਘਰਾਣੇ ਵਿਆਹ-ਸੰਬੰਧਾਂ 'ਚ ਬੱਝ ਗਏ। ਮਹਾਰਾਜੇ ਦੇ ਪੋਤੇ ਤੇ ਕੰਵਰ ਖੜਕ ਸਿੰਘ ਦੇ ਲੜਕੇ ਨੌਨਿਹਾਲ ਸਿੰਘ ਦੀ ਮੰਗਣੀ ਸ੍ਰ. ਸ਼ਾਮ ਸਿੰਘ ਅਟਾਰੀ ਦੀ ਲੜਕੀ ਬੀਬੀ ਨਾਨਕੀ ਨਾਲ 11 ਅਗਸਤ, 1835 ਨੂੰ ਹੋ ਗਈ ਤੇ 10 ਮਾਰਚ, 1837 ਨੂੰ ਸ਼ਾਹੀ ਬਰਾਤ ਦਾ ਸੁਆਗਤ ਕੀਤਾ ਗਿਆ ਤੇ ਸੇਵਾ ਕੀਤੀ ਗਈ, ਉਸ ਦਾ ਜਾਦੂ ਹਰ ਵੇਖਣ ਵਾਲੇ 'ਤੇ ਹੋਇਆ।[5]

ਮਹਾਰਾਜਾ ਰਣਜੀਤ ਸਿੰਘ ਦੇ ਪ੍ਰਾਣ ਪੰਖੇਰੂ 27 ਜੂਨ, 1839 ਨੂੰ ਉੱਡ ਗਏ। ਉਸ ਤੋਂ ਪਿੱਛੋਂ ਖੜਕ ਸਿੰਘ ਤੇ ਨੌਨਿਹਾਲ ਸਿੰਘ ਵਿਚ ਨਾਚਾਕੀ, ਫਿਰ ਮੌਤ, ਰਾਣੀ ਚੰਦ ਕੌਰ ਦਾ ਰਾਜ, ਕੰਵਰ ਸ਼ੇਰ ਸਿੰਘ ਦਾ ਸੰਘਰਸ਼ ਤੇ ਫਿਰ ਸੰਧਾਵਾਲੀਆਂ ਹੱਥੋਂ ਮਹਾਰਾਜਾ ਸ਼ੇਰ ਸਿੰਘ ਦਾ ਕਤਲ ਲਾਹੌਰ ਦਰਬਾਰ ਦੇ ਕਾਲੇ ਜੁੱਗ ਦੀਆਂ ਦਾਸਤਾਨਾਂ ਹਨ।

ਦਲੀਪ ਸਿੰਘ ਨੂੰ 1843 ਨੂੰ ਗੱਦੀ 'ਤੇ ਬਿਠਾਇਆ ਗਿਆ ਤੇ ਸੰਧਾਵਾਲੀਆਂ ਵਲੋਂ ਧਿਆਨ ਸਿੰਘ ਦੀ ਹਤਿਆ ਵੀ ਕਰ ਦਿੱਤੀ ਗਈ। ਹੀਰਾ ਸਿੰਘ ਨੇ ਫੌਜ ਦੀ ਸਹਾਇਤਾ ਨਾਲ ਸੰਧਾਵਾਲੀਏ ਖਤਮ ਕਰ ਦਿੱਤੇ। ਲਾਹੌਰ ਦਰਬਾਰ 'ਚ ਪੰਡਿਤ ਜੱਲਾ ਤੇ ਧਿਆਨ ਸਿੰਘ ਦੇ ਲੜਕੇ ਹੀਰਾ ਸਿੰਘ ਦੀ ਤੂਤੀ ਬੋਲਣ ਲੱਗੀ। ਗੁਲਾਬ ਸਿੰਘ ਵੀ ਜੰਮੂ ਜਾ ਵੜਿਆ। ਇਹ ਸਿੱਖ ਰਾਜ ਦੀ ਬਦਕਿਸਮਤੀ ਸੀ ਕਿ ਇਸ ਦੇ ਬਹੁਤੇ ਵਫਾਦਾਰ ਜਾਂ ਤਾਂ ਅਕਾਲ ਚਲਾਣਾ ਕਰ ਗਏ ਜਾਂ ਕਤਲ ਕਰ ਦਿੱਤੇ ਗਏ। ਜੋ ਬਚੇ ਉਹ ਜਾਂ ਤਾਂ ਡਰਪੋਕ ਸੀ ਜਾਂ ਨਮਕ ਹਰਾਮ ਤੇ ਗੱਦਾਰ। ਗੁਲਾਬ ਸਿੰਘ, ਲਾਲ ਸਿੰਘ ਤੇ ਤੇਜਾ ਸਿੰਘ ਨੇ ਅੰਗਰੇਜ਼ਾਂ ਨਾਲ ਗੰਡ-ਤਰੁੱਪ ਕਰਕੇ ਲਾਹੌਰ ਦਰਬਾਰ ਨੂੰ ਲੜਾਈ 'ਚ ਝੋਂਕ ਦਿੱਤਾ। 18 ਦਸੰਬਰ, 1845 ਨੂੰ ਮੁਦਕੀ, 21 ਦਸੰਬਰ, 1845 ਈ. ਨੂੰ ਫਿਰੋਜ਼ ਸ਼ਾਹ ਤੇ 10 ਫਰਵਰੀ, 1846 ਈ. ਨੂੰ ਸਭਰਾਵਾਂ ਵਿਚ ਲੜਾਈਆਂ ਲੜੀਆਂ ਗਈਆਂ। ਇਹ ਸਿੱਖਾਂ ਦੇ ਗ਼ੱਦਾਰ ਲੀਡਰਾਂ ਕਾਰਨ ਹਾਰੀਆਂ ਗਈਆਂ। ਵਿਚ-ਵਿਚ ਟਾਵਾਂ ਟਾਵਾਂ ਦੇਸ਼ ਭਗਤ ਸ਼ਾਮ ਸਿੰਘ ਅਟਾਰੀ ਜਿਹਾ ਹੀ ਸੀ ਜੋ ਮੌਤ ਸਾਮ੍ਹਣੇ ਖੜੀ

4. *ਸੋਹਨ ਲਾਲ, ਉਮਦਾਤ-ਉਤ-ਤਵਾਰੀਖ, ਪੰਨਾ 174*
5. *ਡਾ. ਗੁਰਚਰਨ ਸਿੰਘ, ਪੰਜਾਬੀ ਟ੍ਰਿਬਿਊਨ 5 ਮਾਰਚ, 1986*

ਵੇਖ ਕੇ ਵੀ ਰਣਤੱਤੇ 'ਚ ਆਪਣੇ ਪ੍ਰਾਣਾਂ ਦੀ ਆਹੂਤੀ ਦੇਣ ਤੋਂ ਰਤਾ ਵੀ ਨਾ ਝਿਜਕਿਆ। ਮੁਦਕੀ ਤੇ ਫਿਰੋਜ ਸ਼ਾਹ ਦੀ ਲੜਾਈ ਵਿਚ ਹੋਈਆਂ ਹਾਰਾਂ ਪਿੱਛੋਂ ਮਹਾਰਾਣੀ ਜਿੰਦ ਕੌਰ ਨੇ 10 ਘੋੜ-ਅਸਵਾਰ ਸ੍ਰ. ਸ਼ਾਮ ਸਿੰਘ ਕੋਲ ਅਟਾਰੀ ਭੇਜੇ। ਸ੍ਰ. ਅਟਾਰੀ ਉਦੋਂ ਆਪਣੇ ਲੜਕੇ ਕਾਹਨ ਸਿੰਘ ਦੀ ਸ਼ਾਦੀ 'ਚ ਰੁੱਝਿਆ ਹੋਇਆ ਸੀ। ਸ੍ਰ. ਸ਼ਾਮ ਸਿੰਘ ਨੇ ਇਸ ਸੰਕਟ ਸਮੇਂ ਸਿੱਖ ਰਾਜ ਦੀ ਸਲਾਮਤੀ ਲਈ ਆਪਣੀ ਸ਼ਹਾਦਤ ਦੇਣ ਦਾ ਫੈਸਲਾ ਕਰ ਲਿਆ।

ਸਭਰਾਵਾਂ ਦੀ ਲੜਾਈ ਤੋਂ ਪਹਿਲਾਂ ਗੁਲਾਬ ਸਿੰਘ, ਲਾਲ ਸਿੰਘ ਤੇ ਤੇਜਾ ਸਿੰਘ ਸਿੱਖ ਸੈਨਾ ਨੂੰ ਤਬਾਹ ਕਰਨ 'ਤੇ ਤੁਲੇ ਹੋਏ ਸਨ। ਉਹ ਅੰਗਰੇਜ਼ਾਂ ਨੂੰ ਫੌਜੀ ਵਿਉਂਤਬੰਦੀ ਦੇ ਨਕਸ਼ੇ ਵੀ ਭੇਜ ਚੁੱਕੇ ਸਨ। ਅਜਿਹੇ ਸਮੇਂ ਸ੍ਰ. ਸ਼ਾਮ ਸਿੰਘ ਅਟਾਰੀ ਕੇਸ਼ੀ ਇਸ਼ਨਾਨ ਕਰਕੇ, ਚਿੱਟੇ ਵਸਤਰ ਪਹਿਣ ਕੇ, ਅਰਦਾਸ ਕਰਕੇ ਤੇ ਆਪਣੀ ਚੀਨੀ ਘੋੜੀ 'ਤੇ ਅਸਵਾਰ ਹੋ ਕੇ ਸਭਰਾਵਾਂ ਦੇ ਰਣ-ਖੇਤਰ ਵਿਚ ਪਹੁੰਚ ਗਿਆ।[6]

ਮਿਸਰ ਤੇਜਾ ਸਿੰਘ ਜੰਗ ਦਾ ਕਮਾਂਡਰ ਸੀ। ਉਸ ਨੇ ਆਪਣੇ ਬਚਾਓ ਲਈ ਇਕ ਬੁਰਜ ਬਣਾਇਆ ਹੋਇਆ ਸੀ। ਸਰਦਾਰ ਅਤਰ ਸਿੰਘ ਕਾਲਿਆਂ ਵਾਲਾ ਘੋੜ-ਸਵਾਰਾਂ ਦੀ ਕਮਾਨ ਕਰ ਰਿਹਾ ਸੀ। ਖੱਬੇ ਪਾਸੇ ਸ੍ਰ. ਸ਼ਾਮ ਸਿੰਘ ਤੇ ਮੇਵਾ ਸਿੰਘ ਮਜੀਠੀਏ ਦਾ ਬ੍ਰਗੇਡ ਸੀ। ਵਿਚਕਾਰ ਕਾਨ੍ਹ ਸਿੰਘ ਮਾਨ ਤੇ ਜਰਨੈਲ ਅਵੀਤਾ ਦਾ ਬ੍ਰਗੇਡ ਸੀ। ਇਕ ਪਾਸੇ ਸ੍ਰ. ਮਹਿਤਾਬ ਸਿੰਘ ਮਜੀਠੀਆ ਤੇ ਮਿਸਰ ਤੇਜਾ ਸਿੰਘ ਦਾ ਬ੍ਰਗੇਡ ਸੀ।

ਸ੍ਰ. ਤੇਜਾ ਸਿੰਘ ਸ਼ਾਮ ਸਿੰਘ ਨੂੰ ਲੜਾਈ 'ਚ ਭਾਗ ਲੈਣ ਤੋਂ ਰੋਕਣ ਦੀ ਕੋਸ਼ਿਸ਼ ਕਰਦਾ ਰਿਹਾ। ਦੂਸਰੇ ਪਾਸੇ ਸਰ ਰਾਬਰਟ ਗਿਲਬਰਟ, ਰਾਬਰਟ ਡਿੱਕ ਤੇ ਹੈਰੀ ਸਮਿੱਥ ਸਿੰਘਾਂ ਉਪਰ ਹੱਲਾ ਬੋਲ ਰਹੇ ਸਨ। ਸਿੱਖਾਂ ਨੇ ਗਿਲਬਰਟ ਦਾ ਹੱਲਾ ਪਛਾੜ ਦਿੱਤਾ। ਹੈਰੀ ਸਮਿੱਥ ਨੂੰ ਵੀ ਪਿੱਛੇ ਧੱਕ ਦਿੱਤਾ ਗਿਆ। ਫਿਰ ਗਿਲਬਰਟ ਤੇ ਡਿਕ ਦੀਆਂ ਟੁਕੜੀਆਂ ਹੱਥੋਂ ਹੱਥ ਲੜਨ ਲੱਗੀਆਂ। ਸ੍ਰ. ਸ਼ਾਮ ਸਿੰਘ ਅਟਾਰੀ ਹਰ ਥਾਂ ਆਪ ਪਹੁੰਚ ਕੇ ਸਿੱਖ ਫੌਜਾਂ ਨੂੰ ਵੰਗਾਰਦੇ ਰਹੇ। ਤੇਜਾ ਸਿੰਘ ਦੀ ਬੇਈਮਾਨੀ ਕਾਰਨ ਜਨਰਲ ਡਿੱਕ ਦਾ ਡਵੀਜ਼ਨ ਅੱਗੇ ਵਧੱਣ ਲਗਾ। ਸਿੰਘ ਬਹਾਦਰੀ ਨਾਲ ਲੜੇ ਤੇ ਡਿੱਕ ਨੂੰ ਜ਼ਖਮੀ ਕਰ ਦਿੱਤਾ। ਫਿਰ ਗਿਲਬਰਟ ਅੱਗੇ ਵਧਿਆ ਪਰ ਉਸਨੂੰ ਪਿੱਛੇ ਹਟਣਾ ਪਿਆ। ਅੰਗਰੇਜ਼ਾਂ ਉਪਰ ਇਲਾਹੀ ਬਖਸ਼ ਤੇ ਮਾਖੇ ਖਾਂ ਨੇ ਉਹ ਅੱਗ ਵਰ੍ਹਾਈ ਕਿ ਉਹ ਹੋਰ ਅੱਗੇ ਵੱਧ ਨਾ ਸਕੇ। ਸ੍ਰ. ਸ਼ਾਮ ਸਿੰਘ ਦੀ ਅਗਵਾਈ ਵਿਚ ਗਿਲਬਰਟ ਦੇ ਦੋ ਲਗਾਤਾਰ ਹੱਲੇ ਸਫਲਤਾ ਪੂਰਵਕ ਰੋਕੇ ਗਏ। ਸ਼ਾਹ ਮੁਹੰਮਦ ਵੀ ਲਿਖਦਾ ਹੈ :

*ਆਈਆਂ ਪਲਟਨਾਂ ਬੀੜ ਕੇ ਤੋਪਖਾਨੇ ਅੱਗੋਂ ਸਿੰਘਾਂ ਨੇ ਪਾਸੇ ਤੋੜ ਸੁੱਟੇ।*
*ਸੇਵਾ ਸਿੰਘ ਤੇ ਮਾਖੇ ਖਾਂ ਹੋਏ ਸਿੱਧੇ ਹੱਲੇ ਤਿੰਨ ਫਰੰਗੀ ਦੇ ਮੋੜ ਸੁੱਟੇ।*

---

*6. ਉਹੀ*

*ਸ਼ਾਮ ਸਿੰਘ ਸਰਦਾਰ ਅਟਾਰੀ ਵਾਲੇ, ਬੰਨ੍ਹ ਸ਼ਸਤ੍ਰੀਂ ਜੋੜ ਵਿਛੋੜ ਸੁੱਟੇ।*
*ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ ਵਾਂਗ ਨਿੰਬੂਆਂ ਲਹੂ ਨਿਚੋੜ ਸੁੱਟੇ।*[7]

ਕਨਿੰਘਮ ਲਿਖਦਾ ਹੈ : ਸਿੱਖ ਨਿਡੱਰ ਹੋ ਕੇ ਡਟੇ ਖਲੋਤੇ ਸਨ ਤੇ ਗੋਲੀਆਂ ਦਾ ਜਵਾਬ ਗੋਲੀਆਂ ਵਿਚ ਦੇ ਕੇ ਅੱਗ ਦੇ ਮੁਕਾਬਲੇ ਵਿਚ ਅੱਗ ਵਰ੍ਹਾ ਰਹੇ ਸਨ। ਇਸ ਤੋਂ ਬਾਅਦ ਅੰਗਰੇਜ਼ੀ ਤੋਪਖਾਨਾ ਅੱਗੇ ਵਧਿਆ ਅਤੇ 300 ਗਜ਼ ਦੇ ਫਾਸਲੇ ਤੋਂ ਅੱਗ ਵਰ੍ਹਾਨੀ ਸ਼ੁਰੂ ਕਰ ਦਿੱਤੀ। ਫਿਰ ਪਿਆਦਾ ਫੌਜ ਨੇ ਸੰਗੀਨਾਂ ਨਾਲ ਜ਼ੋਰਦਾਰ ਹੱਲਾ ਕਰਕੇ ਮੋਰਚਿਆਂ 'ਤੇ ਕਬਜ਼ਾ ਕਰ ਲਿਆ। ਪ੍ਰੰਤੂ ਅੰਗ੍ਰੇਜ਼ਾਂ ਦੇ ਹੱਲੇ ਦਾ ਜੁਆਬ ਖਾਲਸਾ ਸਿਪਾਹੀਆਂ ਵਲੋਂ ਵੀ ਡਟਵੇਂ ਰੂਪ ਵਿਚ ਦਿੱਤਾ ਗਿਆ। ਗਿਣੀ ਮਿੱਥੀ ਸਾਜਿਸ਼ ਅਨੁਸਾਰ ਕਮਾਂਡਰ ਤੇਜਾ ਸਿੰਘ ਕਿਸ਼ਤੀਆਂ ਦੇ ਪੁਲ ਰਾਹੀਂ ਭੱਜ ਨਿਕਲਿਆਂ ਤੇ ਦਰਿਆ ਪਾਰ ਕਰਕੇ ਉਸਨੇ ਪੁਲ ਦੀ ਵਿਚਕਾਰਲੀ ਬੇੜੀ ਡੋਬ ਦਿੱਤੀ ਤਾਂ ਜੋ ਸਿੱਖਾਂ ਦੇ ਬਚ ਕੇ ਨਿਕਲਣ ਜਾਂ ਮੁੜ ਕੇ ਟਾਕਰਾ ਕਰਨ ਦਾ ਰਾਹ ਨ ਰਹੇ। ਇਸ ਬੇੜੀ ਦੇ ਨਾਲ ਹੀ ਖਾਲਸਾ ਰਾਜ ਦੀ ਬੇੜੀ ਡੁੱਬ ਗਈ।

ਗਿਲਬਰਟ ਦੇ ਡਵੀਜ਼ਨ ਨੇ ਸਿੱਖਾਂ ਦੇ ਕੇਂਦਰੀ ਮੋਰਚੇ ਉੱਤੇ ਤੀਜਾ ਹਮਲਾ ਕੀਤਾ। ਸਿੱਖਾਂ ਦੀਆਂ ਤੋਪਾਂ 'ਤੇ ਕਬਜ਼ਾ ਕਰਨ ਵਿਚ ਉਹ ਸਫਲ ਹੋ ਗਏ। ਜਦ ਸਰਦਾਰ ਸ਼ਾਮ ਸਿੰਘ ਨੇ ਆਪਣੀ ਫੌਜ ਦੀ ਹਾਰ ਹੁੰਦੀ ਵੇਖੀ ਤਾਂ ਆਪਣੀ ਘੋੜੀ ਨੂੰ ਅੱਡੀ ਲਾ ਕੇ ਪੰਜਾਹਵੀਂ-ਪਿਆਦਾ ਫੌਜ ਵਿਚ ਜਾ ਘੁੱਸੇ। ਇਸ ਸਮੇਂ ਉਨ੍ਹਾਂ ਦੀ ਛਾਤੀ ਵਿਚ ਸੱਤ ਗੋਲੀਆਂ ਲੱਗੀਆਂ, ਉਹ ਸ਼ਹੀਦ ਹੋ ਗਏ। ਸਿੱਖ ਸੈਨਾ ਨੂੰ ਹੱਲਾ-ਸ਼ੇਰੀ ਦੇਣ ਵਾਲਾ ਹੁਣ ਕੋਈ ਨਹੀਂ ਸੀ। ਸਿੱਖ ਪਿਛਾਂਹ ਨੱਸੇ। ਬਹੁਤ ਸਾਰੇ ਦਰਿਆ 'ਚ ਡੁੱਬ ਗਏ।

ਇਸ ਲੜਾਈ ਵਿਚ ਅੰਗਰੇਜ਼ਾਂ ਕੋਲ 27000 ਸਿਪਾਹੀ ਸਨ ਤੇ ਸਿੱਖਾਂ ਕੋਲ 20 ਹਜ਼ਾਰ। ਲਾਲ ਸਿੰਘ 10 ਹਜ਼ਾਰ ਫੌਜ ਲੈ ਕੇ ਪਾਸੇ ਖੜਾ ਤਮਾਸ਼ਾ ਦੇਖਦਾ ਰਿਹਾ। ਤੇਜਾ ਸਿੰਘ ਬੇੜੀਆਂ ਦਾ ਪੁਲ ਰੋੜ੍ਹ ਕੇ ਮੈਦਾਨ 'ਚੋਂ ਭੱਜ ਗਿਆ। ਪੰਜ ਹਜ਼ਾਰ ਸੈਨਾ ਵੀ ਉਹ ਆਪਣੇ ਨਾਲ ਲੈ ਗਿਆ ਸੀ। ਗੁਲਾਬ ਸਿੰਘ ਅੰਗਰੇਜ਼ਾਂ ਨਾਲ ਸਾਜ਼ਿਸ਼ਾਂ ਰਚਣ 'ਚ ਮਸਤ ਸੀ। ਸ਼ਾਮ ਸਿੰਘ ਦੀ ਸ਼ਹਾਦਤ ਤੋਂ ਬਾਅਦ ਬਚੀ ਸੈਨਾ ਹੁਣ ਕੀ ਕਰ ਸਕਦੀ ਸੀ ? ਬਹੁਤੇ ਤਾਂ ਸ੍ਰ. ਸ਼ਾਮ ਸਿੰਘ ਵਾਂਗ ਲੜਾਈ 'ਚ ਸ਼ਹੀਦ ਹੋ ਗਏ ਜਾਂ ਦਰਿਆ ਸਤਲੁਜ ਵਿਚ ਡੁੱਬ ਗਏ। ਸਿੱਖਾਂ ਨੂੰ ਹਾਰ ਤਾਂ ਜ਼ਰੂਰ ਹੋਈ ਪਰ ਸਰਦਾਰ ਸ਼ਾਮ ਸਿੰਘ ਅਟਾਰੀ ਦੀ ਬੀਰਤਾ ਤੇ ਦੇਸ਼-ਭਗਤੀ ਦੇ ਤਾਂ ਅੰਗਰੇਜ਼ ਵੀ ਕਾਇਲ ਸਨ। ਇਤਿਹਾਸਕਾਰ ਮੈਲਸਨ ਲਿਖਦਾ ਹੈ : ਸ਼ਾਮ ਸਿੰਘ ਦੀ ਦ੍ਰਿੜ੍ਹਤਾ ਤੇ ਹੌਂਸਲੇ ਨੇ ਸਭਰਾਓਂ ਦੇ ਯੁੱਧ ਨੂੰ ਵਾਟਰਲੂ ਬਣਾ ਦਿੱਤਾ। ਜੇ ਸਿੱਖ ਇਹ ਲੜਾਈ ਜਿੱਤ ਲੈਂਦੇ ਤਾਂ ਅੰਗਰੇਜ਼ਾਂ ਨੂੰ Gloshoki sIjE XD/gਬ/[8]

ਸਰਦਾਰ ਸ਼ਾਮ ਸਿੰਘ ਘਰੋਂ ਪ੍ਰਤਿੱਗਿਆ ਕਰਕੇ ਤੁਰੇ ਸਨ ਕਿ ਜੇ ਸਿੱਖ ਲੜਾਈ ਹਾਰ ਗਏ

7. *ਸ਼ਾਹ ਮੁਹੰਮਦ, ਜੰਗਨਾਮਾ ਸ਼ਾਹ ਮੁਹੰਮਦ, ਭਾਸ਼ਾ ਵਿਭਾਗ, ਪੰਜਾਬ, ਪੰਨਾ 31*
8. ***Malleson, Decisive Battles Of India, , P. 373***

ਤਾਂ ਉਹ ਜਿਉਂਦੇ ਵਾਪਸ ਨਹੀਂ ਆਉਣਗੇ। ਹਾਰ ਦੀ ਖ਼ਬਰ ਅਟਾਰੀ ਪਹੁੰਚ ਚੁੱਕੀ ਸੀ। ਸ੍ਰ. ਅਟਾਰੀ ਦੀ ਲਾਸ਼ 12 ਫਰਵਰੀ ਨੂੰ ਅਟਾਰੀ ਪਹੁੰਚੀ। ਲਾਸ਼ ਪਹੁੰਚਣ ਤੋਂ ਪਹਿਲਾਂ ਹੀ ਸ਼ਾਮ ਸਿੰਘ ਦੀ ਪਤਨੀ ਉਹਨਾਂ ਕੱਪੜਿਆਂ ਨਾਲ ਸਤੀ ਹੋ ਗਈ ਜਿਹੜੇ ਸਰਦਾਰ ਸ਼ਾਮ ਸਿੰਘ ਨੇ ਆਪਣੇ ਵਿਆਹ ਵਾਲੇ ਦਿਨ ਪਾਏ ਸਨ।

ਸਿੱਖ ਰਾਜ ਦੇ ਇਸ ਵਫ਼ਾਦਾਰ ਜਰਨੈਲ ਦੀ ਸਮਾਧ ਅਟਾਰੀ ਪਿੰਡ ਵਿਚ ਸਥਿਤ ਅੱਜ ਵੀ ਦੇਸ਼-ਭਗਤਾਂ ਲਈ ਇਕ ਪ੍ਰੇਰਣਾ ਹੈ।



# ਮਦਨ ਲਾਲ ਢੀਂਗਰਾ

*ਸ਼ਹੀਦੋਂ ਕੀ ਚਿਤਾਓਂ ਪਰ, ਲਗੇਂਗੇ ਹਰ ਬਰਸ ਮੇਲੇ,*
*ਵਤਨ ਪੇ ਮਰਨੇ ਵਾਲੋਂ ਕਾ, ਯਹੀ ਬਾਕੀ ਨਿਸ਼ਾਂ ਹੋਗਾ।*

ਸ਼ਹੀਦ ਮਦਨ ਲਾਲ ਢੀਂਗਰਾ ਦੀ ਅਣਗੌਲੀ ਸ਼ਹਾਦਤ ਨੂੰ ਵੇਖਦਿਆਂ ਸ਼ਾਇਰ ਦੀ ਕਾਵਿ-ਪੰਗਤੀ ਝੂਠੀ ਭਾਸ ਰਹੀ ਹੈ। ਮਦਨ ਲਾਲ ਢੀਂਗਰਾ ਅੰਮ੍ਰਿਤਸਰ ਦੀ ਪਵਿੱਤਰ ਧਰਤੀ 'ਤੇ 18 ਫਰਵਰੀ, 1883 ਨੂੰ ਪੈਦਾ ਹੋਇਆ। ਉਸ ਨੇ ਇੰਗਲੈਂਡ ਵਿਚ ਇਕ ਜੁਲਾਈ, 1909 ਨੂੰ ਸਰ ਕਰਜ਼ਨ ਵਾਇਲੀ ਨੂੰ ਗੋਲੀ ਨਾਲ ਉਡਾ ਦਿੱਤਾ ਤੇ ਇਸ ਦੇ ਬਦਲੇ 16 ਅਗਸਤ, 1909 ਨੂੰ ਫਾਂਸੀ ਦਾ ਰੱਸਾ ਚੁੰਮ ਲਿਆ। ਅੱਜ ਇਸ ਸ਼ਹੀਦ ਦਾ ਕਿੱਧਰੇ ਵੀ ਜਨਮ ਜਾਂ ਸ਼ਹਾਦਤ ਦਿਵਸ ਨਾ ਮਨਾਇਆ ਜਾਣਾ ਸਿੱਧ ਕਰਦਾ ਹੈ ਕਿ ਦੇਸ਼ ਦੀ ਖਾਤਰ ਮਰ-ਮਿਟਣ ਵਾਲੇ ਭੁਲਾ ਦਿੱਤੇ ਗਏ ਹਨ। ਸ਼ੇਰਾਂ ਦੀਆਂ ਮਾਰੀਆਂ ਮਾਰਾਂ ਨੂੰ ਗਿੱਦੜ ਦੋਹੀਂ ਹੱਥੀਂ ਲੁੱਟ-ਲੁੱਟ ਖਾ ਰਹੇ ਹਨ। ਲੋਟੂ ਟੋਲਾ ਸ਼ਹੀਦਾਂ ਦੀ ਕੀ ਕਦਰ ਕਰ ਸਕਦਾ ਹੈ ?

ਮਦਨ ਲਾਲ ਢੀਂਗਰਾ ਅੰਮ੍ਰਿਤਸਰ ਦੇ ਧਨਾਢ ਡਾਕਟਰ ਸਾਹਿਬ ਦਿੱਤਾ ਮੱਲ ਦੇ ਘਰ 18 ਫਰਵਰੀ, 1883 (8 ਫੱਗਣ, ਸੰਮਤ 1939) ਨੂੰ ਪੈਦਾ ਹੋਇਆ। ਬੀ. ਏ. ਦੀ ਪ੍ਰੀਖਿਆ ਪਾਸ ਕਰ ਕੇ ਉਹ ਉਚੇਰੀ ਪੜ੍ਹਾਈ ਲਈ ਲੰਡਨ (ਇੰਗਲੈਂਡ) ਚਲਾ ਗਿਆ। ਲੰਡਨ ਉਸ ਸਮੇਂ ਦੇਸ਼-ਭਗਤ ਭਾਰਤੀਆਂ ਦੀ ਸਰਗਰਮੀ ਦਾ ਕੇਂਦਰ ਸੀ। ਵੀਰ ਸਾਵਰਕਰ ਉਥੇ ਰਹਿੰਦੇ ਹਿੰਦੁਸਤਾਨੀਆਂ ਨੂੰ ਦੇਸ਼-ਭਗਤੀ ਦੀ ਪ੍ਰੇਰਨਾ ਦਿੰਦੇ ਸਨ। ਮਦਨ ਲਾਲ ਦਾ ਵੀਰ ਸਾਵਰਕਰ ਨਾਲ ਸੰਪਰਕ ਹੋ ਗਿਆ। ਮਦਨ ਲਾਲ ਦੀ ਪੂਰੀ ਪਰਖ ਕਰ ਕੇ ਹੀ ਵੀਰ ਸਾਵਰਕਰ ਨੇ ਉਸ ਨੂੰ ਆਪਣੀ ਮੰਡਲੀ ਵਿਚ ਸ਼ਾਮਿਲ ਕੀਤਾ। ਮਦਨ ਲਾਲ ਦਾ ਹੱਥ ਜ਼ਮੀਨ 'ਤੇ ਰੱਖ ਜ਼ੋਰ ਨਾਲ ਲੋਹੇ ਦਾ ਸੂਆ ਖੁਭੋ ਦਿੱਤਾ ਜੋ ਹੱਥ ਚੀਰ ਕੇ ਦੂਸਰੇ ਪਾਸੇ ਨਿਕਲ ਗਿਆ। ਲਹੂ ਦੀਆਂ ਤਤੀਰੀਆਂ ਚਲ ਪਈਆਂ ਪਰ ਮਦਨ ਲਾਲ ਨੇ ਸੀ ਨਾ ਕੀਤੀ। ਮਦਨ ਲਾਲ ਨੂੰ ਵੀਰ ਸਾਵਰਕਰ ਨੇ ਜੱਫੀ 'ਚ ਲੈ ਲਿਆ ਤੇ ਉਸ ਉਪਰ ਅਥਾਹ ਭਰੋਸਾ ਕਰ ਕੇ ਆਪਣੀ ਮੰਡਲੀ ਵਿਚ ਸ਼ਾਮਿਲ ਕਰ ਲਿਆ।

ਸਰ ਕਰਜ਼ਨ ਵਾਇਲੀ ਵਜ਼ੀਰ ਹਿੰਦ ਦਾ ਐਡੀਕਾਂਗ ਸੀ। ਉਸ ਨੇ ਦੇਸ਼-ਭਗਤ ਭਾਰਤੀਆਂ ਦੀਆਂ ਸਰਗਰਮੀਆਂ ਰੋਕਣ ਲਈ ਅੰਗਰੇਜ਼ ਵਫਾਦਾਰ ਭਾਰਤੀਆਂ ਦੀ ਟੋਲੀ ਬਣਾਈ ਹੋਈ ਸੀ। ਉਹ ਅੰਗਰੇਜ਼ੀ ਸਰਕਾਰ ਦੀ ਵਫਾਦਾਰੀ ਦੀ ਨਿਰੰਤਰ ਮੁਹਾਰਨੀ ਰਟਾਇਆ

ਕਰਦਾ ਸੀ। ਉਹ ਵੀਰ ਸਾਵਰਕਰ ਦੀ ਇੰਡੀਆ ਹਾਊਸ ਦੀਆਂ ਦੇਸ਼-ਭਗਤੀ ਦੀਆਂ ਸਰਗਰਮੀਆਂ ਦੀ ਵਿਰੋਧਤਾ ਲਈ ਤਤਪਰ ਰਹਿੰਦਾ ਸੀ।

ਭਾਰਤ ਵਿਚ ਅੰਗਰੇਜ਼ ਵਿਰੋਧੀ ਸਰਗਰਮੀਆਂ ਕਾਰਨ ਦੋ ਬੰਗਾਲੀ ਇਨਕਲਾਬੀ ਕਨਹਾਈ ਲਾਲ ਦੱਤ ਤੇ ਸਤਿੰਦਰ ਨਾਥ ਕੁਮਾਰ ਫਾਂਸੀ ਲਾ ਦਿੱਤੇ ਗਏ ਸਨ। ਇਸ ਕਾਰੇ ਨੇ ਮਦਨ ਲਾਲ ਨੂੰ ਬਹੁਤ ਦੁਖੀ ਕੀਤਾ। ਮਦਨ ਲਾਲ ਨੇ ਇੰਡੀਆ ਹਾਊਸ ਦੇ ਕੁਝ ਹੋਰ ਸਾਥੀਆਂ ਨੂੰ ਨਾਲ ਲੈ ਕੇ ਕਰਜ਼ਨ ਵਾਇਲੀ ਦੀ ਮੰਡਲੀ ਵਿਚ ਜਾਣਾ ਸ਼ੁਰੂ ਕੀਤਾ। ਕੁਦਰਤੀ ਸੀ ਕਿ ਇੰਡੀਆ ਹਾਊਸ ਦੇ ਕੁਝ ਭਾਰਤੀ ਵਿਦਿਆਰਥੀ ਮਦਨ ਲਾਲ ਨੂੰ ਸ਼ੱਕੀ ਨਿਗਾਹ ਨਾਲ ਦੇਖਦੇ ਪਰ ਵੀਰ ਸਾਵਰਕਰ ਨੇ ਸਭ ਨੂੰ ਚੁੱਪ ਕਰਵਾ ਦਿੱਤਾ।

1 ਜੁਲਾਈ 1909 ਨੂੰ ਸਰ ਕਰਜ਼ਨ ਵਾਇਲੀ ਜਹਾਂਗੀਰ ਹਾਲ ਲੰਡਨ ਵਿਚ ਹਿੰਦੁਸਤਾਨੀਆਂ ਨਾਲ ਬੜੀਆਂ ਚਤੁਰਤਾ ਭਰਪੂਰ ਗੱਲਾਂ ਕਰ ਰਿਹਾ ਸੀ ਤਾਂ ਜੋ ਉਹ ਦੇਸ਼-ਭਗਤਾਂ ਨਾਲ ਰਲ ਨਾ ਜਾਣ, ਤਦ ਮਦਨ ਲਾਲ ਵੀ ਆਪਣੇ ਸਾਥੀਆਂ ਨਾਲ ਉਥੇ ਪਹੁੰਚ ਗਿਆ। ਉਸ ਨੇ ਪਿਸਤੌਲ ਕੱਢਿਆ ਤੇ ਸਰ ਕਰਜ਼ਨ ਵਾਇਲੀ ਨੂੰ ਗੋਲੀ ਦਾ ਨਿਸ਼ਾਨਾ ਬਣਾਇਆ।

ਉਹ ਵਾਰਦਾਤ ਕਰ ਕੇ ਫਰਾਰ ਨਹੀਂ ਹੋਇਆ। ਗ੍ਰਿਫ਼ਤਾਰੀ ਦਿੱਤੀ ਤੇ ਹੱਸਦੇ-ਹੱਸਦੇ ਨੇ 16 ਅਗਸਤ, 1909 ਨੂੰ ਫਾਂਸੀ ਦੇ ਤਖਤੇ 'ਤੇ ਆਪਣੀ ਆਹੂਤੀ ਦੇ ਦਿੱਤੀ। ਮਦਨ ਲਾਲ ਢੀਂਗਰੇ ਦੀ ਦੇਸ਼-ਭਗਤੀ ਦੀ ਦਾਸਤਾਂ ਉਹਦੇ ਆਖਰੀ ਬਿਆਨ ਦੇ ਅੱਖਰ-ਅੱਖਰ 'ਚ ਰੂਪਮਾਨ ਹੈ। ਉਸ ਨੇ ਕਿਹਾ, "ਮੈਂ ਮੰਨਦਾ ਹਾਂ ਕਿ ਮੈਂ ਇਕ ਅੰਗਰੇਜ਼ ਦਾ ਖ਼ੂਨ ਕੀਤਾ ਹੈ। .....ਇਹ ਹਿੰਦੁਸਤਾਨੀ ਦੇਸ਼-ਭਗਤਾਂ ਨੂੰ ਫਾਂਸੀ ਦੇ ਕਾਲੇ ਪਾਣੀ ਦੀਆਂ ਦਿੱਤੀਆਂ ਸਜ਼ਾਵਾਂ ਦਾ ਸਾਧਾਰਨ ਜਿਹਾ ਬਦਲਾ ਹੈ। ਮੈਂ ਇਸ ਕੰਮ ਵਿਚ ਆਪਣੀ ਆਤਮਾ ਤੋਂ ਬਿਨਾਂ ਕਿਸੇ ਦੀ ਸਲਾਹ ਨਹੀਂ ਲਈ। ਆਪਣੀ ਅਕਲ ਤੇ ਫਰਜ਼ ਸ਼ਨਾਸੀ ਤੋਂ ਬਿਨਾਂ ਕਿਸੇ ਨਾਲ ਕੋਈ ਸਾਜ਼ਿਸ਼ ਨਹੀਂ ਕੀਤੀ। ਮੇਰਾ ਨਿਸ਼ਚਾ ਹੈ ਕਿ ਜਿਸ ਕੌਮ ਨੂੰ ਵਿਦੇਸ਼ੀਆਂ ਨੇ ਬੰਦੂਕਾਂ ਨਾਲ ਦਬਾਇਆ ਹੋਇਆ ਹੋਵੇ, ਉਹ ਸਦਾ ਹੀ ਲੜਾਈ ਦੀ ਹਾਲਤ ਵਿਚ ਹੁੰਦੀ ਹੈ। ਹਥਿਆਰ ਖੋਹ ਕੇ ਖੁੱਲ੍ਹੀ ਲੜਾਈ ਅਸੰਭਵ ਕਰ ਦਿੱਤੀ ਜਾਂਦੀ ਹੈ, ਇਸ ਵਾਸਤੇ ਮੈਂ ਚੁੱਪ-ਚਾਪ ਬਿਨਾਂ ਖ਼ਬਰ ਕੀਤੇ ਹਮਲਾ ਕੀਤਾ ਹੈ। ...ਮੈਂ ਇਕ ਹਿੰਦੂ ਦੀ ਹੈਸੀਅਤ ਵਿਚ ਸਮਝਦਾ ਹਾਂ ਕਿ ਮੇਰੇ ਮੁਲਕ ਨਾਲ ਕੀਤੀ ਗਈ ਬੇ-ਇਨਸਾਫੀ ਪਰਮੇਸ਼ਵਰ ਦੀ ਹੱਤਕ ਹੈ ਕਿਉਂਕਿ ਦੇਸ਼ ਦੀ ਪੂਜਾ ਸ੍ਰੀ ਰਾਮ ਚੰਦਰ ਦੀ ਪੂਜਾ ਹੈ ਤੇ ਦੇਸ਼ ਦੀ ਸੇਵਾ ਸ੍ਰੀ ਕ੍ਰਿਸ਼ਨ ਦੀ ਸੇਵਾ ਹੈ। ਇਕ ਗਰੀਬ ਤੇ ਮੇਰੇ ਜੈਸੇ ਨਾਸਮਝ ਨੌਜਵਾਨ ਪੁੱਤਰ ਦੇ ਪਾਸ ਆਪਣੀ ਮਾਤਾ ਦੀ ਸੇਵਾ ਵਿਚ ਭੇਟ ਕਰਨ ਲਈ ਆਪਣੇ ਖ਼ੂਨ ਤੋਂ ਬਿਨਾਂ ਹੋਰ ਕੀ ਹੋ ਸਕਦਾ ਹੈ ? ਸੋ, ਮੈਂ ਆਪਣਾ ਖ਼ੂਨ ਮਾਤਾ ਦੇ ਚਰਨਾਂ ਵਿਚ ਭੇਂਟ ਚੜ੍ਹਾ ਦਿੱਤਾ ਹੈ। ਇਸ ਵੇਲੇ ਹਿੰਦੁਸਤਾਨ ਨੂੰ ਜੇ ਕਿਸੇ ਸਬਕ ਦੀ ਲੋੜ ਹੈ ਤਾਂ ਉਹ ਇਹ ਕਿ ਮਰਨਾ ਕਿਸ ਤਰ੍ਹਾਂ ਚਾਹੀਦਾ ਹੈ ਤੇ ਇਸ ਸਬਕ ਨੂੰ ਸਿਖਾਣ ਦਾ ਇਕ ਹੀ ਤਰੀਕਾ ਹੈ ਕਿ ਅਸੀਂ ਆਪ ਮਰੀਏ, ਇਸ ਵਾਸਤੇ ਮੈਂ

ਮਰ ਰਿਹਾ ਹਾਂ।"

ਸ਼ਹੀਦ ਮਦਨ ਲਾਲ ਢੀਂਗਰਾ ਦਾ ਇਹ ਕਦਮ ਤੇ ਇਹ ਬਿਆਨ ਸੱਚਮੁਚ ਹੀ ਕਰਤਾਰ ਸਿੰਘ ਸਰਾਭਾ, ਕਿਸ਼ਨ ਸਿੰਘ ਗੜਗੱਜ ਤੇ ਸ੍ਰ. ਭਗਤ ਸਿੰਘ ਲਈ ਪਥ-ਪ੍ਰਦਰਸ਼ਕ ਸਿੱਧ ਹੋਇਆ। ਮਦਨ ਲਾਲ ਢੀਂਗਰਾ ਦੀ ਦੇਸ਼-ਭਗਤੀ ਤੇ ਕੁਰਬਾਨੀ ਦੀ ਸਮਕਾਲੀ ਚਿੰਤਕਾਂ ਤੇ ਜੁਝਾਰੂ ਵਿਅਕਤੀਆਂ ਨੇ ਬੜੀ ਪ੍ਰਸੰਸਾ ਕੀਤੀ। ਆਇਰਲੈਂਡ ਦੇ ਅਖ਼ਬਾਰਾਂ ਨੇ ਲਿਖਿਆ, "ਆਇਰਲੈਂਡ ਮਦਨ ਲਾਲ ਢੀਂਗਰਾ ਦਾ ਸਤਿਕਾਰ ਕਰਦਾ ਹੈ ਜਿਸ ਨੇ ਆਪਣੇ ਦੇਸ਼ ਦੀ ਖਾਤਰ ਆਪਣੇ ਜੀਵਨ ਦੀ ਆਹੂਤੀ ਦੇਣ ਦਾ ਮਾਨ ਪ੍ਰਾਪਤ ਕੀਤਾ ਹੈ।" ਇਕ ਮਹਾਨ ਸਿਆਸਤਦਾਨ ਡਬਲਿਊ. ਐਸ. ਬਲੰਟ ਨੇ ਲਿਖਿਆ, "ਕਿਸੇ ਈਸਾਈ ਸ਼ਹੀਦ ਨੇ ਮਦਨ ਲਾਲ ਨਾਲੋਂ ਵਧੇਰੇ ਨਿਡਰਤਾ ਤੇ ਦਲੇਰੀ ਨਾਲ ਤੇ ਵਡੇਰੀ ਸ਼ਾਨ ਨਾਲ ਆਪਣੇ ਜੱਜਾਂ ਦਾ ਸਾਹਮਣਾ ਨਹੀਂ ਕੀਤਾ ਹੋਣਾ। .....ਮੇਰੇ ਖਿਆਲ ਵਿਚ ਇੰਗਲੈਂਡ ਤਦ ਹੀ ਜ਼ੁਲਮ ਤੋਂ ਬਾਜ ਆਉਂਦਾ ਹੈ, ਜਦ ਇਹਦੇ ਮੂੰਹ ਉਤੇ ਥੱਪੜ ਵੱਜਦਾ ਹੈ"। ਹੋਰ ਤਾਂ ਹੋਰ ਇੰਗਲੈਂਡ ਦੇ ਪ੍ਰਧਾਨ ਮੰਤਰੀ ਲਾਇਡ ਜਾਰਜ ਤੇ ਮਿਸਟਰ ਚਰਚਿਲ ਨੇ ਵੀ ਮਦਨ ਲਾਲ ਦੀ ਪ੍ਰਸੰਸਾ ਕੀਤੀ।

ਜਿੱਥੇ ਮਦਨ ਲਾਲ ਢੀਂਗਰਾ ਦੀ ਪ੍ਰਸੰਸਾ ਵਿਰੋਧੀਆਂ ਕੀਤੀ ਉਥੇ ਆਪਣਿਆਂ ਨੇ ਉਸ ਨਾਲੋਂ ਤੋੜ-ਵਿਛੋੜਾ ਕੀਤਾ। ਲੰਡਨ ਵਿਚ ਬੈਠੇ ਕੁਝ ਹਿੰਦੁਸਤਾਨੀਆਂ ਨੇ ਉਹਦੇ ਮਹਾਨ ਕਾਰਜ ਦੀ ਨਿਖੇਧੀ ਵਿਚ ਮਤਾ ਪਾਸ ਕਰਨ ਦੀ ਕੋਸ਼ਿਸ਼ ਕੀਤੀ, ਪ੍ਰੰਤੂ ਅਸਫਲ ਰਹੇ। ਉਸ ਦੇ ਪਿਤਾ ਨੇ ਵੀ ਉਸ ਦੇ ਕਾਰਜ ਨੂੰ ਚੰਗਾ ਨਾ ਸਮਝਿਆ। ਉਸ ਦਾ ਪਿਤਾ ਦੁੱਖੀ ਵੀ ਸੀ ਤੇ ਦੁਚਿੱਤੀ ਵਿਚ ਵੀ। ਉਹ ਸਰਕਾਰ ਤੋਂ ਡਰਦੇ ਸਨ, ਇਸ ਲਈ ਉਨ੍ਹਾਂ ਆਪਣੇ 'ਸੁਭਾਗੇ' ਪੁੱਤਰ ਨੂੰ 'ਅਭਾਗਾ' ਤੇ 'ਕੁਰਾਹੀਆ' ਆਖਿਆ। ਮਦਨ ਲਾਲ ਦਾ ਪਿਤਾ ਉਹਦੀ ਜੀਵਨੀ ਲਿਖਣੀ ਚਾਹੁੰਦਾ ਸੀ। ਉਸ ਨੇ ਲਿਖਿਆ : "ਜਨਮ ਦੇ ਕ੍ਰਮ ਅਨੁਸਾਰ ਮੇਰਾ ਸੱਤਵਾਂ ਬੱਚਾ ਮਦਨ ਲਾਲ ਢੀਂਗਰਾ ਅੰਮ੍ਰਿਤਸਰ ਵਿਚ ਐਤਵਾਰ 18 ਫਰਵਰੀ, 1883 ਮੁਤਾਬਿਕ 8 ਫੱਗਣ, ਸੰਮਤ 1939 ਨੂੰ ਸਵੇਰੇ ਤਿੰਨ ਵਜੇ ਪੈਦਾ ਹੋਇਆ"। ਉਸ ਦੇ ਮੁੱਢਲੇ ਜੀਵਨ, ਉਹਦੇ ਹੱਥੋਂ ਲੰਡਨ ਵਿਚ ਸਰ ਕਰਜ਼ਨ ਵਾਇਲੀ ਤੇ ਡਾਕਟਰ ਲਾਲ ਕਾਕਾ ਦੇ ਕਤਲ, ਉਸ ਦੇ ਮੁਕੱਦਮੇ, ਸਜ਼ਾ ਮਿਲਣ ਤੇ ਫਾਂਸੀ ਲੱਗਣ ਦਾ ਸੰਖੇਪ ਬ੍ਰਿਤਾਂਤ ਸ਼ੋਕ-ਗ੍ਰਸਤ ਪਿਤਾ ਨੇ ਆਪਣੇ "ਅਭਾਗੇ" ਤੇ "ਕੁਰਾਹੇ" ਪਾਏ ਗਏ, ਪਰ ਹਠੀ ਤੇ ਦ੍ਰਿੜ੍ਹ ਪੁੱਤਰ ਪ੍ਰਤੀ ਆਪਣੇ ਅੰਤਿਮ ਫਰਜ਼ ਵਜੋਂ ਲਿਖਿਆ ਹੈ। ਡਾਕਟਰ ਸਾਹਿਬ ਦਿੱਤਾ ਮੱਲ ਆਪਣੇ ਪੁੱਤਰ ਦੀ ਦ੍ਰਿੜ੍ਹਤਾ ਦਾ ਕਾਇਲ ਹੁੰਦਾ ਹੋਇਆ ਵੀ ਉਸ ਦੇ ਇਤਿਹਾਸਕ ਕਾਰਨਾਮੇ ਦੀ ਪ੍ਰਸੰਸਾ ਨਾ ਕਰ ਸਕਿਆ। ਉਹ ਲੋਕ ਜੋ ਮਦਨ ਲਾਲ ਦੀ ਬਹਾਦਰੀ ਤੋਂ ਅਸ਼-ਅਸ਼ ਕਰ ਉਠੇ ਸਨ, ਸ਼ਾਇਦ ਦੇਸ਼-ਵਾਸੀਆਂ ਦੀ ਅਣਗਹਿਲੀ ਨੂੰ ਕਦੇ ਮੁਆਫ ਨਾ ਕਰ ਸਕਣ। ਸ੍ਰੀਮਤੀ ਮੇਡਲਾ ਨੇ ਲਿਖਿਆ ਸੀ : "ਉਹ ਫਾਂਸੀ ਦੇ ਤਖ਼ਤੇ 'ਤੇ ਉੱਚੀ ਧੌਣ ਕਰ ਕੇ ਗਿਆ ਤੇ ਜਿਹੜੇ ਉਸ ਨੂੰ ਸਹਾਰਾ ਦੇ ਰਹੇ ਸਨ, ਉਸਨੇ ਉਹਨਾਂ ਤੋਂ ਆਪਣਾ ਹੱਥ ਛੁੜਾ ਕੇ ਕਿਹਾ, ਮੈਂ ਮੌਤ ਤੋਂ ਉੱਕਾ ਹੀ ਨਹੀਂ ਡਰਦਾ"। ਫਾਂਸੀ ਦੇ ਤਖ਼ਤੇ 'ਤੇ

ਉਸ ਦੇ ਆਖਰੀ ਸ਼ਬਦ ਸਨ: "ਬੰਦੇ ਮਾਤਰਮ !" ਉਸ ਦੀ ਮ੍ਰਿਤਕ ਦੇਹ ਜੇਲ੍ਹ ਅੰਦਰ ਹੀ ਦਬਾ ਦਿੱਤੀ ਗਈ।

ਡਬਲਿਊ ਬਲੰਟ, ਲਾਲਾ ਹਰਦਿਆਲ, ਮੈਡਮ ਕਾਮਾ, ਵੀਰ ਸਾਵਰਕਰ ਦੇ ਇਹ ਵਿਚਾਰ ਕਿ ਆਉਣ ਵਾਲੇ ਸਮੇਂ ਵਿਚ ਢੀਂਗਰਾ ਦਾ ਸ਼ਹੀਦੀ ਦਿਵਸ ਕਈ ਸਦੀਆਂ ਤਕ ਮਨਾਇਆ ਜਾਵੇਗਾ ਤੇ ਸਾਡੇ ਬੱਚਿਆਂ ਨੂੰ ਉਸ ਮਹਾਂਪੁਰਸ਼ ਦੇ ਸ਼ਾਨਦਾਰ ਜੀਵਨ ਤੇ ਸ਼ਾਨਦਾਰ ਮੌਤ ਦੀ ਯਾਦ ਦਿਵਾਏਗਾ ਜਿਸ ਨੇ ਇਕ ਦੂਰ-ਦੁਰੇਡੀ ਧਰਤੀ ਵਿਚ ਆਪਣੇ ਪ੍ਰਿਯ ਉਦੇਸ਼ ਦੀ ਪੂਰਤੀ ਲਈ ਆਪਣਾ ਬਲੀਦਾਨ ਦਿੱਤਾ, ਸਹੀ ਸਿੱਧ ਨਹੀਂ ਹੋਏ। ਇਹ ਆਪਣੇ ਆਪ ਵਿਚ ਇਕ ਦੁਖਾਂਤ ਹੈ।



# ਸ਼ਹੀਦ ਮੇਵਾ ਸਿੰਘ

ਵੀਹਵੀਂ ਸਦੀ ਦੇ ਸ਼ੁਰੂ ਵਿਚ, ਪੰਜਾਬ ਦੇ ਕਿਸਾਨ ਵਿਸ਼ੇਸ਼ ਕਰਕੇ ਆਰਥਿਕ ਔਕੜਾਂ ਕਾਰਨ ਥੋੜੀ ਥੋੜੀ ਗਿਣਤੀ ਵਿਚ ਵਿਦੇਸ਼ਾਂ, ਖਾਸ ਕਰਕੇ, ਕੈਨੇਡਾ ਤੇ ਯੂ.ਐਸ.ਏ. ਨੂੰ ਜਾਣੇ ਸ਼ੁਰੂ ਹੋ ਗਏ ਸਨ। ਉਹਨਾਂ ਨੂੰ ਕੈਨੇਡਾ ਵਿਚ ਰੇਲਵੇ ਲਾਈਨਾਂ ਵਿਛਾਉਣ, ਖਾਣਾਂ ਵਿਚ ਤੇ ਆਰਾ ਮਿੱਲਾਂ ਵਿਚ ਕੰਮ ਮਿਲ ਜਾਂਦਾ ਸੀ। 1906 ਈ: ਤਕ ਇਕੱਲੇ ਵੈਨਕੂਵਰ ਵਿਚ ਹੀ 1500 ਸਿੱਖ ਕਾਮੇ ਪਹੁੰਚ ਗਏ ਸਨ। 1904 ਈਸਵੀ ਵਿਚ ਹੀ ਸਰਕਾਰੀ ਮਸ਼ੀਨਰੀ ਭਾਰਤੀਆਂ ਦੀ ਵਧ ਰਹੀ ਗਿਣਤੀ ਪ੍ਰਤੀ ਸੁਚੇਤ ਹੋ ਗਈ ਸੀ। ਕੈਨੇਡਾ ਤੇ ਯੂ.ਐਸ.ਏ. ਜਾਣ ਵਾਲਿਆਂ ਵਿੱਚ 90% ਸਿੱਖ ਸਨ। ਜਿਹੜੇ ਕੈਨੇਡਾ ਗਏ ਸਨ ਉਹਨਾਂ ਵਿਚੋਂ 90% ਬ੍ਰਿਟਿਸ਼ ਕੋਲੰਬੀਆ ਵੱਸ ਗਏ ਸਨ ਤੇ ਜੋ ਯੂ.ਐਸ.ਏ. ਗਏ ਸਨ, ਉਹਨਾਂ ਵਿਚੋਂ 90% ਕੈਨੇਫੋਰਨੀਆਂ ਵੱਸ ਗਏ ਸਨ।[1] ਭਾਰਤੀਆਂ ਅਤੇ ਸਿੱਖਾਂ ਮਗਰੋਂ ਜਾਪਾਨੀਆਂ ਤੇ ਚੀਨੀ ਪਰਵਾਸੀਆਂ ਦੀ ਗਿਣਤੀ ਵੀ ਬਹੁਤ ਜ਼ਿਆਦਾ ਵਧ ਰਹੀ ਸੀ। ਵਿਦੇਸ਼ਾਂ ਤੋਂ ਆ ਰਹੇ ਪਰਵਾਸੀਆਂ ਨੂੰ ਕੈਨੇਡਾ ਵਾਲੇ ਗੋਰੇ ਭੈੜਾ ਸਮਝਦੇ ਸਨ। ਸਭ ਤੋਂ ਜ਼ਿਆਦਾ ਭੈੜਾ ਵਤੀਰਾ ਉਹਨਾਂ ਨੇ ਸਿੱਖਾਂ ਪ੍ਰਤੀ ਧਾਰਨ ਕੀਤਾ ਹੋਇਆ ਸੀ ਕਿਉਂਕਿ ਇਕ ਤਾਂ ਉਹ ਆਪਣੀਆਂ ਦਸਤਾਰਾਂ ਤੇ ਦਾੜ੍ਹੀਆਂ ਕਾਰਨ ਵੱਖਰੀ ਪਛਾਣ ਦੇ ਮਾਲਕ ਸਨ ਅਤੇ ਦੂਸਰੇ ਉਹ ਡਰਦੇ ਵੀ ਘੱਟ ਸਨ। ਸਿੱਖ ਛੇਤੀ ਹੀ ਉਹਨਾਂ ਦੀਆਂ ਅੱਖਾਂ ਵਿਚ ਰੜਕਣ ਲੱਗੇ। ਆਰਾ ਮਿੱਲਾਂ ਵਿੱਚ ਰੁਜ਼ਗਾਰ ਦੀ ਸਮੱਸਿਆ ਵੀ ਮੰਦਵਾੜੇ ਕਾਰਨ ਗੰਭੀਰ ਹੋਣ ਲੱਗੀ, ਇਸ ਕਾਰਨ ਵੀ ਕਾਲਿਆਂ ਤੇ ਗੋਰਿਆਂ ਵਿਚ ਵਿਰੋਧ ਵਧ ਗਿਆ। ਗੋਰਿਆਂ ਨੇ ਕੈਨੇਡਾ ਦੀ ਸਰਕਾਰ ਨੂੰ ਪਰਵਾਸੀਆਂ ਤੋਂ ਦੂਰ ਰੱਖਣ ਲਈ ਕੁਝ ਕਾਨੂੰਨੀ ਕਦਮ ਉਠਾਉਣ ਲਈ ਮਜ਼ਬੂਰ ਕਰ ਦਿੱਤਾ। ਫਲਸਰੂਪ 1909 ਈ: ਵਿਚ ਕੈਨੇਡਾ ਵਿਚ ਕੇਵਲ 6 ਭਾਰਤੀ ਹੀ ਜਾ ਸਕੇ। 1907 ਈ: ਤੋਂ ਪਿਛੋਂ ਬ੍ਰਿਟਿਸ਼ ਕੋਲੰਬੀਆ ਵਿਚ ਭਾਰਤੀਆਂ ਦੇ ਆਉਣ ਤੇ ਵਿਧਾਨ ਸਭਾ ਵਲੋਂ ਕਈ ਰੋਕਾਂ ਲਾਈਆਂ ਗਈਆਂ।

1908 ਈ: ਵਿਚ ਮਿਸਟਰ ਮੈਕਨਜ਼ੀ ਕਿੰਗ ਜੋ ਮਗਰੋਂ ਕੈਨੇਡਾ ਦਾ ਪ੍ਰਧਾਨ ਮੰਤਰੀ ਵੀ ਬਣਿਆ, ਲੰਡਨ ਅਤੇ ਕਲਕੱਤਾ ਇਸ ਉਦੇਸ਼ ਲਈ ਗਿਆ ਤਾਂ ਜੋ ਉਹ ਭਾਰਤੀਆਂ ਦੇ ਕੈਨੇਡਾ ਜਾਣ ਤੇ ਰੋਕਾਂ ਬਾਰੇ ਕੈਨੇਡਾ ਦਾ ਪੱਖ ਪੇਸ਼ ਕਰ ਸਕੇ। ਸਿੱਟਾ ਇਹ ਨਿਕਲਿਆ ਕਿ ਭਾਰਤ ਵਿਚਲੀਆਂ ਜਹਾਜ਼ੀ ਕੰਪਨੀਆਂ ਨੂੰ ਕੈਨੇਡਾ ਤੇ ਅਮਰੀਕਾ ਵਿਚ ਰੁਜ਼ਗਾਰ ਦੇ ਮੌਕਿਆਂ

*1. ਖੁਸ਼ਵੰਤ ਸਿੰਘ, ਏ ਹਿਸਟਰੀ ਆਫ ਦੀ ਸਿੱਖਸ, ਜਿਲਦਾਂ ਦੋ, ਪੰ: 168*

ਸੰਬੰਧੀ ਇਸ਼ਤਿਹਾਰ ਦੇਣ ਦੀ ਮਨਾਹੀ ਕਰ ਦਿੱਤੀ ਗਈ। ਭਾਰਤੀਆਂ ਵਿਰੁੱਧ ਪੱਖਪਾਤੀ ਕਾਨੂੰਨ ਵੀ ਬਣਾਏ ਗਏ। ਫਲਸਰੂਪ 1908 ਈ: ਵਿਚ ਬ੍ਰਿਟਿਸ਼ ਕੋਲੰਬੀਆ ਵਿਚ 5000 ਸਿੱਖਾਂ ਦੀ ਗਿਣਤੀ 1911 ਈ: ਵਿਚ ਘੱਟ ਕੇ ਅੱਧੀ ਰਹਿ ਗਈ।

ਫਿਰ ਇਕ ਕਾਨੂੰਨ ਲਾਗੂ ਕੀਤਾ ਗਿਆ ਜਿਸ ਨਾਲ ਭਾਰਤੀ ਆਪਣੇ ਬੱਚੇ ਤੇ ਪਤਨੀਆਂ ਨਾ ਲਿਆ ਸਕਣ। 1912 ਈ: ਵਿਚ ਵੈਨਕੋਵਰ ਵਿਚ ਭਾਗ ਸਿੰਘ ਤੇ ਬਲਵੰਤ ਸਿੰਘ ਜੋ ਵੈਨਕੂਵਰ ਦੇ ਗੁਰਦੁਆਰੇ ਦੇ ਪ੍ਰਧਾਨ ਤੇ ਗ੍ਰੰਥੀ ਸਨ, ਦਾ ਮੁਕੱਦਮਾ ਸਾਮ੍ਹਣੇ ਆਇਆ। ਉਹ ਭਾਰਤ ਚਲੇ ਗਏ ਸਨ ਪਰ ਉਹਨਾਂ ਦੇ ਪਰਿਵਾਰਾਂ ਤੇ ਮੁੜ ਵੈਨਕੋਵਰ ਜਾਣ ਦੀ ਰੋਕ ਲਾ ਦਿੱਤੀ ਗਈ ਸੀ। ਉਹਨਾਂ ਅਪੀਲ ਕੀਤੀ, ਸੁਪਰੀਮ ਕੋਰਟ ਵਿਚੋਂ ਉਹ ਜਿੱਤ ਤਾਂ ਗਏ ਪ੍ਰੰਤੂ ਆਵਾਸ ਵਿਭਾਗ ਨੇ ਰਹਿਮ ਦੇ ਆਧਾਰ ਤੇ ਨਾਕਿ ਇਕ ਪੂਰਵ-ਪਰਮਾਣ ਦੇ ਆਧਾਰ ਤੇ ਇਹ ਆਗਿਆ ਦਿੱਤੀ। ਕੈਨੇਡੀਅਨ ਸਰਕਾਰ ਨੇ ਫਿਰ ਭਾਰਤੀਆਂ ਦੇ ਦਾਖਲੇ ਨੂੰ ਰੋਕਣ ਲਈ ਇਕ ਕਾਨੂੰਨ ਪਾਸ ਕੀਤਾ ਜਿਸ ਅਨੁਸਾਰ ਪਰਵਾਸੀ ਆਪਣੇ ਜਨਮ ਸਥਾਨ ਜਾਂ ਉਸ ਥਾਂ ਤੋਂ ਜਿੱਥੋਂ ਦੀ ਉਹਨਾਂ ਪਾਸ ਨਾਗਰਿਕਤਾ ਹੋਵੇ, ਸਿੱਧੀ ਧੁਰ ਦੇ ਟਿਕਟ ਤੇ ਹੀ ਕੈਨੇਡਾ ਆ ਸਕਦੇ ਹਨ, ਨਹੀਂ ਤਾਂ ਉਹ ਕੈਨੇਡਾ ਨਹੀਂ ਆ ਸਕਦੇ।

ਕੈਨੇਡੀਅਨ ਪ੍ਰਿਵੀ ਕੌਂਸਲ ਦੇ ਹੁਕਮ ਨੰ: 920 ਅਨੁਸਾਰ ਰੋਕਾਂ ਦਾ ਸਿਲਸਿਲਾ ਸ਼ੁਰੂ ਹੋ ਗਿਆ। ਸਰਹਾਲੀ ਦੇ ਬਾਬਾ ਗੁਰਦਿੱਤ ਸਿੰਘ ਨੇ ਜਦੋਂ 376 ਮੁਸਾਫਰਾਂ ਨਾਲ ਕੈਨੇਡਾ ਦੇ ਸਾਹਿਲ ਤੇ ਉਤਰਨ ਦੀ ਕੋਸ਼ਿਸ਼ ਕੀਤੀ ਤਾਂ ਸਥਿਤੀ ਵਿਸਫੋਟਕ ਹੋ ਗਈ। ਕੈਨੇਡਾ ਦੇ ਪ੍ਰਾਂਤ ਬ੍ਰਿਟਿਸ਼ ਕੋਲੰਬੀਆ ਦੇ ਪ੍ਰਧਾਨ ਮੰਤਰੀ ਸਰ ਰਿਚਰਡ ਮੈਕਬਰਾਈਡ ਨੇ ਕਿਹਾ, "ਪੂਰਬੀ ਲੋਕਾਂ ਦੀ ਅਧਿਕ ਗਿਣਤੀ ਆ ਜਾਣ ਨਾਲ ਅੰਤ ਵਿਚ ਗੋਰੇ ਲੋਕਾਂ ਦਾ ਖਾਤਮਾ ਹੋ ਜਾਵੇਗਾ ਅਤੇ ਅਸੀਂ ਸਦਾ ਹੀ ਇਸ ਗੱਲੋਂ ਸੁਚੇਤ ਹਾਂ ਕਿ ਗੋਰੇ ਲੋਕਾਂ ਲਈ ਇਹ ਮੁਲਕ ਸੁਰੱਖਿਅਤ ਰਹਿ ਸਕੇ।" [2]

ਗੁਰਦਿੱਤ ਸਿੰਘ ਵਲੋਂ "ਕਾਮਾਗਾਟਾ ਮਾਰੂ" ਰਾਹੀਂ ਕੈਨੇਡਾ ਪਹੁੰਚਣ ਦਾ ਯਤਨ ਬੜੇ ਹੌਂਸਲੇ ਦਾ ਕੰਮ ਸੀ। ਕੈਨੇਡਾ ਦੀ ਨੌਕਰਸ਼ਾਹੀ ਨੂੰ ਹਫਰਾਤਫਰੀ ਪੈ ਗਈ। ਕੈਨੇਡਾ ਦੀ ਸਰਕਾਰ ਨੇ ਜਹਾਜ਼ ਨੂੰ ਸਮੁੰਦਰ ਵਿਚ ਹੀ ਡੱਕ ਲਿਆ ਤੇ ਰਾਤ ਦਿਨ ਉੱਥੇ ਸ਼ਸਤਰ-ਬੱਧ ਗਾਰਦ ਲਗਾ ਦਿੱਤੀ। ਗੁਰਦਿੱਤ ਸਿੰਘ ਕੈਦੀਆਂ ਵਾਂਗ ਸਮੁੰਦਰ ਵਿਚ ਹੀ ਡੱਕ ਦਿੱਤਾ ਗਿਆ। ਉਸਨੂੰ ਵੈਨਕੂਵਰ ਦੇ ਸਿੱਖਾਂ ਨਾਲ ਸੰਪਰਕ ਵੀ ਨਾ ਕਰਨ ਦਿੱਤਾ ਗਿਆ। ਕਾਨੂੰਨੀ ਚਾਰਾਜੋਈ ਆਰੰਭ ਕਰਨ ਲਈ ਇਕ ਵਕੀਲ ਮਿਸਟਰ ਜੇ. ਐਡਵਰਡ ਬਰਡ ਦੀਆਂ ਸੇਵਾਵਾਂ ਪ੍ਰਾਪਤ ਕੀਤੀਆਂ ਗਈਆਂ, ਪ੍ਰੰਤੂ ਉਸਤੋਂ ਪਹਿਲਾਂ ਆਵਾਸ ਵਿਭਾਗ ਦਾ ਇਨਸਪੈਕਟਰ ਹੋਪਕਿਨਸਨ ਆਇਆ ਤੇ ਗੁਪਤ ਤੌਰ ਤੇ 2000 ਪੌਂਡ ਰਿਸ਼ਵਤ ਦੀ ਮੰਗ ਕੀਤੀ ਤੇ ਇਹ ਵੀ ਕਿਹਾ ਕਿ ਇਸਦਾ ਭੇਤ ਨ ਖੁੱਲ੍ਹੇ।

ਗੁਰਦਿੱਤ ਸਿੰਘ ਅਗਾਊਂ 1000 ਪੌਂਡ ਦੇਣ ਲਈ ਸਹਿਮਤ ਸੀ, ਪਰ ਇਹ ਗੱਲ ਲੁਕਾ ਕੇ ਰੱਖੀ ਜਾਣੀ ਸੰਭਵ ਨਹੀਂ ਸੀ ਕਿਉਂਕਿ ਪੈਸੇ ਤਾਂ ਸੁਆਰੀਆਂ ਤੋਂ ਲੈ ਕੇ ਹੀ ਦਿੱਤੇ ਜਾਣੇ ਸਨ।

*2. ਦੀ ਟਾਈਮਜ਼, ਲੰਡਨ, ਮਈ 23, 1914*

ਗੱਲਬਾਤ ਟੁੱਟ ਗਈ। ਹੋਪਕਿਨਸਨ ਦਾ ਵਤੀਰਾ ਭਾਰਤੀਆਂ ਪ੍ਰਤੀ ਹੋਰ ਵੀ ਵੈਰ ਭਾਵਨਾ ਵਾਲਾ ਹੋ ਗਿਆ।

ਭਾਰਤੀਆਂ ਦੇ ਕਾਨੂੰਨੀ ਸਲਾਹਕਾਰ ਨੂੰ ਜਹਾਜ਼ ਦੇ ਮੁਸਾਫਰਾਂ ਨਾਲ ਵੀ ਗੱਲ ਕਰਨ ਦੀ ਆਗਿਆ ਨ ਦਿੱਤੀ ਗਈ। ਸਿੱਟਾ ਇਹ ਨਿਕਲਿਆ ਕਿ ਸਾਰੇ ਮੁਸਾਫਰਾਂ ਨੂੰ ਜਹਾਜ਼ ਤੇ ਵਾਪਸ ਪਰਤਾ ਦਿੱਤਾ ਗਿਆ।[3]

ਭਾਰਤੀਆਂ ਵਿਰੁੱਧ ਕੰਮ ਕਰਨ ਵਾਲੇ ਵਿਲੀਅਮ ਹੋਪਕਿਨਸਨ ਨਾਲ ਦੋ ਭਾਰਤੀ ਬੇਲਾ ਸਿੰਘ ਤੇ ਹਰਨਾਮ ਸਿੰਘ ਟਾਊਟ ਤੇ ਜਾਸੂਸ ਸਨ। ਜਦੋਂ ਕੈਨੇਡਾ ਤੇ ਅਮਰੀਕਾ ਵਿਚ ਗਦਰ ਲਹਿਰ ਆਰੰਭ ਹੋਈ ਤਾਂ ਉਹ ਭਾਰਤੀਆਂ ਦੇ ਭੇਤ ਹੋਪਕਿਨਸਨ ਨੂੰ ਦਿਆ ਕਰਦੇ ਸਨ। 17 ਅਗਸਤ, 1914 ਹਰਨਾਮ ਸਿੰਘ ਕਿਧਰੇ ਗੁੰਮ ਹੋ ਗਿਆ, ਇਕ ਮਹੀਨੇ ਪਿਛੋਂ ਉਹਦੀ ਲਾਸ਼ ਲੱਭੀ। ਵਿਲੀਅਮ ਹੋਪਕਿਨਸਨ ਦੇ ਇਕ ਹੋਰ ਜਾਸੂਸ ਅਰਜਨ ਸਿੰਘ ਨੂੰ ਰਾਮ ਸਿੰਘ ਸ਼ੇਖ ਦੌਲਤ ਦੀ ਅਚਾਨਕ ਗੋਲੀ ਲਗ ਗਈ ਤੇ ਉਹ ਮਰ ਗਿਆ।[4] ਉਸਦਾ ਸਸਕਾਰ 5 ਸਤੰਬਰ 1914 ਈ: ਨੂੰ ਕੀਤਾ ਗਿਆ।

ਸਸਕਾਰ ਸਮੇਂ ਬਹੁਤ ਲੋਕ ਸ਼ਾਮਲ ਹੋਏ। ਵੈਨਕੂਵਰ ਗੁਰਦੁਆਰੇ ਦਾ ਗ੍ਰੰਥੀ ਉਸ ਸਮੇਂ ਮ੍ਰਿਤਕ ਦੀ ਆਤਮਾ ਲਈ ਅਰਦਾਸ ਕਰ ਰਿਹਾ ਸੀ, ਜਦੋਂ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਝੁਕ ਕੇ ਮੱਥਾ ਟੇਕਣ ਲੱਗਾ ਤਾਂ ਬੇਲਾ ਸਿੰਘ ਨੇ ਭਾਈ ਭਾਗ ਸਿੰਘ ਭਿੱਖੀਵਿੰਡ ਦੀ ਰੀੜ ਦੀ ਹੱਡੀ ਤੇ ਦੋ ਗੋਲੀਆਂ ਮਾਰੀਆਂ। ਫਿਰ ਉਸਨੇ ਸੰਗਤ ਦੇ ਵੱਲ ਵੀ ਵਿਉਂਤ ਬੱਧ ਤਰੀਕੇ ਨਾਲ ਗੋਲੀਆਂ ਚਲਾਈਆਂ। ਭਾਗ ਸਿੰਘ ਤੇ ਬਤਨ ਸਿੰਘ ਦਲੇਲ ਸਿੰਘ ਵਾਲਾ ਤਾਂ ਗੋਲੀਆਂ ਦੀ ਤਾਬ ਨ ਝੱਲਦੇ ਸ਼ਹੀਦ ਹੋ ਗਏ, ਪਰ ਦਲੀਪ ਸਿੰਘ, ਉੱਤਮ ਸਿੰਘ ਨੂਰਪੁਰੀ, ਜਵਾਲਾ ਸਿੰਘ ਸ਼ੇਖ ਦੌਲਤ, ਲਾਭ ਸਿੰਘ ਢੱਕੋਂ ਤੇ ਦੋ ਹੋਰ ਵੀ ਜ਼ਖ਼ਮੀ ਹੋ ਗਏ। ਇਹਨਾਂ ਸ਼ਹੀਦੀਆਂ ਨਾਲ ਸਿੱਖ ਭਾਈਚਾਰੇ ਵਿਚ ਗੁੱਸੇ ਦੀ ਲਹਿਰ ਦੌੜ ਗਈ। ਬੇਲਾ ਸਿੰਘ ਇਕ ਸਰਕਾਰੀ ਏਜੰਟ ਸੀ ਤੇ ਉਸਨੇ ਇਹ ਕਤਲ ਗੁਰਦੁਆਰੇ ਦੀ ਚਾਰ ਦੀਵਾਰੀ ਵਿਚ ਕੀਤੇ ਸਨ, ਇਹ ਪ੍ਰਭਾਵ ਪੈਦਾ ਹੋ ਗਿਆ ਕਿ ਇਹਨਾਂ ਕਾਤਲਾਂ ਪਿੱਛੇ ਸਰਕਾਰੀ ਹੱਥ ਹੈ। ਬੇਲਾ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਗਿਆ ਤੇ ਮੁਕੱਦਮੇ ਦੀ ਤਾਰੀਖ 21 ਅਕਤੂਬਰ 1914 ਈ: ਰੱਖੀ ਗਈ। ਇਸ ਤੋਂ ਪਹਿਲਾਂ ਕਿਸੇ ਵੀ ਜਾਸੂਸ ਨੂੰ ਅਦਾਲਤ ਵੱਲੋਂ ਕੋਈ ਸਜ਼ਾ ਨਹੀਂ ਦਿੱਤੀ ਗਈ ਸੀ। ਇਸ ਵਾਰ ਵੀ ਹਾਪਕਿਨਸਨ ਨੇ ਸ਼ਰੇਆਮ ਕਿਹਾ ਕਿ ਉਹ ਬੇਲਾ ਸਿੰਘ ਦੇ ਹੱਕ ਵਿਚ ਗਵਾਹੀ ਦੇਵੇਗਾ ਤੇ ਇਹ ਸਿੱਧ ਕਰੇਗਾ ਕਿ ਬੇਲਾ ਸਿੰਘ ਨੇ ਗੋਲੀ ਆਤਮ ਰੱਖਿਆ ਲਈ ਚਲਾਈ ਸੀ ਉਹ ਤੇ ਬੇਲਾ ਸਿੰਘ ਦੀ ਪ੍ਰੋੜ੍ਹਤਾ ਕਰੇਗਾ।

---

*3. ਡਾ: ਜੀ. ਸੀ. ਦਿਉਲ, ਭਾਰਤੀ ਰਾਸ਼ਟਰੀ ਲਹਿਰ ਵਿਚ ਗਦਰ ਲਹਿਰ ਦਾ ਯੋਗਦਾਨ, ਪੰਨਾ 90*

*4. ਖ਼ੁਸ਼ਵੰਤ ਸਿੰਘ, ਸਤਿੰਦਰ ਸਿੰਘ, ਗਦਰ, 1955, ਨਵੀਂ ਦਿੱਲੀ, ਪੰਨਾ 29*

ਮੇਵਾ ਸਿੰਘ ਨੇ ਮਨ ਬਣਾ ਲਿਆ ਕਿ ਭਾਗ ਸਿੰਘ ਦੀ ਮੌਤ ਦਾ ਬਦਲਾ ਲੈਣ ਲਈ ਹਾਪਕਿਨਸਨ ਨੂੰ ਕਚਹਿਰੀ ਵਿਚ ਕਟਹਿਰੇ 'ਚ ਜਾ ਕੇ ਬੇਲਾ ਸਿੰਘ ਦੇ ਹੱਕ ਵਿਚ ਬਿਆਨ ਜਾਂ ਗਵਾਹੀ ਦੇਣ ਤੋਂ ਰੋਕੇਗਾ। ਲੋਪੋਕੇ ਜ਼ਿਲਾ ਅੰਮ੍ਰਿਤਸਰ ਦੇ ਬਹਾਦਰ ਸ੍ਰ: ਮੇਵਾ ਸਿੰਘ ਨੇ ਆਪਣੀ ਸ਼ਹਾਦਤ ਦੇਣ ਦਾ ਫੈਸਲਾ ਕਰ ਲਿਆ। ਉਸਨੂੰ ਇਹ ਵੀ ਅਹਿਸਾਸ ਸੀ ਕਿ ਬ੍ਰਿਟਿਸ਼ ਕੋਲੰਬੀਆ ਦੇ ਪ੍ਰਧਾਨ ਮੰਤਰੀ ਮੈਲਕਮ ਰੇਡ ਤੇ ਹਾਪਕਿਨਸਨ ਹੀ ਭਾਗ ਸਿੰਘ ਨੂੰ ਮਰਵਾਉਣ ਤੇ ਗੁਰਦੁਆਰੇ ਦੀ ਪਵਿੱਤਰਤਾ ਨੂੰ ਭੰਗ ਕਰਨ ਦੇ ਦੋਸ਼ੀ ਹਨ।

ਜਿਸ ਦਿਨ ਬੇਲਾ ਸਿੰਘ ਦੇ ਹੱਕ ਵਿਚ ਗਵਾਹੀ ਦੇਣ ਲਈ ਹਾਪਕਿਨਸਨ ਨੇ 21 ਅਕਤੂਬਰ 1914 ਈ: ਨੂੰ ਕਚਹਿਰੀ ਵਿਚ ਆਉਣਾ ਸੀ ਉਸੇ ਦਿਨ ਸਵੇਰੇ ਅਦਾਲਤ ਦੇ ਲਾਂਘੇ ਵਿਚ ਮੇਵਾ ਸਿੰਘ ਨੇ ਹਾਪਕਿਨਸਨ ਨੂੰ ਜਾ ਦਬੋਚਿਆ। ਮੇਵਾ ਸਿੰਘ ਨੇ 32 ਬੋਰ ਦਾ ਪਸਤੋਲ ਚਲਾਇਆ ਤੇ ਬਿਨਾਂ ਕੁਝ ਬੋਲਿਆਂ ਉਸਨੂੰ ਢਹਿ ਢੇਰੀ ਕਰ ਦਿੱਤਾ। ਮੇਵਾ ਸਿੰਘ ਨੂੰ ਤੁਰੰਤ ਹੀ ਗ੍ਰਿਫਤਾਰ ਕਰ ਲਿਆ ਗਿਆ। ਉਸ ਤੇ ਮੁਕੱਦਮਾ ਚਲਾਇਆ ਗਿਆ ਤੇ 11 ਜਨਵਰੀ 1915 ਨੂੰ ਉਸਨੂੰ ਫਾਂਸੀ ਦੀ ਸਜ਼ਾ ਦਿੱਤੀ ਗਈ ਹੈ। ਭਾਰਤ ਤੋਂ ਬਾਹਰ ਮੇਵਾ ਸਿੰਘ ਦਾ ਇਹ ਕਾਰਨਾਮਾ ਸ਼ਹਾਦਤ ਦੀ ਇਕ ਹੋਰ ਅਲੌਕਿਕ ਗਾਥਾ ਹੈ ਜਿਸ ਤੇ ਮਾਨ ਕੀਤਾ ਜਾਣਾ ਬਣਦਾ ਹੈ। ਮੇਵਾ ਸਿੰਘ ਦਾ ਹੌਂਸਲਾ ਸਿੱਖਾਂ ਦੀ ਸ਼ਹੀਦੀ ਪਰੰਪਰਾ ਦੀ ਇਕ ਹੋਰ ਉੱਤਮ ਮਿਸਾਲ ਹੈ।[5]

ਮੇਵਾ ਸਿੰਘ ਵੀ ਇਕ ਗੁਰਦੁਆਰੇ ਦਾ ਗ੍ਰੰਥੀ ਸੀ। ਉਸ ਨੇ ਸ਼ਹਾਦਤ ਤੋਂ ਪਹਿਲਾਂ ਜੋ ਬਿਆਨ ਦਿੱਤਾ, ਉਹ ਉਸਦੇ ਸਿੱਖੀ ਜਜ਼ਬੇ ਦਾ ਉੱਤਮ ਪ੍ਰਗਟਾਵਾ ਕਰਦਾ ਹੈ : "ਮੇਰਾ ਧਰਮ ਕਿਸੇ ਨਾਲ ਵੈਰ-ਭਾਵਨਾ ਨਹੀਂ ਸਿਖਾਉਂਦਾ ਭਾਵੇਂ ਉਹ ਕਿਸੇ ਵੀ ਧਰਮ ਤੇ ਜ਼ਾਤ-ਜਮਾਤ ਦਾ ਹੋਵੇ, ਨਾ ਹੀ ਮੇਰੀ ਹਾਪਕਿਨਸਨ ਨਾਲ ਕੋਈ ਦੁਸ਼ਮਣੀ ਸੀ। ਮੈਂ ਤਾਂ ਇਹੋ ਸੁਣਿਆ ਸੀ ਕਿ ਉਹ ਮੇਰੇ ਗਰੀਬ ਹਮਵਤਨਾਂ ਨੂੰ ਬਹੁਤ ਤੰਗ ਕਰਦਾ ਸੀ - ਇਕ ਪੱਕਾ ਸਿੱਖ ਹੋਣ ਦੇ ਨਾਤੇ ਮੈਂ ਇਹ ਸਹਿਣ ਨਹੀਂ ਕਰ ਸਕਦਾ ਕਿ ਉਹ ਮੇਰੇ ਬੇਕਸੂਰ ਹਮਵਤਨਾਂ ਅਤੇ ਕੈਨੇਡਾ ਰਾਜ ਤੇ ਕੋਈ ਜ਼ਿਆਦਤੀ ਕਰੇ ---ਇਕ ਸੱਚੇ ਸਿੱਖ ਵਾਂਗ ਮੈਂ ਆਪਣਾ ਫਰਜ਼ ਪੂਰਾ ਕਰਦਾ ਹੋਇਆ ਸੱਚੇ ਸਤਿਗੁਰੂ ਨੂੰ ਯਾਦ ਕਰਦਾ ਹੋਇਆ ਉਸੇ ਖੁਸ਼ੀ ਤੇ ਆਨੰਦ ਵਿਚ ਫਾਂਸੀ ਦੇ ਫੰਧੇ ਵਲ ਕਦਮ ਟਿਕਾਵਾਂਗਾ ਜਿਵੇਂ ਭੁੱਖਾ ਬੱਚਾ ਮਾਂ ਦੀ ਗੋਦੀ ਵੱਲ ਜਾਂਦਾ ਹੈ। ਮੈਂ ਖੁਸ਼ੀ-ਖੁਸ਼ੀ ਆਪਣੇ ਗਲੇ ਦੁਆਲੇ ਫਾਂਸੀ ਦੇ ਰੱਸੇ ਨੂੰ ਰੱਬੀ ਨਾਮ ਦੀ ਮਾਲਾ ਵਾਂਗ ਗਲੇ ਵਿਚ ਪਾ ਲਵਾਂਗਾ।"[6]

ਭਾਈ ਮੇਵਾ ਸਿੰਘ ਦੀ ਸ਼ਹਾਦਤ ਵਤਨੋਂ ਬਾਹਰ ਦੇ ਸਿੱਖਾਂ ਲਈ ਇਕ ਚਾਨਣ-ਮੁਨਾਰਾ ਹੈ। ਉਹ ਬੇਲਾ ਸਿੰਘ ਜਿਸ ਦੇ ਹੱਕ ਵਿਚ ਗਵਾਹੀ ਦੇਣ ਤੋਂ ਰੋਕਣ ਲਈ ਮੇਵਾ ਸਿੰਘ ਨੇ ਹਾਪਕਿਨਸਨ ਨੂੰ ਮਾਰਨਾ ਪਿਆ, ਭਾਗ ਸਿੰਘ ਤੇ ਬਤਨ ਸਿੰਘ ਦੇ ਕਤਲ 'ਚੋਂ 29/11/1914

5. *ਪ੍ਰੀਤਮ ਸਿੰਘ (ਸੰਪਾਦਕ) ਵਿਸ਼ਵੀਕਰਨ ਤੇ ਖੇਤਰ, ਪੰਨਾ 393 (ਨਰਿੰਦਰ ਸਿੰਘ ਦਾ ਲੇਖ-ਕੈਨੇਡੀਅਨ ਸਿੱਖਾਂ ਦੀ ਪਛਾਣ)*

6. *ਖੁਸ਼ਵੰਤ ਸਿੰਘ, ਏ ਹਿਸਟਰੀ ਆਫ ਦੀ ਸਿੱਖਸ, ਪੰਨਾ 179-180 ਫੁੱਟ ਨੋਟ।*

ਨੂੰ ਬਰੀ ਹੋ ਗਿਆ। ਉਸ ਦੇਸ਼-ਧ੍ਰੋਹੀ ਨੂੰ 8 ਦਸੰਬਰ 1932 ਈ: ਨੂੰ ਬੱਬਰ ਅਕਾਲੀਆਂ ਹਰੀ ਸਿੰਘ ਸੂੰਢ, ਸੰਤ ਇੰਦਰ ਸਿੰਘ ਮੁਰਾਰੀ ਤੇ ਈਸ਼ਰ ਸਿੰਘ ਜੰਡੋਲੀ ਨੇ ਗੱਡੀ ਚਾੜ੍ਹ ਦਿੱਤਾ।[7]



*7. ਡਾ: ਗੁਰਚਰਨ ਸਿੰਘ ਔਲਖ, ਬੱਬਰ ਅਕਾਲੀ ਮੂਵਮੈਂਟ, ਪੰਨਾ 212*

# ਸ਼ਹੀਦ ਕਰਤਾਰ ਸਿੰਘ ਸਰਾਭਾ

ਗ਼ਦਰ ਲਹਿਰ ਦੀ ਸਭ ਤੋਂ ਸਾਹਸੀ ਤੇ ਛੋਟੀ ਉਮਰ ਵਿਚ ਸਭ ਤੋਂ ਵਧੇਰੇ ਪ੍ਰਸਿੱਧੀ ਪ੍ਰਾਪਤ ਕਰਨ ਵਾਲਾ ਤੇ ਹੱਸ ਹੱਸ ਕੇ ਫਾਂਸੀ ਦੇ ਫੰਧੇ ਨੂੰ ਗਲ ਵਿਚ ਪਾਉਣ ਵਾਲਾ ਸ਼ਹੀਦ ਕਰਤਾਰ ਸਿੰਘ ਵੀਹਵੀਂ ਸਦੀ ਵਿਚ ਅੰਗਰੇਜ਼ ਵਿਰੋਧੀ ਲਹਿਰਾਂ ਦੇ ਗਿਣੇ ਚੁਣੇ ਨਾਇਕਾਂ ਵਿਚੋਂ ਇਕ ਹੈ। 8 ਅਕਤੂਬਰ, 1916 ਈ: ਨੂੰ ਇਕ ਕਵਿਤਾ ਵਿਚ ਗ਼ਦਰੀ ਸ਼ਹੀਦਾਂ ਨੂੰ ਯਾਦ ਕਰਦਿਆਂ ਤੇ ਕਰਤਾਰ ਸਿੰਘ ਸਰਾਭਾ ਦੀ ਸ਼ਹੀਦੀ ਦਾ ਜ਼ਿਕਰ ਕਰਦਾ ਹੋਇਆ ਕਵੀ ਲਿਖਦਾ ਹੈ:

*ਫੂਲੋਂ ਕੇ ਹਾਰ ਸਮਝ ਕੇ ਫਾਂਸੀ ਚੂਮ ਗਲੇ ਮੇ ਪਾਤੇ ਹੈਂ।*
*ਕਰਤਾਰ ਸਿੰਘ ਤੇ ਰੈਹਮਤ ਅਲੀ, ਕਾਂਸੀ ਸੂਰਜ ਜਿਉਂ ਚਮਕਾਤੇ ਹੈਂ।*
*ਲੀਡਰ ਬਨਣੇ ਨੂੰ ਦਿਲ ਚੌਂਹਦਾ ਮੁਸ਼ਕਲ ਫਾਂਸੀ ਤੇ ਲਟਕੌਣਾ ਹੈ।*
*ਮੂੰਹੋਂ ਗਦਰੀ ਕੈਹਣਾ ਸੌਖਾ, ਔਖਾ ਗਦਰ ਕੁਮੌਣਾ ਹੈ[1]।*

ਤੇ ਫਿਰ 27 ਮਈ 1917 ਨੂੰ ਛਪੀ ਕਵਿਤਾ ਵਿਚ ਵੀ ਕਰਤਾਰ ਸਿੰਘ ਸਰਾਭਾ ਤੇ ਸਾਥੀਆਂ ਨੂੰ ਬੜੇ ਸਤਿਕਾਰ ਨਾਲ ਯਾਦ ਕੀਤਾ ਗਿਆ ਹੈ:

*ਖਾਤਰ ਵਤਨ ਦੀ ਪਾ ਗਏ ਸ਼ਹੀਦੀਆਂ ਨੂੰ, ਭਾਰਤ ਮਾਤਾ ਨੂੰ ਠੀਕ ਆਨੰਦ ਕੀਤਾ।*
*ਯਾਰੋ ਸਿੰਘ ਕਰਤਾਰ ਤੇ ਰਾਮ ਕਾਂਸੀ, ਕੌਮੀ ਕੰਮ ਭਾਈ ਪਰਮਾ ਨੰਦ ਕੀਤਾ[2]।*

ਇਕ ਹੋਰ ਕਵਿਤਾ ਵਿਚ ਸ਼ਹੀਦ ਸਰਾਭਾ ਨੂੰ ਇਉਂ ਯਾਦ ਕੀਤਾ ਗਿਆ ਹੈ:

*ਮਾਤਰ ਭੂਮੀ ਸੰਦੀ ਸੇਵਾ ਵੀਰ ਕਰ ਗਏ, ਆਹੂਤੀ ਹਵਨ ਕੁੰਡ ਪਾ ਲਹੂ ਧਾਰ ਵੀਰੋ।*
*ਸੋਲਾਂ ਸਾਲ ਦੀ ਉਮਰ ਜਵਾਨ ਬਾਂਕਾ, ਚੜ੍ਹਿਆ ਫਾਂਸੀ ਤੇ ਸਿੰਘ ਕਰਤਾਰ ਵੀਰੋ[3]।*

ਸ਼ਹਾਦਤ ਬਾਰੇ ਗੱਲਾਂ ਕਰਨੀਆਂ ਸੁਖਾਲੀਆਂ ਹਨ, ਪਰ ਸ਼ਹੀਦ ਹੋਣਾ ਔਖਾ ਕਾਰਜ ਹੈ। ਕਰਤਾਰ ਸਿੰਘ ਸਰਾਭਾ ਨੂੰ ਦੇਸ਼ ਸੇਵਾ ਤੇ ਕੁਰਬਾਨੀ ਦੋਹਾਂ ਦਾ ਅਹਿਸਾਸ ਸੀ। ਉਸ ਨੇ ਅਮਰੀਕਾ ਵਿਚ ਰਹਿੰਦਿਆਂ, ਕੰਮ ਕਰਦਿਆਂ ਜਦੋਂ ਕੋਈ ਕਵਿਤਾ ਗੁਣਗੁਣਾਉਣੀ ਤਾਂ ਉਹ ਦੇਸ਼ ਨੂੰ ਆਜ਼ਾਦ ਕਰਾਉਣ ਦੇ ਵਿਚਾਰਾਂ ਨਾਲ ਹੀ ਲਿਬਰੇਜ਼ ਸੀ। ਉਹ ਜੋ ਕਾਰਜ ਕਰ ਰਿਹਾ ਸੀ।

---

1. *ਕੇਸਰ ਸਿੰਘ ਨਾਵਲਕਾਰ (ਸੰਗ੍ਰਹਿ ਕਰਤਾ), ਗ਼ਦਰ ਲਹਿਰ ਦੀ ਕਵਿਤਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 269*
2. *ਉਹੀ, ਪੰਨਾ 300*
3. *ਉਹੀ, ਪੰਨਾ 333*



ਜਾਮਾ ਮਸਜਿਦ ਦੇ ਸ਼ਾਹੀ ਇਮਾਮ ਨਾਲ ਇਕ ਮਿਲਣੀ ਸਮੇਂ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ



ਲੰਗਰ ਹਾਲ ਵਿਖੇ ਸੰਗਤਾਂ ਦੇ ਭਾਰੀ ਇਕੱਠ ਨੂੰ ਸੰਬੋਧਨ ਕਰਨ ਪਿਛੋਂ ਬਾਹਰ ਆਉਂਦੇ ਹੋਏ ਸੰਤ ਜੀ



ਸਾਬਕਾ ਮੁੱਖ ਮੰਤਰੀ ਪੰਜਾਬ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਸੰਤ ਲੌਂਗੋਵਾਲ ਅਤੇ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਸੰਤ ਭਿੰਡਰਾਂਵਾਲੇ।



ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਸੰਤ ਜੀ ਅਤੇ ਹੇਠਾਂ ਬੈਠੇ ਹਨ ਉਘੇ ਪਤ੍ਰਕਾਰ ਖੁਸ਼ਵੰਤ ਸਿੰਘ



ਸ਼ਹੀਦ ਬੇਅੰਤ ਸਿੰਘ



ਸ਼ਹੀਦ ਸਤਵੰਤ ਸਿੰਘ

ਉਸ ਬਾਰੇ ਵੀ ਉਹ ਸੁਚੇਤ ਸੀ ਤੇ ਨਿਕਲਣ ਵਾਲੇ ਸਿੱਟਿਆਂ ਤੋਂ ਵੀ ਉਹ ਬੇਖ਼ਬਰ ਨਹੀਂ ਸੀ। ਉਸ ਦੀ ਇਹ ਪਿਆਰੀ ਕਵਿਤਾ ਦੇ ਕੁਝ ਬੋਲ ਹਨ:

*ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ, ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੇ।*
*ਜਿਨ੍ਹਾਂ ਦੇਸ਼ ਸੇਵਾ ਵਿਚ ਪੈਰ ਪਾਇਆ ਉਹਨਾਂ ਲੱਖ ਮੁਸੀਬਤਾਂ ਝੱਲੀਆਂ ਨੇ।*
*ਜਿਨ੍ਹਾਂ ਦੇਸ਼ ਸੇਵਾ ਦਾ ਇਸ਼ਕ ਲੱਗਾ, ਮਹਿਲ ਮਾੜੀਆਂ ਛੱਡ ਫਕੀਰ ਹੋਏ।*
*ਹੱਸ ਹੱਸ ਕੇ ਚੜ੍ਹੇ ਕਈ ਫਾਂਸੀਆਂ ਤੇ, ਕਾਲੇ ਪਾਣੀਆਂ ਦਿਲ ਕਈ ਤੀਰ ਹੋਏ।*
*ਮੁਆਫੀ ਮੰਗਣੀ ਨਹੀਂ ਮਨਜ਼ੂਰ ਸਾਨੂੰ, ਬਣੇ ਇਸ਼ਕ ਸਵਰਾਜ ਦੇ ਵੀਰ ਹੋਏ।*
*ਅਸਾਂ ਦੇਸ਼ ਆਜ਼ਾਦ ਜ਼ਰੂਰ ਕਰਨਾ, ਟੁਕੜੇ ਅੰਤ ਨੂੰ ਭਵਾਂ ਸਰੀਰ ਹੋਏ।*[4]

## ਜਨਮ ਤੇ ਬਚਪਨ

ਕਰਤਾਰ ਸਿੰਘ ਦਾ ਜਨਮ ਪਿੰਡ ਸਰਾਭਾ (ਜ਼ਿਲ੍ਹਾ ਲੁਧਿਆਣਾ) ਵਿਚ 24 ਮਈ, 1896 ਈ: ਨੂੰ ਸਰਦਾਰ ਮੰਗਲ ਸਿੰਘ ਦੇ ਘਰ ਹੋਇਆ। ਕਰਤਾਰ ਸਿੰਘ ਮਾਪਿਆਂ ਦਾ ਇਕਲੌਤਾ ਪੁੱਤਰ ਸੀ। ਉਹਨਾਂ ਤੋਂ ਛੋਟੀ ਇਕੋ ਭੈਣ ਧੰਨ ਕੌਰ ਸੀ[5]। ਪਿਤਾ ਜੀ ਬਚਪਨ ਵਿਚ ਹੀ ਚਲ ਵੱਸੇ। ਉਹਦੇ ਦਾਦਾ ਸਰਦਾਰ ਬਦਨ ਸਿੰਘ ਨੇ ਉਸਨੂੰ ਪਾਲਿਆ ਤੇ ਨੌਵੀਂ ਜਮਾਤ ਤਕ ਪੜ੍ਹਾਇਆ। ਦਸਵੀਂ ਆਪਣੇ ਚਾਚੇ ਕੋਲ ਉੜੀਸਾ ਵਿਚ ਜਾ ਕੇ ਪਾਸ ਕੀਤੀ। ਉਥੋਂ ਹੀ ਉਸ ਨੇ ਰੇਵਨਸ਼ਾਅ ਕਾਲਜ ਵਿਚੋਂ ਕਾਲਜ ਦੀ ਪਹਿਲੀ ਜਮਾਤ ਅਰਥਾਤ ਗਿਆਰ੍ਹਵੀਂ ਪਾਸ ਕੀਤੀ[6]।

ਉਹ ਸਰੀਰਕ ਤੌਰ 'ਤੇ ਉੱਚੇ ਕੱਦ ਬੁੱਤ ਦਾ ਸੁਨੱਖਾ ਨੌਜੁਆਨ ਸੀ। ਉਹ ਫੁਰਤੀਲਾ ਤੇ ਚੁਸਤ ਚਾਲਾਕ ਸੀ। ਉਹ ਪੜ੍ਹਾਈ ਨਾਲੋਂ ਖੇਡਾਂ ਵਿਚ ਜ਼ਿਆਦਾ ਦਿਲਚਸਪੀ ਲੈਂਦਾ ਸੀ। ਉਹ ਫੁੱਟਬਾਲ ਤੇ ਕ੍ਰਿਕਟ ਦੀਆਂ ਟੀਮਾਂ ਦਾ ਕਪਤਾਨ ਸੀ ਅਤੇ ਉਸ ਵਿਚ ਚੰਗੀ ਅਗਵਾਈ ਕਰਨ ਦੀ ਯੋਗਤਾ ਸੀ।

ਉਹਦੇ ਪਰਿਵਾਰ ਵਲੋਂ ਉਸਨੂੰ ਉਚੇਰੀ ਵਿਦਿਆ ਲਈ ਅਮਰੀਕਾ ਭੇਜਣ ਦਾ ਫੈਸਲਾ ਲਿਆ ਗਿਆ ਤਾਂ ਕਰਤਾਰ ਸਿੰਘ ਝੱਟ ਪੱਟ ਹੀ ਸਹਿਮਤ ਹੋ ਗਿਆ। ਜਨਵਰੀ 1, 1912 ਨੂੰ ਉਹ ਸਾਨਫਰਾਂਸਿਸਕੋ ਦੀ ਬੰਦਰਗਾਹ ਉੱਤੇ ਉਤਰਿਆ। ਕਰਤਾਰ ਸਿੰਘ ਦੇ ਦਾਦੇ ਨੇ ਤਾਂ ਉਸਨੂੰ ਕਿਸੇ ਹੋਰ ਉਦੇਸ਼ ਨਾਲ ਅਮਰੀਕਾ ਭੇਜਿਆ ਸੀ, ਪ੍ਰੰਤੂ ਅਮਰੀਕਾ ਦੀ ਧਰਤੀ 'ਤੇ ਪੈਰ ਧਰਦਿਆਂ ਹੀ ਜੋ ਸਲੂਕ ਉਸ ਨੇ ਭਾਰਤੀਆਂ ਨਾਲ ਹੁੰਦਾ ਵੇਖਿਆ, ਉਸ ਨੇ ਉਹਦੀ ਜੀਵਨ ਦੀ ਧਾਰਾ ਹੀ ਬਦਲ ਦਿੱਤੀ[7]।

4. *ਡਾ. ਗੁਰਚਰਨ ਸਿੰਘ, ਵੀਰ ਨਾਇਕ ਕਰਤਾਰ ਸਿੰਘ ਸਰਾਭਾ, ਪੰਜਾਬੀ ਯੂਨੀਵਰਸਿਟੀ ਪਟਿਆਲਾ, 1994, ਪੰਨਾ 128*
5. *ਨਾਹਰ ਸਿੰਘ ਗਿਆਨੀ, ਸ਼ਹੀਦ ਕਰਤਾਰ ਸਿੰਘ ਸਰਾਭਾ, ਪੰਨਾ 107*
6. *ਸ੍ਰ. ਸੋਹਣ ਸਿੰਘ ਜੋਸ਼, ਭਗਤ ਸਿੰਘ ਨਾਲ ਮੇਰੀਆਂ ਮੁਲਾਕਾਤਾਂ, ਆਰਸੀ ਪਬਲਿਸਰਜ਼, ਪੰਨਾ 60 'ਤੇ ਲਿਖਦੇ ਹਨ ਕਿ ਨੌਵੀਂ ਜਮਾਤ ਪਾਸ ਨ ਕਰ ਸਕਿਆ। ਇਹ ਗਲਤ ਹੈ।*
7. *ਸੰਤ ਵਿਸਾਖਾ ਸਿੰਘ, ਮਾਲਵਾ ਇਤਿਹਾਸ, ਭਾਗ 12, ਪੰਨਾ 306*

*ਗਦਰ ਪਾਰਟੀ ਦੀ ਸਥਾਪਨਾ:* ਅਮਰੀਕਾ ਵਿਚ ਗ਼ਦਰ ਪਾਰਟੀ ਦੀ ਸਥਾਪਨਾ ਵਿਚ ਲਾਲਾ ਹਰਦਿਆਲ ਦੀ ਮੁੱਖ ਭੂਮਿਕਾ ਸੀ। ਉਹ ਫਰਵਰੀ, 1912 ਵਿਚ ਸਟੈਨ ਫੋਰਡ ਯੂਨੀਵਰਸਿਟੀ, ਕੈਲੇਫੋਰਨੀਆ ਵਿਚ ਹਿੰਦੀ ਫਲਸਫੇ 'ਤੇ ਸੰਸਕ੍ਰਿਤ ਦਾ ਪ੍ਰੋਫੈਸਰ ਲੱਗ ਗਿਆ। ਫਿਰ ਉਹ ਬਰਕਲੇ ਯੂਨੀਵਰਸਿਟੀ ਚਲਾ ਗਿਆ ਜਿਥੇ 30 ਕੁ ਭਾਰਤੀ ਵਿਦਿਆਰਥੀ ਪੜ੍ਹਦੇ ਸਨ। ਉਹਨਾਂ ਵਿਚ ਕਰਤਾਰ ਸਿੰਘ ਸਰਾਭਾ ਬਹੁਤ ਉਤਸ਼ਾਹੀ ਨੌਜੁਆਨ ਸੀ। ਹਰਦਿਆਲ ਦੇ ਲੈਕਚਰਾਂ ਨੇ ਵਿਦਿਆਰਥੀਆਂ 'ਤੇ ਅਜਿਹਾ ਜਾਦੂ ਕੀਤਾ ਕਿ ਕਰਤਾਰ ਸਿੰਘ 'ਤੇ ਉਹਦੇ ਸਾਥੀ ਲਾਲਾ ਹਰਦਿਆਲ ਦੇ ਸ਼ਰਧਾਲੂ ਬਣ ਗਏ[8]।

ਕੈਲੇਫੋਰਨੀਆ ਵਿਚ ਸ੍ਰ. ਜੁਆਲਾ ਸਿੰਘ ਠੱਠੀਆਂ, ਸ੍ਰ. ਵਸਾਖਾ ਸਿੰਘ ਦਦੇਹਰ, ਪੰਡਿਤ ਜਗਤ ਰਾਮ ਹਰਿਆਣਾ, ਭਾਈ ਰੂੜ ਸਿੰਘ ਚੂਹੜਚੱਕ ਤੇ ਕਰਤਾਰ ਸਿੰਘ ਲਤਾਲਾ ਦੇਸ਼ ਦੀ ਆਜ਼ਾਦੀ ਲਈ ਵੀ ਉਵੇਂ ਹੀ ਉਤਾਵਲੇ ਸਨ ਜਿਵੇਂ ਕਰਤਾਰ ਸਿੰਘ ਸਰਾਭਾ ਤੇ ਉਸ ਦੇ ਸਾਥੀ ਵਿਦਿਆਰਥੀ, ਪਰ ਉਹ ਇਸ ਕਾਰਜ ਲਈ ਅਜੇ ਕੋਈ ਜੱਥੇਬੰਦੀ ਕਾਇਮ ਨਹੀਂ ਸਨ ਕਰ ਸਕੇ। ਲਾਲਾ ਹਰਦਿਆਲ ਦੇ ਆਉਣ ਨਾਲ ਹੀ ਗ਼ਦਰ ਲਹਿਰ ਨੂੰ ਦਾਰਸ਼ਨਿਕ ਆਧਾਰ ਮਿਲਿਆ। 31 ਮਾਰਚ, 1913 ਨੂੰ ਬਰਾਈਡਲਵਿਲ, 7 ਅਪ੍ਰੈਲ ਨੂੰ ਲਿੰਟਨ ਮਿਲ, 14 ਅਪ੍ਰੈਲ ਨੂੰ ਵੀਨਾ (ਵਾਸ਼ਿੰਗਟਨ) 21 ਅਪ੍ਰੈਲ, 1913 ਨੂੰ ਅਸਟੋਰੀਆ ਦੀ ਇਕ ਆਰਾ ਮਿੱਲ ਵਿਚ ਭਾਈ ਕੇਸਰ ਸਿੰਘ ਠੱਠਗੜ੍ਹ (ਅੰਮ੍ਰਿਤਸਰ) ਦੇ ਡੇਰੇ ਵਿਚ ਮੀਟਿੰਗ ਹੋਈ। ਇਥੇ ਕਰਤਾਰ ਸਿੰਘ ਸਰਾਭਾ ਵੀ ਆਪਣੇ ਪਿੰਡ ਦੇ ਰੁਲੀਆ ਸਿੰਘ ਪਾਸ ਆਇਆ ਹੋਇਆ ਸੀ। ਇਸ ਮੀਟਿੰਗ ਵਿਚ ਕਰਤਾਰ ਸਿੰਘ ਸਰਾਭਾ ਦੀ ਭੂਮਿਕਾ ਕਾਫੀ ਅਹਿਮ ਸੀ। ਇਹ ਮੀਟਿੰਗ ਹੀ ਗ਼ਦਰ ਪਾਰਟੀ ਦੀ ਆਧਾਰ-ਸ਼ਿਲਾ ਬਣੀ। ਇਹ ਮੀਟਿੰਗ ਵਿਚ ਹੇਠ ਲਿਖੇ ਪਦ-ਅਧਿਕਾਰੀ ਚੁਣੇ ਗਏ।

| | |
|---|---|
| ਪ੍ਰਧਾਨ: | ਸੋਹਣ ਸਿੰਘ ਭਕਨਾ |
| ਮੀਤ ਪ੍ਰਧਾਨ: | ਭਾਈ ਕੇਸਰ ਸਿੰਘ ਠਠਗੜ੍ਹ |
| ਜਨਰਲ ਸਕੱਤਰ: | ਲਾਲਾ ਹਰਦਿਆਲ ਐਮ. ਏ |
| ਜਾਇੰਟ ਸਕੱਤਰ: | ਲਾਲਾ ਠਾਕਰ ਦਾਸ ਧੂਰੀ। |
| ਖਜ਼ਾਨਚੀ: | ਪੰਡਿਤ ਕਾਂਸ਼ੀ ਰਾਮ ਮੜੌਲੀ। |

ਭਾਰਤੀਆਂ ਦੇ ਇਕੱਠ ਵਿਚ ਇਤਨਾ ਉਤਸ਼ਾਹ ਸੀ ਕਿ ਐਸਟੋਰੀਆ ਵਾਲੀ ਮੀਟਿੰਗ ਵਿਚ 10 ਹਜ਼ਾਰ ਡਾਲਰ ਇਕੱਠੇ ਹੋ ਗਏ। ਪਰ ਇਸ ਉਤਸ਼ਾਹ ਦੇ ਬਾਵਜੂਦ ਅਖ਼ਬਾਰ ਕੱਢਣ ਦਾ ਕੰਮ ਝੱਟਪੱਟ ਸ਼ੁਰੂ ਨਾ ਹੋ ਸਕਿਆ। ਲਾਲਾ ਹਰਦਿਆਲ ਕੈਲੇਫੋਰਨੀਆ ਚਲੇ ਗਏ। ਸਤੰਬਰ, 1913 ਵਿਚ ਲਾਲਾ ਹਰਦਿਆਲ ਵਲੋਂ ਸਿਹਤ ਦੀ ਖਰਾਬੀ ਕਾਰਨ ਅਖ਼ਬਾਰ ਦੀ ਜ਼ਿੰਮੇਵਾਰੀ ਲੈਣ ਤੋਂ ਨਾਹ ਨੁਕਰ ਕੀਤੀ ਗਈ। ਇਥੇ ਵਰਣਨਯੋਗ ਹੈ ਕਿ ਲਾਲਾ ਹਰਦਿਆਲ ਦਾ ਭਾਵੇਂ

*8. ਜਸਵੰਤ ਸਿੰਘ ਜਸ, ਬਾਬਾ ਸੋਹਣ ਸਿੰਘ ਭਕਨਾ, ਪੰਨਾ 86-87*

ਗ਼ਦਰ ਪਾਰਟੀ ਦੀ ਸਥਾਪਨਾ ਵਿਚ ਬਹੁਤ ਯੋਗਦਾਨ ਸੀ ਪ੍ਰਤੂੰ ਸੋਹਣ ਸਿੰਘ ਭਕਨਾ, ਪੰਡਿਤ ਕਾਂਸ਼ੀ ਰਾਮ, ਕਰਤਾਰ ਸਿੰਘ ਤੇ ਹਰਨਾਮ ਸਿੰਘ ਟੁੰਡੀਲਾਟ ਦੇ ਉੱਦਮ ਬਿਨਾਂ ਇਹ ਸੁਪਨਾ ਹਕੀਕਤ ਨਹੀਂ ਬਣ ਸਕਦਾ ਸੀ। ਅਖ਼ਬਾਰ ਕੱਢਣ ਲਈ ਵੀ ਲਾਲਾ ਹਰਦਿਆਲ ਉਪਰ ਕਰਤਾਰ ਸਿੰਘ ਸਰਾਭਾ ਨੇ ਹੀ ਜ਼ੋਰ ਪਾਇਆ ਤੇ ਘਰੋਂ ਮੰਗਵਾਏ 200 ਡਾਲਰ ਲਾਲਾ ਹਰਦਿਆਲ ਦੇ ਸਪੁਰਦ ਕੀਤੇ[9]। 1 ਨਵੰਬਰ, 1913 ਨੂੰ ਉਰਦੂ ਵਿਚ ਗ਼ਦਰ ਅਖ਼ਬਾਰ ਦਾ ਪਹਿਲਾ ਪਰਚਾ ਪ੍ਰਕਾਸ਼ਿਤ ਹੋ ਗਿਆ ਤੇ ਸਾਨਫਰਾਂਸਿਸਕੋ ਵਿੱਚ ਇਕ ਮਕਾਨ ਕਰਾਏ 'ਤੇ ਲੈ ਕੇ ਯੁਗਾਂਤਰ ਆਸ਼ਰਮ ਨਾਮ ਦਾ ਪਾਰਟੀ ਦਾ ਦਫ਼ਤਰ ਖੋਲ੍ਹ ਦਿੱਤਾ ਗਿਆ।

'ਯੁਗਾਂਤਰ ਆਸ਼ਰਮ' ਭਾਰਤੀ ਇਨਕਲਾਬੀਆਂ ਦੀਆਂ ਸਰਗਰਮੀਆਂ ਦਾ ਕੇਂਦਰ ਬਣ ਗਿਆ। ਪਹਿਲਾਂ ਪਹਿਲ ਲਾਲਾ ਹਰਦਿਆਲ, ਕਰਤਾਰ ਸਿੰਘ ਸਰਾਭਾ ਤੇ ਸ੍ਰੀ ਰਘਬੀਰ ਦਿਆਲ ਗੁਪਤਾ ਨੇ ਇਸ ਆਸ਼੍ਰਮ ਵਿਚ ਰਹਿਣਾ ਸ਼ੁਰੂ ਕੀਤਾ। ਇਸ ਦਫ਼ਤਰ ਦਾ ਵੱਡਾ ਕੰਮ ਅਖ਼ਬਾਰ ਕੱਢਣਾ ਹੀ ਸੀ। ਸ੍ਰੀ ਰਘਬੀਰ ਦਿਆਲ ਉਰਦੂ ਦੇ ਪਰਚੇ ਦਾ ਪ੍ਰਬੰਧ ਕਰ ਲੈਂਦਾ ਤੇ ਕਰਤਾਰ ਸਿੰਘ ਸਰਾਭਾ, ਲਾਲਾ ਹਰਦਿਆਲ ਦੇ ਲੇਖਾਂ ਨੂੰ ਗੁਰਮੁਖੀ ਵਿਚ ਉਲਥਾ ਦਿੰਦਾ ਸੀ। ਉਹ ਸਾਈਕਲੋਸਟਾਈਲ ਮਸ਼ੀਨ ਰਾਹੀਂ ਪਰਚੇ ਛਾਪ ਕੇ ਡਾਕ ਵਿਚ ਵੀ ਪਾ ਦਿੰਦਾ। ਅਖ਼ਬਾਰ ਦੀ ਮੰਗ ਵਧਣ ਨਾਲ ਕਰਤਾਰ ਸਿੰਘ ਦੁੱਕੀ, ਭਾਈ ਬਸੰਤ ਸਿੰਘ, ਸ੍ਰੀ ਖੇਮ ਚੰਦ ਤੇ ਭਾਈ ਹਰਨਾਮ ਸਿੰਘ ਟੁੰਡੀਲਾਟ ਵੀ ਦਫਤਰ 'ਚ ਬੁਲਾ ਲਏ ਗਏ। ਭਾਵੇਂ ਅਖ਼ਬਾਰ ਹੋਰ ਭਾਰਤੀ ਭਾਸ਼ਾਵਾਂ ਵਿਚ ਵੀ ਨਿਕਲਦਾ ਸੀ ਪਰ "ਪੰਜਾਬੀ ਗ਼ਦਰ" ਦੀ ਮੰਗ ਵਧੇਰੇ ਹੋਣ ਕਾਰਨ ਇਹੋ ਹੀ ਵੱਧ ਛਪਦਾ ਸੀ। ਸ਼ਹੀਦੇ ਆਜ਼ਮ ਸ੍ਰ. ਭਗਤ ਸਿੰਘ ਨੇ ਲਿਖਿਆ ਹੈ ਕਿ ਗ਼ਦਰ ਅਖਬਾਰ ਕੱਢਣ ਸਮੇਂ ਪ੍ਰੈੱਸ ਗੇੜਦਿਆਂ ਕਰਤਾਰ ਸਿੰਘ ਸਰਾਭਾ ਆਮ ਗਾਇਆ ਕਰਦਾ ਸੀ :

*ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੇ।*
*ਜਿਨ੍ਹਾਂ ਦੇਸ਼ ਸੇਵਾ ਵਿਚ ਪੈਰ ਪਾਇਆ, ਉਹਨਾਂ ਲੱਖ ਮੁਸੀਬਤਾਂ ਝੱਲੀਆਂ ਨੇ।*[10]

ਛੇਤੀ ਹੀ ਲਾਲਾ ਹਰਦਿਆਲ ਨੂੰ 25 ਮਾਰਚ 1914 ਨੂੰ ਜਲਾਵਤਨ ਕਰ ਦਿੱਤਾ ਗਿਆ। ਉਨ੍ਹਾਂ ਦੀ ਥਾਂ ਭਾਈ ਸੰਤੋਖ ਸਿੰਘ ਨੂੰ ਗ਼ਦਰ ਪਾਰਟੀ ਦਾ ਜਨਰਲ ਸਕੱਤਰ ਥਾਪਿਆ ਗਿਆ।

ਜਦੋਂ ਪਹਿਲਾ ਸੰਸਾਰ ਯੁੱਧ ਛਿੜਿਆ ਤਾਂ ਮੌਕੇ ਦਾ ਫਾਇਦਾ ਉਠਾਉਣ ਲਈ ਗ਼ਦਰੀ ਆਗੂਆਂ ਨੇ ਭਾਰਤ ਵੱਲ ਵਹੀਰਾਂ ਘੱਤੀਆਂ। ਭਾਰਤ ਵੱਲ ਆਉਣ ਵਾਲਿਆਂ ਵਿਚ ਅਮਲੀ ਤੌਰ 'ਤੇ ਲੀਡਰ ਵੀ ਕਰਤਾਰ ਸਿੰਘ ਸਰਾਭਾ ਹੀ ਸੀ। ਸਰਕਾਰ ਵੀ ਮੰਨਦੀ ਹੈ "ਅਮਰੀਕਾ ਵਿਚ, ਰਸਤੇ ਵਿਚ ਤੇ ਹਿੰਦ ਵਿਚ, ਅਮਲੀ ਤੌਰ ਤੇ ਸਾਜਿਸ਼ ਦਾ ਕੋਈ ਐਸਾ ਭਾਗ ਨਹੀਂ

---

*9. ਸੋਹਣ ਸਿੰਘ ਭਕਨਾ, ਜੀਵਨ ਸੰਗਰਾਮ, ਪੰਨਾ 45*

*10. ਇਹ ਕਵਿਤਾ ਕਰਤਾਰ ਸਿੰਘ ਸਰਾਭਾ ਦੇ ਨਾਮ ਨਾਲ ਮਸ਼ਹੂਰ ਹੋਈ ਹੈ। ਪਰ ਨਿਸ਼ਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਉਸ ਵਕਤ ਕਰਤਾਰ ਸਿੰਘ ਸਰਾਭਾ ਵੀ ਕਵਿਤਾ ਲਿਖਦੇ ਸਨ।*

ਜਿਸ ਵਿਚ ਇਸ ਮੁਲਜ਼ਮ ਨੇ ਹਿੱਸਾ ਨਾ ਲਿਆ ਹੋਵੇ"[11]।

ਭਾਰਤ ਪਰਤ ਆਉਣ ਤੋਂ ਪਹਿਲਾਂ ਗ਼ਦਰੀਆਂ ਦਾ ਕੰਮ ਲਾਲਾ ਹਰਦਿਆਲ ਦੀ ਜਲਾਵਤਨੀ ਪਿੱਛੋਂ ਵਧੇਰੇ ਇਨਕਲਾਬੀ ਲੀਹਾਂ 'ਤੇ ਤੁਰ ਪਿਆ। ਬਾਬਾ ਜੁਆਲਾ ਸਿੰਘ ਦਾ ਫਾਰਮ ਫੌਜੀ ਸਿੱਖਿਆ ਦਾ ਕੇਂਦਰ ਬਣ ਗਿਆ। ਮਾਸਟਰ ਊਧਮ ਸਿੰਘ ਸਾਬਕਾ ਫੌਜੀ ਹੋਣ ਕਾਰਨ ਸਿਖਲਾਈ ਦੇਣ ਦੇ ਇਨਚਾਰਜ ਸਨ। ਕਰਤਾਰ ਸਿੰਘ ਸਰਾਭਾ ਨੂੰ ਹਵਾਈ ਜਹਾਜ਼ ਚਲਾਉਣ ਦੀ ਸਿੱਖਿਆ ਲੈਣ ਲਈ ਯੂਰਪ ਭੇਜ ਦਿੱਤਾ ਗਿਆ[12]। ਹਰਨਾਮ ਸਿੰਘ ਟੁੰਡੀਲਾਟ ਬੰਬ ਬਣਾਉਣ ਦੀ ਸਿੱਖਿਆ ਲੈਣ ਲੱਗਾ। 5 ਜੁਲਾਈ 1914 ਨੂੰ ਭਾਈ ਹਰਨਾਮ ਸਿੰਘ, ਪ੍ਰਿਥੀ ਸਿੰਘ ਲਾਲੜੂ ਤੇ ਕਰਤਾਰ ਸਿੰਘ ਸਰਾਭਾ ਨੇ ਸਰਦਾਰ ਜੁਆਲਾ ਸਿੰਘ ਦੇ ਫਾਰਮ 'ਚ ਬੰਬ ਬਣਾਉਣੇ ਸ਼ੁਰੂ ਕੀਤੇ। ਭਾਈ ਪ੍ਰਿਥੀ ਸਿੰਘ ਤੇ ਕਰਤਾਰ ਸਿੰਘ ਸਰਾਭਾ ਤਾਂ ਸਾਨਫਰਾਂਸਿਸਕੋ ਨੂੰ ਚਲੇ ਗਏ, ਪਰ ਹਰਨਾਮ ਸਿੰਘ ਦਾ ਬੰਬ ਬਣਾਉਂਦਿਆਂ ਹੱਥ ਉੱਡ ਗਿਆ। ਇਸ ਕਾਰਨ ਉਹ ਟੁੰਡੀਲਾਟ ਕਰਕੇ ਮਸ਼ਹੂਰ ਹੋਇਆ।

26 ਜੁਲਾਈ 1914 ਨੂੰ ਗ਼ਦਰੀ ਆਗੂਆਂ ਵੱਲੋਂ ਐਲਾਨ ਕੀਤਾ ਗਿਆ : "ਯੋਰਪ ਵਿਚ ਜੰਗ ਛਿੜ ਪਈ ਹੈ, ਬਰਤਾਨੀਆਂ ਨੂੰ ਹਿੰਦ ਵਿਚੋਂ ਕੱਢ ਦੇਈਏ। ਦੇਸ਼ ਜਾ ਕੇ ਫੌਜਾਂ ਨੂੰ ਵਿਗਾੜਨ, ਨਾਲ ਲੈਣ ਤੇ ਗ਼ਦਰ ਮਚਾਉਣ ਦਾ ਬੜਾ ਵਧੀਆ ਵੇਲਾ ਹੱਥ ਆ ਗਿਆ ਹੈ"। ਗ਼ਦਰੀ ਆਗੂਆਂ ਨੇ ਭਾਰਤ ਵੱਲ ਵਹੀਰਾਂ ਘੱਤ ਲਈਆਂ। ਬਾਬਾ ਸੋਹਣ ਸਿੰਘ ਭਕਨਾ, ਜੁਆਲਾ ਸਿੰਘ ਠੱਠੀਆਂ ਤੇ ਕੇਸਰ ਸਿੰਘ ਠਠਗੜ੍ਹ ਜਹਾਜ਼ਾਂ ਤੋਂ ਉਤਰਦੇ ਹੀ ਗ੍ਰਿਫਤਾਰ ਕਰ ਲਏ ਗਏ। ਇਹ ਤਿੰਨੇ ਹੀ ਕ੍ਰਮਵਾਰ ਪ੍ਰਧਾਨ ਤੇ ਉਪਪ੍ਰਧਾਨ ਸਨ। ਇਸ ਤਰ੍ਹਾਂ ਲਹਿਰ ਆਪਣੇ ਨੇਤਾਵਾਂ ਤੋਂ ਹਥੱਲ ਹੋ ਗਈ।[13] ਜਿਹੜੇ ਗਦਰੀ ਆਗੂ ਕੋਲੰਬੋ ਰਾਹੀਂ ਆਏ ਉਹ ਗ੍ਰਿਫ਼ਤਾਰੀਆਂ ਤੋਂ ਬਚ ਗਏ। ਇਹਨਾਂ ਵਿਚ ਨਿਧਾਨ ਸਿੰਘ ਚੁੱਘਾ, ਹਰਨਾਮ ਸਿੰਘ ਟੁੰਡੀਲਾਟ, ਭਗਤ ਸਿੰਘ ਕੱਚਰਭੰਨ ਤੇ ਕਰਤਾਰ ਸਿੰਘ ਸਰਾਭਾ ਸ਼ਾਮਲ ਸਨ। ਭਾਵੇਂ ਹੋਰ ਵੀ ਅਨੇਕਾਂ ਗ਼ਦਰੀ ਆਗੂ ਬਚ ਕੇ ਨਿਕਲ ਆਏ ਸਨ ਪਰ ਦੇਸ਼ ਵਿਚ ਹਾਲਾਤ ਉਹਨਾਂ ਦੀ ਆਸ ਦੇ ਬਿਲਕੁਲ ਉਲਟ ਸਨ।

ਦੇਸ਼ ਵਿਚ ਪੁੱਜ ਕੇ ਕਰਤਾਰ ਸਿੰਘ ਸਰਾਭਾ ਨੇ ਮਸ਼ਹੂਰ ਜੁੱਗ-ਗਰਦਾਂ ਬਾਬੂ ਸਚਿੰਦਰ ਨਾਥ ਸਾਨਯਾਲ, ਬਾਬੂ ਰਾਸ ਬਿਹਾਰੀ ਬੋਸ ਆਦਿ ਨਾਲ ਸੰਪਰਕ ਕੀਤਾ। ਕਰਤਾਰ ਸਿੰਘ ਨੇ ਆਪਣੇ ਕੇਂਦਰ ਵਜੋਂ ਪੰਜਾਬ 'ਚ ਸਰਗਰਮੀਆਂ ਜਾਰੀ ਰੱਖੀਆਂ। ਹਥਿਆਰ ਜਮ੍ਹਾ ਕਰਨ ਲਈ ਪੈਸੇ ਦੀ ਲੋੜ ਸੀ, ਸੋ ਡਾਕੇ ਵੀ ਮਾਰਨੇ ਪਏ। ਫੌਜੀਆਂ ਨਾਲ ਬਗਾਵਤ ਸਫਲ ਬਣਾਉਣ ਲਈ ਸੰਪਰਕ ਕਾਇਮ ਕੀਤਾ ਗਿਆ। ਪ੍ਰੰਤੂ ਸੀ. ਆਈ. ਡੀ. ਨੇ ਆਪਣਾ ਇਕ ਬੰਦਾ ਗ਼ਦਰੀਆਂ ਵਿਚ ਘੁਸੇੜ ਦਿੱਤਾ। ਗ਼ਦਰ ਪਾਰਟੀ ਨੇ 21 ਫਰਵਰੀ, 1915 ਨੂੰ ਬਗਾਵਤ ਦਾ ਦਿਨ ਨਿਸ਼ਚਿਤ

---

*11. First Case, Individual case of Kartar Singh Sarabha, P1*

*12. ਭਗਤ ਸਿੰਘ ਬਿਲਗਾ, ਗਦਰ ਲਹਿਰ ਦੇ ਅਣਫੋਲੇ ਵਰਕੇ, ਪੰਨਾ 31*

*13. Dr. Gopal Singh, History of the Sikh People, P. 641*

ਕਰ ਲਿਆ। ਕਿਰਪਾਲ ਸਿੰਘ ਨੇ ਪੁਲੀਸ ਨੂੰ ਇਸ ਦੀ ਸੂਹ ਦੇ ਕੇ ਸਾਰੀ ਸਕੀਮ ਦਾ ਭਾਂਡਾ ਭੰਨ ਦਿੱਤਾ। ਗ੍ਰਿਫ਼ਤਾਰੀਆਂ ਸ਼ੁਰੂ ਹੋ ਗਈਆਂ। ਕਰਤਾਰ ਸਿੰਘ ਉਸ ਸਮੇਂ ਰਾਸ ਬਿਹਾਰੀ ਬੋਸ ਨਾਲ ਲਾਹੌਰ ਵਿਚ ਸੀ। ਸਾਥੀਆਂ ਦੀ ਸਲਾਹ 'ਤੇ ਉਹ ਹਰਨਾਮ ਸਿੰਘ ਤੇ ਜਗਤ ਸਿੰਘ ਸਮੇਤ ਸਰਹੱਦ ਪਾਰ ਕਰਕੇ ਦੇਸ਼ ਤੋਂ ਬਾਹਰ ਜਾਣ ਵਾਲੇ ਹੀ ਸਨ ਤਾਂ ਕਰਤਾਰ ਸਿੰਘ ਨੇ ਇਕ ਕੋਰੜਾ ਗਾਉਣਾ ਸ਼ੁਰੂ ਕਰ ਦਿੱਤਾ:

*ਹੱਥ ਸਮਸ਼ੇਰ ਕੁਦ ਪਓ ਮੈਦਾਨ ਜੀ। ਮਾਰ ਮਾਰ ਵੈਰੀਆਂ ਦੇ ਲਾਹੋ ਘਾਣ ਜੀ।*
*ਵੈਰੀਆਂ ਦਾ ਆਓ ਲਹੂ ਪੀਏ ਰੱਜ ਕੇ। ਬਣੀ ਸਿਰ ਸੇਰਾਂ ਦੇ ਕੀ ਜਾਣਾ ਭੱਜ ਕੇ।*[14]

ਬੱਸ ਤਿੰਨੇ ਵਾਪਸ ਮੁੜ ਆਏ। ਇਹ ਵਿਚਾਰ ਬਣਾਇਆ ਕਿ ਫਿਰ ਹਥਿਆਰ ਇਕੱਠੇ ਕਰਕੇ ਫੜੇ ਹੋਏ ਸਾਥੀਆਂ ਨੂੰ ਛੁਡਾਇਆ ਜਾਵੇ। ਉਹਨਾਂ ਨੇ ਜਗਤ ਸਿੰਘ ਦੇ ਇਕ ਵਾਕਿਫ ਰਾਜਿੰਦਰ ਸਿੰਘ ਪੈਨਿਸ਼ਕਰ ਕੋਲ ਸਰਗੋਧੇ ਜਾਣ ਦਾ ਫੈਸਲਾ ਕੀਤਾ। ਰਾਜਿੰਦਰ ਸਿੰਘ ਨੇ ਆਪਣੇ ਸਾਥੀ ਗੰਡਾ ਸਿੰਘ ਰਾਹੀਂ ਪੁਲੀਸ ਮੰਗਵਾ ਕੇ ਉਹਨਾਂ ਤਿੰਨਾਂ ਨੂੰ ਫੜਵਾ ਦਿੱਤਾ। ਇਹ ਗ੍ਰਿਫ਼ਤਾਰੀਆਂ 2 ਮਾਰਚ, 1915 ਨੂੰ ਹੋਈਆਂ।

ਉਹਨਾਂ ਉਪਰ ਪਹਿਲਾ ਲਾਹੌਰ ਸਾਜਿਸ਼ ਕੇਸ 26 ਅਪ੍ਰੈਲ, 1915 ਨੂੰ ਸ਼ੁਰੂ ਹੋਇਆ। 13 ਸਤੰਬਰ ਨੂੰ ਕਰਤਾਰ ਸਿੰਘ ਸਰਾਭਾ ਤੇ ਉਸਦੇ ਸਾਥੀਆਂ ਨੂੰ ਫਾਂਸੀ ਦਾ ਹੁਕਮ ਸੁਣਾਇਆ ਗਿਆ। 16-17 ਨਵੰਬਰ, 1915 ਦੀ ਰਾਤ ਨੂੰ ਕਰਤਾਰ ਸਿੰਘ ਸਰਾਭਾ ਆਪਣੇ 6 ਹੋਰ ਸਾਥੀਆਂ ਸਮੇਤ ਸ਼ਹਾਦਤ ਦਾ ਜਾਮ ਪੀ ਗਿਆ[15]।

ਕਰਤਾਰ ਸਿੰਘ ਸਰਾਭਾ ਇਕ ਬਹਾਦਰ, ਸਾਹਸੀ ਤੇ ਅਸਾਧਾਰਨ ਯੋਗਤਾ ਵਾਲਾ ਨੌਜੁਆਨ ਸੀ।

ਉਹ ਉੱਚੇ ਆਦਰਸ਼ਾਂ ਵਾਲਾ ਨੌਜੁਆਨ ਸੀ। ਅਮਰੀਕਾ ਵਿਚ ਇਕ ਹੁਸੀਨ ਲੜਕੀ ਨੇ ਉਹਦੇ ਅੱਗੇ ਵਿਆਹ ਦਾ ਪ੍ਰਸਤਾਵ ਰੱਖਿਆ ਤਾਂ ਉਸ ਨੇ ਕਿਹਾ, "ਮੈਂ ਦੇਸ਼ ਦੀ ਆਜ਼ਾਦੀ ਲਈ ਜੱਦੋਜਹਿਦ ਕਰਨੀ ਚਾਹੁੰਦਾ ਹਾਂ। ਇਸ ਉਤੇ ਤੁਰਨ ਵਾਲਿਆਂ ਨੂੰ ਮੌਤ ਹੀ ਨਸੀਬ ਹੋਇਆ ਕਰਦੀ ਹੈ। ਇਸ ਲਈ ਮੈਂ ਮੌਤ ਲਾੜੀ ਨਾਲ ਹੀ ਵਿਆਹ ਕਰਨ ਦਾ ਫੈਸਲਾ ਕਰ ਚੁਕਿਆ ਹਾਂ"।[16]

ਕਰਤਾਰ ਸਿੰਘ ਸਰਾਭਾ ਦਾ ਗਦਰ ਅਖ਼ਬਾਰ ਚਲਾਉਣ, ਅਤੇ ਭਾਰਤ ਵਿਚ ਆ ਕੇ ਗ਼ਦਰ ਲਹਿਰ ਨੂੰ ਜੱਥੇਬੰਦ ਕਰਨ ਤੋਂ ਉਸ ਦੀ ਸ਼ਕਤੀ ਬਾਰੇ ਜਾਣਕਾਰੀ ਹੁੰਦੀ ਹੈ। ਉਸਦੀ ਇਖ਼ਲਾਕੀ ਬੁਲੰਦੀ ਦਾ ਇਸ ਗੱਲ ਤੋਂ ਪਤਾ ਲੱਗਦਾ ਹੈ ਕਿ ਕਿਸ ਤਰ੍ਹਾਂ ਉਸਨੇ ਮਾੜੇ ਚਰਿੱਤਰ ਵਾਲੇ ਆਪਣੇ ਇਕ ਸਾਥੀ ਵੱਲ ਸਾਹਨੇਵਾਲ ਵਾਲੇ ਡਾਕੇ ਸਮੇਂ ਲੜਕੀ ਨੂੰ ਛੇੜਨ 'ਤੇ ਪਸਤੌਲ

*14. ਕੇਸਰ ਸਿੰਘ, ਗ਼ਦਰ ਲਹਿਰ ਦੀ ਕਵਿਤਾ, ਪੰਨਾ 107*
*15. ਡਾ. ਗੁਰਚਰਨ ਸਿੰਘ, ਵੀਰ ਨਾਇਕ ਕਰਤਾਰ ਸਿੰਘ ਸਰਾਭਾ, ਪੰਨਾ 111*
*16. ਸੰਤ ਵਸਾਖਾ ਸਿੰਘ, ਮਾਲਵਾ ਇਤਿਹਾਸ, ਭਾਗ ਦੂਜਾ, ਪੰਨਾ 310*

ਸੇਧ ਲਿਆ ਤੇ ਆਖਿਆ, "ਤੂੰ ਇਨਕਲਾਬੀ ਵਾਲੀ ਸਹੁੰ ਤੋੜੀ ਹੈ, ਤੂੰ ਵਹਿਸ਼ੀਆਨਾ ਜ਼ੁਲਮ ਕਰਨ ਵਾਲਾ ਸੀ, ਤੈਨੂੰ ਮੌਤ ਦੀ ਸਜ਼ਾ ਮਿਲਣੀ ਹੀ ਚਾਹੀਦੀ ਹੈ"। ਲੜਕੀ ਕੋਲੋਂ ਜਦ ਤਕ ਉਸ ਦੋਸ਼ੀ ਨੇ ਮੁਆਫੀ ਨਾ ਮੰਗੀ ਤਦ ਤਕ ਉਸਨੇ ਪਸਤੌਲ ਉਸ ਵੱਲ ਸੇਧੀ ਰੱਖਿਆ।

ਉਸਦੀ ਦ੍ਰਿੜ੍ਹਤਾ ਦਾ ਪਤਾ ਜੱਜ ਸਾਮ੍ਹਣੇ ਦਿੱਤੇ ਬਿਆਨਾਂ ਤੋਂ ਲੱਗਦਾ ਹੈ। ਜੱਜ ਨੇ ਆਖਿਆ, "ਉਹ ਬਗਾਵਤ ਦੀ ਸਾਰੀ ਜ਼ਿੰਮੇਵਾਰੀ ਆਪਣੇ 'ਤੇ ਨਾ ਲਵੇ"। ਜੱਜ ਨੇ ਉਸਨੂੰ ਸੋਚਣ ਲਈ ਇਕ ਦਿਨ ਦਾ ਸਮਾਂ ਵੀ ਦਿੱਤਾ, ਪਰ ਦੂਸਰੇ ਦਿਨ ਸਰਾਭੇ ਨੇ ਆਪਣੇ ਪਹਿਲੇ ਬਿਆਨ ਨੂੰ ਹੀ ਦੁਹਰਾਇਆ ਤੇ ਫਾਂਸੀ ਦੀ ਸਜ਼ਾ ਪਾਈ। ਕਰਤਾਰ ਸਿੰਘ ਦੇ ਇਕ ਫੌਜੀ ਪੈਨਸ਼ਨਰ ਤਾਏ ਨੇ ਉਸ ਨੂੰ ਰਹਿਮ ਦੀ ਅਰਜ਼ੀ ਦੇਣ ਦੀ ਪ੍ਰੇਰਣਾ ਕੀਤੀ, ਪਰ ਉਸਨੇ ਇਕ ਨ ਸੁਣੀ[17]।

ਉਹ ਹਰ ਅਸਫਲਤਾ ਪਿੱਛੋਂ ਵੀ ਅਡੋਲ ਰਿਹਾ। ਉਹ ਕਿਹਾ ਕਰਦਾ ਸੀ :

*ਦਰੇ ਤਕਬੀਰ ਪਰ ਸਿਰ ਫੋੜਨਾ ਸ਼ੇਵਾਹ ਰਹਾ ਅਪਨਾ,*
*ਵਸੀਲੇ ਹਾਥ ਹੀ ਨ ਆਏ ਕਿਸਮਤ ਅਜ਼ਮਾਈ ਕੇ।*

...........

ਕਰਤਾਰ ਸਿੰਘ ਸਰਾਭਾ ਦੀ ਕੁਰਬਾਨੀ ਅਦੁੱਤੀ, ਚਰਿੱਤਰ ਵਸ਼ਿਸ਼ਟ ਤੇ ਸਖਸ਼ੀਅਤ ਚਮਤਕਾਰੀ ਸੀ। ਉਹ ਭਾਰਤ ਦੀ ਆਜ਼ਾਦੀ ਦੇ ਸੰਘਰਸ਼ ਦਾ ਛੋਟੀ ਉਮਰ ਦਾ ਵੱਡਾ ਜਰਨੈਲ ਸੀ।



17. *ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 102*

# ਸ਼ਹੀਦ ਭਾਈ ਬਲਵੰਤ ਸਿੰਘ ਖੁਰਦਪੁਰ

ਬਲਵੰਤ ਸਿੰਘ ਖੁਰਦਪੁਰ (ਜ਼ਿਲ੍ਹਾ ਜਲੰਧਰ) ਗ਼ਦਰ ਲਹਿਰ ਵਿਚ ਯੋਗਦਾਨ ਪਾਉਣ ਵਾਲਾ ਉੱਘਾ ਦੇਸ਼ ਭਗਤ ਸੀ। ਗਦਰ ਲਹਿਰ ਦੇ ਆਗੂਆਂ ਉੱਪਰ ਅਨੇਕਾਂ ਮੁਕੱਦਮੇ ਚਲੇ। ਬਲਵੰਤ ਸਿੰਘ ਖੁਰਦਪੁਰ ਉਪਰ ਲਾਹੌਰ ਸਾਜ਼ਿਸ ਕੇਸ ਨੰ: 3 (ਲਾਹੌਰ II ਸਪਲੀਮੈਂਟਰੀ ਕੇਸ) ਚਲਾਇਆ ਗਿਆ ਜਿਸ ਵਿਚ ਉਸਨੂੰ ਬਾਬੂਰਾਮ ਤੇ ਨਾਮਾ ਸੈਣੀ (ਦੋਵੇਂ ਫਤਿਹਗੜ੍ਹ, ਜ਼ਿਲ੍ਹਾ ਹੁਸ਼ਿਆਰਪੁਰ, ਹਾਫਿਜ਼ ਉੱਲਾ ਮਨੀਲਾ ਵਾਲਾ (ਜਗਰਾਓਂ, ਜ਼ਿਲ੍ਹਾ ਲੁਧਿਆਣਾ) ਤੇ ਰੂੜ ਸਿੰਘ (ਸੰਘਵਾਲ, ਜ਼ਿਲਾ ਜਲੰਧਰ) ਉਪਰ ਮੁਕੱਦਮਾ ਚਲਾਇਆ ਗਿਆ ਤੇ ਸਾਰਿਆਂ ਨੂੰ ਫਾਂਸੀ ਦੀ ਸਜ਼ਾ ਹੋਈ। ਕਰਤਾਰ ਸਿੰਘ ਚੰਦ, ਹਰੀ ਸਿੰਘ ਚੋਟੀਆਂ (ਦੋਵੇਂ ਜ਼ਿਲ੍ਹਾ ਫਿਰੋਜ਼ਪੁਰ) ਕੇਹਰ ਸਿੰਘ ਸਾਨ੍ਹੇਵਾਲ (ਜ਼ਿਲ੍ਹਾ ਲੁਧਿਆਣਾ), ਮੁਨਸ਼ਾ ਸਿੰਘ ਜੰਡਿਆਲਾ (ਜ਼ਿਲ੍ਹਾ ਜਲੰਧਰ) ਵਤਨ ਸਿੰਘ (ਕਾਹਰੀ) ਤੇ ਫਜ਼ਲਦੀਨ (ਫਤਹਿਗੜ) ਦੋਵੇਂ ਜ਼ਿਲ੍ਹਾ ਹੁਸ਼ਿਆਰਪੁਰ ਨੂੰ ਉਮਰ ਕੈਦ ਦੀ ਸਜ਼ਾ ਹੋਈ। ਅਮਰ ਸਿੰਘ ਕੋਟਲਾ (ਜ਼ਿਲ੍ਹਾ ਹੁਸ਼ਿਆਰਪੁਰ) ਨੂੰ ਦੋ ਸਾਲ ਦੀ ਸਜ਼ਾ ਹੋਈ।

ਬਲਵੰਤ ਸਿੰਘ ਦਾ ਸਾਰਾ ਜੀਵਨ ਭਾਰਤੀ ਪਰਵਾਸੀਆਂ ਦੇ ਹਿੱਤ ਲਈ ਕੰਮ ਕਰਦਿਆਂ ਲੰਘਿਆ। ਉਹ ਧਾਰਮਿਕ ਬਿਰਤੀਆਂ ਵਾਲਾ ਵਿਅਕਤੀ ਸੀ।

ਉਸਦਾ ਜਨਮ ਦੁਆਬੇ ਦੇ ਪਿੰਡ ਖੁਰਦਪੁਰ (ਜ਼ਿਲ੍ਹਾ ਜਲੰਧਰ) ਵਿਚ ਸਰਦਾਰ ਬੁੱਧ ਸਿੰਘ ਦੇ ਘਰ 1882 ਈ: ਨੂੰ ਹੋਇਆ। ਉਸਨੇ ਮੁੱਢਲੀ ਵਿਦਿਆ ਲਈ ਆਦਮ ਪੁਰ ਦੇ ਮਿਡਲ ਸਕੂਲ ਵਿਚ ਦਾਖਲਾ ਲਿਆ। ਪ੍ਰੰਤੂ ਛੋਟੀ ਉਮਰ ਵਿਚ ਹੀ ਵਿਆਹ ਹੋ ਜਾਣ ਨਾਲ ਉਸਨੂੰ ਛੇਵੀਂ ਜਮਾਤ ਵਿਚੋਂ ਹੀ ਪੜ੍ਹਾਈ ਛੱਡਣੀ ਪਈ।

ਫਿਰ ਉਹ ਫੌਜ ਵਿਚ ਭਰਤੀ ਹੋ ਗਿਆ। ਉਸਨੂੰ 36ਵੀਂ ਬਟਾਲੀਅਨ ਵਿਚ ਭਰਤੀ ਕਰ ਲਿਆ ਗਿਆ। ਜਦ ਉਸਦੀ ਬਟਾਲੀਅਨ ਮਰਦਾਨ ਵਿਚ ਸੀ ਤਾਂ ਉਹ ਸੰਤ ਕਰਮ ਸਿੰਘ ਦੇ ਪ੍ਰਭਾਵ ਹੇਠ ਆਇਆ। ਦਸ ਸਾਲ ਨੌਕਰੀ ਕਰਨ ਪਿੱਛੋਂ ਹੀ ਉਸਨੇ ਫੌਜ ਦੀ ਨੌਕਰੀ ਛੱਡ ਦਿੱਤੀ।

ਅਪ੍ਰੈਲ 1906 ਈਸਵੀ ਨੂੰ ਉਹ ਕੈਨੇਡਾ ਚਲਾ ਗਿਆ। ਆਰਥਕ ਕਾਰਨਾਂ ਕਰਕੇ ਪੰਜਾਬ ਦੇ ਅੰਮ੍ਰਿਤਸਰ, ਜਲੰਧਰ, ਹੁਸ਼ਿਆਰਪੁਰ ਤੇ ਲੁਧਿਆਣਾ ਖੇਤਰ ਦੇ ਲੋਕ ਪਹਿਲਾਂ ਤਾਂ ਸਾਦਲਬਾਰ ਤੇ ਗੰਜੀਬਾਰ ਦੇ ਖੇਤਰਾਂ (ਲਾਇਲਪੁਰ, ਸ਼ੇਖੂਬਾਰ, ਸਰਗੋਧਾ, ਮਿੰਟਗੁਮਰੀ)

ਆਦਿ ਵਿਚ ਵੱਸ ਗਏ, ਪ੍ਰੰਤੂ ਇਸ ਨਾਲ ਵੀ ਆਰਥਿਕ ਔਕੜਾਂ 'ਚ ਕੋਈ ਖਾਸ ਫਰਕ ਨਹੀਂ ਪਿਆ। ਹੌਲੀ-ਹੌਲੀ ਲੋਕਾਂ ਨੇ ਇੰਗਲੈਂਡ, ਕੈਨੇਡਾ ਤੇ ਅਮਰੀਕਾ ਵੱਲ ਜਾਣਾ ਸ਼ੁਰੂ ਕੀਤਾ। ਅਮਰੀਕਾ ਤੇ ਕੈਨੇਡਾ ਵਿਚ ਮਜ਼ਦੂਰਾਂ ਦੀ ਮੰਗ ਵੀ ਸੀ ਤੇ ਤਨਖਾਹ ਜਾਂ ਦਿਹਾੜੀ ਵੀ ਚੰਗੀ ਮਿਲਦੀ ਸੀ। ਪੰਜਾਬ ਦੇ ਕਿਸਾਨਾਂ ਵਿਚ ਕੈਨੇਡਾ ਦੀ ਅਮੀਰੀ ਦੇ ਕਿੱਸੇ ਚਰਚਿਤ ਹੋਣ ਲੱਗੇ। ਵਧੇਰੇ ਆਮਦਨ ਦੇ ਲਾਲਚ ਕਾਰਨ ਭਾਰਤੀ ਕੈਨੇਡਾ ਤੇ ਅਮਰੀਕਾ ਵੱਲ ਵਹੀਰਾਂ ਘੱਤ ਕੇ ਜਾਣ ਲੱਗੇ। ਪ੍ਰੰਤੂ ਭਾਰਤ 'ਚੋਂ ਵਧੇਰੇ ਮਜ਼ਦੂਰਾਂ ਨਾਲ ਅਮਰੀਕੀ ਤੇ ਕੈਨੇਡਾ ਦੇ ਮਜ਼ਦੂਰਾਂ ਦੇ ਹਿੱਤ ਟਕਰਾਉਣੇ ਲਾਜ਼ਮੀ ਸਨ। ਜਾਤ ਦੇ ਆਧਾਰ ਤੇ ਰੰਗ ਦੇ ਆਧਾਰ ਤੇ ਲੜਾਈ ਝਗੜੇ ਸ਼ੁਰੂ ਹੋ ਗਏ। ਭਾਰਤੀਆਂ ਤੇ ਏਸ਼ੀਆਈ ਲੋਕਾਂ ਨੂੰ ਆਉਣ ਤੋਂ ਰੋਕਣ ਲਈ ਕਈ ਕਾਨੂੰਨ ਬਣਾਉਣੇ ਸ਼ੁਰੂ ਕਰ ਦਿੱਤੀ ਗਏ। ਅਜਿਹੇ ਕਾਨੂੰਨਾਂ ਨੂੰ ਵੰਗਾਰਨ ਲਈ ਤੇ ਭਾਰਤ ਦੀ ਅੰਗਰੇਜ਼ ਸਰਕਾਰ ਨੂੰ ਆਪਣਾ ਪੱਖ ਪੇਸ਼ ਕਰਨ ਲਈ ਭਾਈ ਬਲਵੰਤ ਸਿੰਘ ਨੇ ਵੀ ਭੂਮਿਕਾ ਨਿਭਾਈ ਤੇ ਜਦ ਭਾਰਤੀਆਂ ਨੇ ਗਦਰ ਲਹਿਰ ਆਰੰਭ ਕੀਤੀ ਤੇ ਉਸ ਵਿਚ ਬਲਵੰਤ ਸਿੰਘ ਕੈਨੇਡੀਅਨ ਨੇ ਵੱਧ ਚੜ੍ਹ ਕੇ ਹਿੱਸਾ ਲਿਆ।

ਉਸਦਾ ਸਭ ਤੋਂ ਪਹਿਲਾ ਕੰਮ ਤਾਂ ਕੈਨੇਡਾ ਦੇ ਵਿਚ ਗੁਰਦੁਆਰਾ ਸਥਾਪਿਤ ਕਰਨਾ ਸੀ। ਉਸਨੇ ਵੈਨਕੂਵਰ ਵਿਚ ਗੁਰਦੁਆਰਾ ਬਣਾਇਆ ਤੇ ਆਪ ਉਸਦਾ ਗ੍ਰੰਥੀ ਬਣ ਗਿਆ। ਕੈਨੇਡਾ ਵਿਚ ਇਹ ਗੁਰਦੁਆਰਾ ਸਿੱਖ ਤਬਕੇ ਦੀਆਂ ਧਾਰਮਿਕ ਤੇ ਸਮਾਜਿਕ ਗਤੀਵਿਧੀਆਂ ਦਾ ਕੇਂਦਰ ਬਣ ਗਿਆ। ਭਾਈ ਬਲਵੰਤ ਸਿੰਘ ਨੇ ਉਥੋਂ ਦੇ ਪਰਵਾਸੀ ਭਾਰਤੀਆਂ ਨੂੰ ਕੈਨੇਡਾ ਸਰਕਾਰ ਵਲੋਂ ਪਰਵਾਸੀਆਂ ਵਿਰੁੱਧ ਬਣਾਏ ਜਾ ਰਹੇ ਕਰੜੇ ਤੇ ਕਾਲੇ ਕਾਨੂੰਨਾਂ ਵਿਰੁੱਧ ਲਾਮਬੰਦ ਕੀਤਾ।

1911 ਈ: ਵਿਚ ਉਸਨੇ ਭਾਰਤ ਆ ਕੇ ਭਾਰਤੀ ਜਨਤਾ ਨੂੰ ਉਹਨਾਂ ਔਕੜਾਂ ਦੀ ਜਾਣਕਾਰੀ ਦਿੱਤੀ ਜੋ ਉਹਨਾਂ ਨੂੰ ਕੈਨੇਡਾ ਵਿਚ ਪੇਸ਼ ਆ ਰਹੀਆਂ ਸਨ। ਉਸਦੇ ਨਾਲ ਭਾਈ ਭਾਗ ਸਿੰਘ ਤੇ ਸੁੰਦਰ ਸਿੰਘ ਵੀ ਸਨ। ਜਦੋਂ ਭਾਰਤ ਤੋਂ ਉਹ ਕੈਨੇਡਾ ਲਈ ਰਵਾਨਾ ਹੋ ਗਏ ਤਾਂ ਹਾਂਗ ਕਾਂਗ ਪਹੁੰਚਣ ਤੇ ਉਹਨਾਂ ਨੂੰ ਵੈਨਕੂਵਰ ਲਈ ਟਿਕਟਾਂ ਦੇਣ ਤੋਂ ਇਨਕਾਰ ਕਰ ਦਿੱਤਾ ਗਿਆ। ਫਿਰ ਉਹਨਾਂ ਨੇ ਹਾਂਗ ਕਾਂਗ ਤੋਂ ਸਾਨ ਫਰਾਂਸਿਸਕੋ ਲਈ ਟਿਕਟਾਂ ਲੈ ਲਈਆਂ ਪ੍ਰੰਤੂ ਉਹਨਾਂ ਨੂੰ ਉਥੇ ਉਤਰਨ ਨਾ ਦਿੱਤਾ ਗਿਆ ਤੇ ਉਹਨਾਂ ਨੂੰ ਹਾਂਗ ਕਾਂਗ ਮੁੜਨ ਤੇ ਮਜਬੂਰ ਕਰ ਦਿੱਤਾ ਗਿਆ। ਉਹਨਾਂ ਨੇ ਦੋਬਾਰਾ ਕੋਸ਼ਿਸ਼ ਕੀਤੀ ਤੇ ਵੈਨਕੂਵਰ ਲਈ ਟਿਕਟਾਂ ਲੈਣ ਵਿਚ ਸਫਲ ਹੋ ਗਏ ਪਰ ਉਹਨਾਂ ਦੇ ਪਰਿਵਾਰਾਂ ਨੂੰ ਜਹਾਜ਼ ਤੋਂ ਉਤਰਨ ਦੀ ਮਨਾਹੀ ਕਰ ਦਿੱਤੀ ਗਈ।[1]

ਕੈਨੇਡਾ ਦੀ ਸਰਕਾਰ ਵਲੋਂ 1908 ਈ: ਵਿਚ ਦੋ ਆਦੇਸ਼ ਨੰਬਰ 920 ਤੇ 926 ਜਾਰੀ ਕੀਤੇ ਗਏ ਸਨ ਜਿਹਨਾਂ ਅਨੁਸਾਰ ਸਾਰੇ ਪਰਵਾਸੀਆਂ ਲਈ ਕੈਨੇਡਾ ਵਿਚ ਦਾਖਲ ਹੋਣ ਲਈ

*1. ਡਾ: ਫੌਜਾ ਸਿੰਘ, ਪ੍ਰਸਿੱਧ ਆਜ਼ਾਦੀ ਘੁਲਾਟੀਏ, (ਅੰਗਰੇਜ਼ੀ) ਪੰਨਾ 75)*

ਆਪਣੇ ਮੁਲਕ ਤੋਂ ਸਿੱਧਾ ਸਫਰ ਕਰਨਾ ਤੇ ਟਿਕਟਾਂ ਆਪਣੀ ਜਨਮ ਭੂਮੀ ਤੋਂ ਲੈਣੀਆਂ ਜ਼ਰੂਰੀ ਸਨ। ਹੁਕਮ ਨੰ: 926 ਅਨੁਸਾਰ ਇਹ ਵੀ ਜ਼ਰੂਰੀ ਸੀ ਕਿ ਹਰ ਕੋਲ 200 ਡਾਲਰ ਜਾਂ 600 ਰੁਪੈ ਹੋਣ। ਇਹਨਾਂ ਕਾਨੂੰਨਾਂ ਦਾ ਜ਼ਿਆਦਾ ਭੈੜਾ ਪ੍ਰਭਾਵ ਭਾਰਤੀਆਂ ਤੇ ਹੀ ਪੈਂਦਾ ਸੀ। ਭਾਰਤੀਆਂ ਲਈ ਕਾਨੂੰਨੀ ਚਾਰਾਜੋਈ ਕਰਨ ਤੇ ਵੀ ਰੋਕਾਂ ਲਾ ਦਿੱਤੀਆਂ ਗਈਆਂ ਸਨ। ਇਹਨਾਂ ਹੁਕਮਾਂ ਅਨੁਸਾਰ ਨਵੇਂ ਪਰਵਾਸੀਆਂ ਦੇ ਆਉਣ ਤੇ ਰੋਕਾਂ ਤਾਂ ਲੱਗੀਆਂ ਹੀ ਸਨ ਸਗੋਂ ਪਰਵਾਸੀਆਂ ਨੂੰ ਆਪਣੇ ਬੱਚਿਆਂ ਤੇ ਪਤਨੀਆਂ ਨੂੰ ਲਿਆਉਣ ਵਿਚ ਵੀ ਮੁਸ਼ਕਲਾਂ ਪੇਸ਼ ਆ ਰਹੀਆਂ ਸਨ। ਇਨ੍ਹਾਂ ਹੁਕਮਾਂ ਵਿਰੁੱਧ ਵਿਆਪਕ ਰੋਸ ਸੀ ਪਰ ਇਹ ਰੋਸ ਹੋਰ ਗਹਿਰਾ ਹੋ ਗਿਆ ਜਦੋਂ ਜਨਵਰੀ 1912 ਈ: ਨੂੰ ਭਾਈ ਭਾਗ ਸਿੰਘ ਤੇ ਭਾਈ ਬਲਵੰਤ ਸਿੰਘ ਨੂੰ ਆਪਣੇ ਪਰਿਵਾਰਾਂ ਨਾਲ ਵੈਨਕੂਵਰ ਵਿਚ ਨ ਉਤਰਨ ਦਿੱਤਾ ਗਿਆ। ਉਹਨਾਂ ਨੂੰ ਗ੍ਰਿਫਤਾਰ ਕਰਕੇ ਐਸ.ਐਸ. ਮੋਟੀਆਗਲ ਜਹਾਜ਼ ਤੇ ਭੇਜ ਦਿੱਤਾ ਗਿਆ, ਜਿਸ ਤੇ ਉਹ ਆਏ ਸਨ। ਪ੍ਰੰਤੂ ਹੇਬੀਅਸ ਕਾਰਪਸਟ ਰਿੱਟ ਕਰਨ ਤੇ ਉਹਨਾਂ ਦੀ ਖਲਾਸੀ ਹੋਈ। ਫਿਰ ਸਰਕਾਰ ਨੇ ਵੀ ਉਹਨਾਂ ਨੂੰ ਦਇਆ ਦੇ ਆਧਾਰ ਤੇ ਇਜ਼ਾਜਤ ਦੇ ਦਿੱਤੀ ਕਿਉਂਕਿ ਪਤੀਆਂ ਨੂੰ ਬੱਚਿਆਂ ਤੇ ਪਤਨੀਆਂ ਨਾਲੋਂ ਅੱਡ ਕਰਨਾ ਅਣਮਨੁੱਖੀ ਹੈ ਤੇ ਹੜਤਾਲ ਤੇ ਰੋਸ ਦਾ ਕਾਰਨ ਬਣ ਸਕਦਾ ਹੈ।[2]

ਭਾਵੇਂ ਬਲਵੰਤ ਸਿੰਘ ਤੇ ਉਹਦੇ ਸਾਥੀਆਂ ਨੂੰ ਕੈਨੇਡਾ ਵਿਚ ਉਤਰਨ ਦੀ ਆਗਿਆ ਤਾਂ ਮਿਲ ਗਈ ਪਰ ਉਹਨਾਂ ਨੂੰ ਤੇ ਉਹਨਾਂ ਦੇ ਪਰਿਵਾਰਾਂ ਨੂੰ ਕਾਫੀ ਦੁੱਖੜੇ ਉਠਾਉਣੇ ਪਏ।

1913 ਵਿਚ ਫਿਰ ਇਕ ਤਿੰਨ ਮੈਂਬਰੀ ਪ੍ਰਤੀਨਿਧ ਮੰਡਲ ਬਲਵੰਤ ਸਿੰਘ ਦੀ ਅਗਵਾਈ ਵਿਚ ਭਾਰਤ ਭੇਜਿਆ ਗਿਆ ਤਾਂ ਜੋ ਉਹ ਭਾਰਤ ਸਰਕਾਰ ਤੇ ਖਾਸ ਕਰਕੇ ਪੰਜਾਬ ਦੇ ਗਵਰਨਰ ਸਰ ਮਾਈਕਲ ਓਡਵਾਇਰ ਸਾਮ੍ਹਣੇ ਭਾਰਤੀ ਪਰਵਾਸੀਆਂ ਦੀਆਂ ਔਕੜਾਂ ਪੇਸ਼ ਕਰਕੇ ਕੋਈ ਰਾਹ ਲੱਭਿਆ ਜਾ ਸਕੇ। ਪ੍ਰੰਤੂ ਗਵਰਨਰ ਨੇ ਉਹਨਾਂ ਦੀ ਮੁਸ਼ਕਲ ਦਾ ਹੱਲ ਤਾਂ ਕੀ ਲੱਭਣਾ ਸੀ, ਸਗੋਂ ਸ਼ੱਕ ਦੀ ਨਜ਼ਰ ਨਾਲ ਹੀ ਵੇਖਿਆ। ਉਸ ਅਨੁਸਾਰ ਉਹ ਤਾਂ ਗਦਰ ਪਾਰਟੀ ਦਾ ਹਰਾਵਲ ਦਸਤਾ ਸਨ ਤੇ ਉਹ ਅਮਰੀਕਾ ਤੋਂ ਆਏ ਗਦਰ ਪਾਰਟੀ ਦੇ ਮੈਂਬਰ ਸਨ ਤਾਂ ਜੋ ਉਹ ਇਥੋਂ ਦੀ ਸਥਿਤੀ ਦਾ ਜਾਇਜ਼ਾ ਲੈ ਸਕਣ। ਸਰ ਮਾਈਕਲ ਓਡਵਾਇਰ ਦੇ ਸ਼ਬਦਾਂ ਵਿਚ ਉਹ ਗਦਰ ਪਾਰਟੀ ਦਾ ਹਰਾਵਲ ਦਸਤਾ ਸਨ ਭਾਵੇਂ ਸਾਨੂੰ ਉਸ ਸਮੇਂ ਗਦਰ ਪਾਰਟੀ ਦੀ ਜਾਣਕਾਰੀ ਨਹੀਂ ਸੀ।[3]

ਭਾਰਤ ਸਰਕਾਰ ਵਲੋਂ ਵੀ ਕੋਈ ਭਰੋਸਾ ਨ ਮਿਲਿਆ। ਉਹਨਾਂ ਨੂੰ ਯਕੀਨ ਹੋ ਗਿਆ ਕਿ ਭਾਰਤੀਆਂ ਵਿਰੁੱਧ ਪੱਖਪਾਤ ਤੇ ਹੋਰ ਔਕੜਾਂ ਦਾ ਇਕੋ ਇਕ ਹਲ ਭਾਰਤ ਦੀ ਆਜ਼ਾਦੀ ਹੀ ਹੈ।

ਜਦੋਂ 1914 ਈ: ਵਿਚ ਬਾਬਾ ਗੁਰਦਿੱਤ ਸਿੰਘ ਸਿਰਹਾਲੀ ਦੀ ਅਗਵਾਈ ਵਿਚ ਭਾਰਤੀ

2. *ਆਈਸਮੋਂਗਰ, ਐਫ. ਸੀ ਤੇ ਜਾਨ ਸਲੇਟਰੀ, ਗਦਰ ਸਾਜ਼ਿਸ਼ ਦਾ ਬ੍ਰਿਤਾਂਤ, ਲਾਹੌਰ 1919, ਪੰਨਾ 3*
3. *ਓਡਵਾਇਰ, ਸਰ ਮਾਈਕਲ, ਇੰਡੀਆ ਐਜ਼ ਆਈ ਨਿਊ, ਲੰਡਨ 1925, ਪੰਨਾ 191*

ਮੁਸਾਫਰਾਂ ਨੂੰ ਕੈਨੇਡਾ ਸਰਕਾਰ ਨੇ "ਕਾਮਾਗਾਟਾ ਮਾਰੂ" ਜਹਾਜ਼ 'ਚੋਂ ਉਤਰਨ ਤੋਂ ਮਨ੍ਹਾ ਕਰ ਦਿੱਤਾ ਤਾਂ ਉਸ ਸਮੇਂ ਵੀ ਭਾਈ ਬਲਵੰਤ ਸਿੰਘ ਨੇ ਉਹਨਾਂ ਲਈ ਕਾਫੀ ਜੋਸ਼ ਨਾਲ ਕੰਮ ਕੀਤਾ।

ਇਹ ਦੱਸਣਾ ਵੀ ਜ਼ਰੂਰੀ ਹੈ ਕਿ ਮਈ 1913 ਈ: ਵਿਚ ਕੈਨੇਡਾ ਸਰਕਾਰ ਦੇ ਪੱਖਪਾਤੀ ਕਾਨੂੰਨਾਂ ਵਿਰੁੱਧ ਬਲਵੰਤ ਸਿੰਘ ਨੇ, ਨੰਦ ਸਿੰਘ ਫਿਲੌਰ ਤੇ ਨਾਰਾਇਣ ਸਿੰਘ ਬਰਨਾਲਾ ਨਾਲ ਇਕ ਪ੍ਰਤੀਨਿਧ ਦੇ ਰੂਪ ਲੰਡਨ 'ਚ ਜਾ ਕੇ ਆਪਣਾ ਪੱਖ ਰਖਿਆ। ਪ੍ਰੰਤੂ ਇੰਗਲੈਂਡ ਦੀ ਸਰਕਾਰ ਤੇ ਵੀ ਕੋਈ ਅਸਰ ਨ ਹੋਇਆ।

ਕਾਮਾਗਾਟਾ ਮਾਰੂ 4 ਅਪ੍ਰੈਲ 1914 ਈ: ਨੂੰ ਸਿੰਗਾਪੁਰ ਤੋਂ ਚਲਿਆ ਸੀ। ਇਹ 28 ਅਪ੍ਰੈਲ ਨੂੰ ਯੋਕੋਹਾਮਾ (ਜਾਪਾਨ) ਪਹੁੰਚਿਆ। ਇਥੋਂ ਇਸਨੇ 14 ਹੋਰ ਮੁਸਾਫਰ ਲਏ। ਮੁਸਾਫਰਾਂ ਦੀ ਕੁਲ ਗਿਣਤੀ 376 ਹੋ ਗਈ। ਇਥੇ ਬਲਵੰਤ ਸਿੰਘ, ਭਗਵਾਨ ਸਿੰਘ ਤੇ ਮੌਲਵੀ ਬਰਕਤ ਉੱਲਾ ਜੋ ਗਦਰ ਪਾਰਟੀ ਦੇ ਸਰਗਰਮ ਮੈਂਬਰ ਸਨ, ਜਹਾਜ਼ ਦੇ ਮੁਸਾਫਰਾਂ ਨੂੰ ਮਿਲੇ ਤੇ ਉਹਨਾਂ ਨੇ ਮੁਸਾਫਰਾਂ ਨੂੰ ਕਿਹਾ ਕਿ ਜੇ ਉਹਨਾਂ ਦਾ ਦਾਖਲਾ ਕੈਨੇਡਾ ਵਿਚ ਰੋਕਿਆ ਗਿਆ ਤਾਂ ਉਹ ਅੰਗਰੇਜ਼ ਸਰਕਾਰ ਵਿਰੁੱਧ ਵਿਰੋਧ ਕਰ ਦੇਣ। ਰਾਹ ਵਿਚ ਬੰਦਰਗਾਹਾਂ ਉਪਰ ਉਹਨਾਂ ਨੂੰ ਗਦਰ ਪਾਰਟੀ ਅਖਬਾਰ ਦੀਆਂ ਕਾਪੀਆਂ ਵੀ ਵੰਡੀਆਂ ਗਈਆਂ। ਜਦੋਂ ਕੈਨੇਡਾ ਜਾ ਕੇ "ਕਾਮਾਗਾਟਾ ਮਾਰੂ" ਦੇ ਮੁਸਾਫਰਾਂ ਨੂੰ ਉਤਰਨ ਨਾ ਦਿੱਤਾ ਗਿਆ ਤਾਂ ਭਾਈ ਬਲਵੰਤ ਸਿੰਘ ਨੇ ਮੁਸਾਫਰਾਂ ਦੀ ਸਹਾਇਤਾ ਲਈ ਕਾਫੀ ਧਨ ਰਾਸ਼ੀ ਇਕੱਤਰ ਕੀਤੀ।[4]

"ਕਾਮਾਗਾਟਾ ਮਾਰੂ ਜਹਾਜ਼" ਦੇ ਮੁਸਾਫਰਾਂ ਦੀ ਸਹਾਇਤਾ ਕਰਨ ਕਰਕੇ ਪਰਵਾਸੀ ਵਿਭਾਗ ਦੇ ਅਧਿਕਾਰੀ ਚਿੜ ਗਏ ਤੇ ਉਸਨੂੰ ਵਿਲੀਅਮ ਹਾਪ ਕਿਨਸਨ ਦੇ ਕਤਲ ਦੇ ਝੂਠੇ ਮੁਕੱਦਮੇ ਵਿਚ ਫਸਾ ਲਿਆ। ਪਰ ਕਿਉਂਕਿ ਉਸਦਾ ਹਾਪਕਿਨਸਨ ਦੇ ਕਤਲ ਨਾਲ ਕੋਈ ਵੀ ਸੰਬੰਧ ਨਹੀਂ ਸੀ, ਉਹ ਬਰੀ ਹੋ ਗਿਆ।

ਫਿਰ ਉਹ ਆਪਣੇ ਪਰਿਵਾਰ ਨਾਲ ਕੈਨੇਡਾ ਛੱਡਕੇ ਆ ਗਿਆ। ਜਦੋਂ ਉਹ ਸਿੰਘਾਈ ਪਹੁੰਚਿਆ ਤਾਂ ਉਸਨੇ ਆਪਣਾ ਪਰਿਵਾਰ ਕੈਨੇਡਾ ਵਾਪਸ ਭੇਜ ਦਿੱਤਾ ਤੇ ਉਹ ਆਪ ਬੈਂਕਾਕ ਚਲਾ ਗਿਆ। ਬੈਂਕਾਕ ਵਿਚ ਹੀ ਉਸਨੂੰ ਗ੍ਰਿਫਤਾਰ ਕਰ ਲਿਆ ਗਿਆ। ਕੈਦੀ ਬਣਾ ਕੇ ਪਹਿਲਾਂ ਉਸਨੂੰ ਸਿੰਘਾਈ ਲਿਜਾਇਆ ਗਿਆ ਤੇ ਉਥੋਂ ਉਹ ਲਾਹੌਰ ਭੇਜਿਆ ਗਿਆ।

ਝੂਠੇ ਤੇ ਨਾਮਧ੍ਰੀਕ ਮੁਕੱਦਮੇ ਵਿਚ ਫਸਾ ਕੇ ਉਸਨੂੰ ਫਾਂਸੀ ਲਾਇਆ ਗਿਆ। ਜਿਸ ਟ੍ਰਿਬਿਊਨਲ ਸਾਹਵੇਂ ਮੁਕੱਦਮਾ ਸੀ ਉਸਦੇ ਤਿੰਨ ਜੱਜ ਸਨ - ਟੀ. ਪੀ. ਐਲਿਸ (ਚੇਅਰਮੈਨ) ਮੇਜਰ ਫਰਿਜੇਲ ਤੇ ਰਾਏ ਬਹਾਦਰ ਗੋਪਾਲ ਦਾਸ ਭੰਡਾਰੀ।

ਸਰਕਾਰੀ ਪੱਖ ਦੇ 86 ਗਵਾਹ ਸਨ ਤੇ ਬਚਾਓ ਪੱਖ ਦੇ 44 ਸਨ।

4. *ਡਾ: ਫੌਜਾ ਸਿੰਘ, ਪ੍ਰਸਿੱਧ ਆਜ਼ਾਦੀ ਘੁਲਾਟੀਏ, ਪੰਨਾ 76*

17 ਮੁਲਜ਼ਮਾਂ ਤੇ ਮੁਕੱਦਮਾ 8 ਨਵੰਬਰ 1916 ਨੂੰ ਸ਼ੁਰੂ ਹੋਇਆ ਤੇ 4 ਜਨਵਰੀ 1917 ਨੂੰ ਫੈਸਲਾ ਸੁਣਾਇਆ ਗਿਆ। ਜਿਹੜੇ 5 ਵਿਅਕਤੀਆਂ ਨੂੰ ਫਾਂਸੀ ਦੀ ਸਜ਼ਾ ਦਿੱਤੀ ਗਈ। ਉਹਨਾਂ ਵਿਚ ਭਾਈ ਬਲਵੰਤ ਸਿੰਘ ਕੈਨੇਡੀਅਨ ਵੀ ਸ਼ਾਮਿਲ ਸੀ। 5 ਬਰੀ ਕਰ ਦਿੱਤੇ ਗਏ, 6 ਨੂੰ ਉਮਰ ਕੈਦ ਤੇ ਇਕ ਨੂੰ ਦੋ ਸਾਲ ਦੀ ਕੈਦ ਸੁਣਾਈ ਗਈ।

ਇਸ ਸਾਰੇ ਵੇਰਵੇ ਤੋਂ ਪਤਾ ਲਗਦਾ ਹੈ ਕਿ ਭਾਈ ਬਲਵੰਤ ਸਿੰਘ ਨੇ ਆਪਣੀ ਜ਼ਿੰਦਗੀ ਕੈਨੇਡਾ ਵਿਚਲੇ ਪਰਵਾਸੀ ਭਾਰਤੀਆਂ ਵਿਰੁੱਧ ਵਰਤੇ ਗਏ ਭੇਦ-ਭਾਵ ਦੇ ਬਰਖਿਲਾਫ ਲੜਦਿਆਂ ਹੀ ਲੇਖੇ ਲਾ ਦਿੱਤੀ।



# ਸੋਹਨ ਲਾਲ ਪਾਠਕ

ਸੋਹਣ ਲਾਲ ਪਾਠਕ ਦਾ ਜਨਮ 7 ਜਨਵਰੀ 1883 ਈ. ਨੂੰ ਐਤਵਾਰ ਵਾਲੇ ਦਿਨ ਪੱਟੀ, ਜ਼ਿਲ੍ਹਾ ਅੰਮ੍ਰਿਤਸਰ ਵਿਚ ਮਾਤਾ ਕਿਰਪਾ ਦੇਵੀ ਤੇ ਪਿਤਾ ਚੰਦਾ ਰਾਮ ਪੰਡਿਤ ਦੇ ਘਰ ਹੋਇਆ। ਸੋਹਣ ਲਾਲ ਪਾਠਕ ਨੇ ਪ੍ਰਾਇਮਰੀ ਪਾਸ ਕੀਤੀ ਤੇ ਵਜ਼ੀਫਾ ਪ੍ਰਾਪਤ ਕੀਤਾ ਜੋ ਉਸ ਨੂੰ ਅਠਵੀਂ ਪਾਸ ਕਰਨ ਤਕ ਦੋ ਰੁਪਏ ਮਹੀਨੇ ਦੇ ਹਿਸਾਬ ਨਾਲ ਮਿਲਦਾ ਰਿਹਾ।

ਅੱਠਵੀਂ ਪਾਸ ਕਰਨ ਪਿੱਛੋਂ ਉਹ ਛੇ ਮਹੀਨੇ ਲਈ ਨਹਿਰ ਮਹਿਕਮੇ ਵਿਚ ਛੇ ਰੁਪਏ ਮਹੀਨਾ ਤਨਖਾਹ 'ਤੇ ਪਨਸਾਲ ਨਵੀਸ ਰਹੇ। ਫਿਰ ਕੁਝ ਸਮਾਂ ਚਵਿੰਡਾ ਜ਼ਿਲ੍ਹੇ ਦੇ ਪ੍ਰਾਇਮਰੀ ਸਕੂਲ ਵਿਚ ਨਾਇਬ ਮੁਦੱਰਸ (ਅਧਿਆਪਕ) ਲੱਗੇ ਰਹੇ। ਮਗਰੋਂ ਉਹ ਨਾਰਮਲ ਸਕੂਲ ਲਾਹੌਰ ਵਿਚ ਅਧਿਆਪਕ ਵਜੋਂ ਟ੍ਰੇਨਿੰਗ ਲੈਣ ਲਈ ਦਾਖਲ ਹੋ ਗਏ[1]। ਨਾਰਮਲ 'ਚ ਪੜ੍ਹਾਈ ਕਰਦੇ ਸਮੇਂ ਉਹਦੀ ਮਾਤਾ ਪਲੇਗ ਦੀ ਬਿਮਾਰੀ ਕਾਰਨ 1903 'ਚ ਪਰਲੋਕ ਸਿਧਾਰ ਗਈ।

ਨਾਰਮਲ ਪਾਸ ਕਰਨ ਉਪਰੰਤ ਉਹ ਅਜਨਾਲਾ ਦੇ ਵਰਨੈਕੂਲਰ ਸਕੂਲ ਵਿਚ 8 ਰੁਪਏ ਮਹੀਨਾ ਤੇ ਮਾਸਟਰ ਲੱਗ ਗਏ। ਅਗਲੇ ਸਾਲ ਉਹਨੇ ਐਸ.ਵੀ. ਮਾਸਟਰ ਬਣਨ ਲਈ ਫਿਰ ਸੀਨੀਅਰ ਟ੍ਰੇਨਿੰਗ ਕਲਾਜ 'ਚ ਦਾਖਲਾ ਲੈ ਲਿਆ ਜਿੱਥੇ ਉਸਨੂੰ 10 ਰੁਪਏ ਵਜ਼ੀਫਾ ਮਿਲਦਾ ਸੀ।

ਘਰ ਦੀ ਤੰਗੀ, ਬਿਮਾਰੀ ਤੇ ਮੌਤਾਂ ਨੇ ਉਸਦੇ ਮਨ 'ਤੇ ਬਹੁਤ ਅਸਰ ਕੀਤਾ। ਡੇਢ ਬਿਘਾ ਜ਼ਮੀਨ ਦਾ ਮਾਲਕ ਪਰਿਵਾਰ ਕਿਸ ਤਰ੍ਹਾਂ ਸੁਖ ਦੀ ਜ਼ਿੰਦਗੀ ਬਤੀਤ ਕਰ ਸਕਦਾ ਸੀ ? ਮੁਲਕ ਦੇ ਹਾਲਾਤ ਵੀ ਕਾਫੀ ਪ੍ਰਭਾਵ ਪਾਉਣ ਵਾਲੇ ਸਨ। ਟ੍ਰੇਨਿੰਗ ਦੌਰਾਨ ਲਾਹੌਰ ਵਿਚ ਲਾਲਾ ਹਰਦਿਆਲ ਦੇ ਆਉਣ ਅਤੇ ਫਿਰ ਉਹਨਾਂ ਦੀ ਸੰਗਤ ਨੇ ਸੋਹਨ ਲਾਲ ਨੂੰ ਇਨਕਲਾਬੀ ਤੇ ਜੁਗ-ਗਰਦੀ ਵਿਚਾਰਾਂ ਦਾ ਬਣਾ ਦਿੱਤਾ। ਐਸ. ਵੀ ਦਾ ਇਮਤਿਹਾਨ ਪਾਸ ਕਰਨ ਪਿੱਛੋਂ ਉਸ ਨੇ ਸਰਕਾਰੀ ਸਕੂਲ ਵਿਚ ਨੌਕਰੀ ਕਰਨ ਤੋਂ ਨਾਂਹ ਕਰ ਦਿੱਤੀ ਤੇ ਲਾਲਾ ਲਾਜਪਤ ਰਾਏ ਦੇ ਪ੍ਰਭਾਵ ਹੇਠ ਡੀ.ਏ.ਵੀ. ਸਕੂਲ ਲਾਹੌਰ ਵਿਚ 21 ਰੁਪਏ ਮਹੀਨੇ 'ਤੇ ਮਾਸਟਰ ਲੱਗ ਗਏ। ਪ੍ਰੰਤੂ ਇਥੇ ਵੀ ਪਾਠਕ ਦਾ ਲਾਲਾ ਹਰਦਿਆਲ ਨਾਲ ਮੇਲ ਜੋਲ ਸਕੂਲ ਦੇ ਹੈੱਡਮਾਸਟਰ ਨੂੰ ਰਾਸ ਨ ਆਇਆ, ਤਾਂ ਪਾਠਕ ਜੀ ਨੇ ਅਸਤੀਫਾ ਦੇ ਦਿੱਤਾ।

1. *ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 52*

ਆਪ ਦੀ ਸ਼ਾਦੀ ਤਾਂ 18 ਸਾਲ ਦੀ ਉਮਰ ਵਿਚ ਕਲਾਨੌਰ ਜ਼ਿਲ੍ਹਾ ਗੁਰਦਾਸਪੁਰ ਦੀ ਲਕਸ਼ਮੀ ਦੇਵੀ ਨਾਲ ਹੋ ਗਈ ਸੀ। ਡੀ.ਏ.ਵੀ. ਸਕੂਲ ਦੀ ਨੌਕਰੀ ਛੱਡਣ ਤੋਂ ਬਾਅਦ ਇਹਨਾਂ ਦੇ ਘਰ ਲੜਕਾ ਹੋਇਆ। ਉਧਰ ਉਹਨਾਂ ਦਾ ਨਿੱਕਾ ਭਰਾ ਮੋਹਨ ਲਾਲ ਓਵਰਸੀਅਰੀ ਦੀ ਪ੍ਰੀਖਿਆ ਪਾਸ ਨ ਕਰ ਸਕਿਆ। ਇਸ ਸਮੇਂ ਉਸ ਨੇ ਲਾਲਾ ਲਾਜਪਤ ਰਾਏ ਦੀ ਦੇਖ ਰੇਖ ਵਿਚ ਚਲ ਰਹੇ ਦਯਾ ਨੰਦ ਬ੍ਰਹਮਚਾਰੀ ਆਸ਼ਰਮ ਵਿਚ 25 ਰੁਪਏ ਮਹੀਨੇ 'ਤੇ ਨੌਕਰੀ ਪ੍ਰਵਾਨ ਕਰ ਲਈ। ਉਸ ਨੂੰ ਰਹਿਣ ਲਈ ਕਮਰਾ ਤੇ ਰੋਟੀ ਦਾ ਖਰਚਾ 15 ਰੁਪੈ ਵੱਖਰੇ ਮਿਲਦੇ ਸਨ। ਉਸ ਨੇ ਇਸ ਪੈਸੇ 'ਚੋਂ ਬੱਚਤ ਕਰਕੇ ਆਪਣੇ ਭਰਾ ਮੋਹਨ ਲਾਲ ਨੂੰ ਭੇਜਣੇ ਸ਼ੁਰੂ ਕਰ ਕੀਤੇ। ਉਹ ਓਵਰਸੀਅਰੀ ਦੇ ਅਖੀਰਲੇ ਇਮਤਿਹਾਨ ਵਿਚ ਦਾਖਲ ਹੋ ਗਿਆ ਸੀ। ਸੋਹਣ ਲਾਲ ਦੀ ਚਿੰਤਾ ਮੁਕ ਗਈ।

ਸੋਹਣ ਲਾਲ ਪਾਠਕ ਦਾ ਇਕ ਦੋਸਤ ਗਿਆਨ ਸਿੰਘ ਸਿਆਮ (ਬੰਕਾਕ) ਰਹਿੰਦਾ ਸੀ। ਪਾਠਕ 1909 ਵਿਚ ਗਿਆਨ ਸਿੰਘ ਪਾਸ ਪਹੁੰਚ ਗਿਆ। ਬੰਕਾਕ ਤੋਂ ਇਕ ਵਾਰ ਉਹ ਵਾਪਸ ਦੇਸ਼ ਆਪਣੇ ਭਰਾ ਦੇ ਵਿਆਹ 'ਤੇ ਆਇਆ। ਗਿਆਨ ਸਿੰਘ ਵੀ ਨਾਲ ਹੀ ਆ ਗਿਆ।

ਦੂਸਰੀ ਵਾਰ ਛੇ ਮਿੱਤਰਾਂ ਨਾਲ ਇਕ ਕੰਪਨੀ ਬਣਾ ਕੇ ਫਿਰ ਵਿਦੇਸ਼ ਦੀ ਰਾਹ ਲਈ। ਬੰਕਾਕ ਜਾ ਕੇ ਇਕ ਸਰਦਾਰ ਅਮਰ ਸਿੰਘ ਇੰਜੀਨੀਅਰ ਪਾਸ 80 ਰੁਪਏ ਮਹੀਨੇ ਦੀ ਨੌਕਰੀ ਕਰ ਲਈ। ਬੰਕਾਕ ਤੋਂ ਉਸਨੇ ਅਮਰੀਕਾ ਜਾਣ ਦਾ ਮਨ ਬਣਾ ਲਿਆ। ਅਮਰੀਕਾ ਪਹੁੰਚ ਕੇ ਉਸ ਨੇ ਭਾਈ ਪਰਮਾਨੰਦ ਦੀ ਸਹਾਇਤਾ ਨਾਲ ਆਪਣੇ ਪੈਰ ਜਮਾਂ ਲਏ। ਅਮਰੀਕਾ ਵਿਚ ਰਹਿੰਦੇ ਹਿੰਦੂਆਂ ਸਿੱਖਾਂ ਨੇ 21 ਅਪ੍ਰੈਲ, 1913 ਵਿਚ ਗ਼ਦਰ ਪਾਰਟੀ ਦੀ ਨੀਂਹ ਰੱਖ ਕੇ ਦੇਸ਼ ਦੀ ਆਜ਼ਾਦੀ ਲਈ ਕੰਮ ਆਰੰਭ ਕਰ ਦਿੱਤਾ ਸੀ। ਭਾਰਤ ਵਿਚ ਅੰਗਰੇਜ਼ੀ ਰਾਜ ਦੇ ਵਿਰੁੱਧ ਆਪਣੇ ਵਿਚਾਰ ਲੋਕਾਂ ਤਕ ਪਹੁੰਚਾਉਣ ਲਈ 'ਗ਼ੱਦਰ' ਅਖ਼ਬਾਰ ਵੀ ਛਾਪਣਾ ਸ਼ੁਰੂ ਕਰ ਦਿੱਤਾ।

ਉਧਰ 1914 ਵਿਚ ਜਦੋਂ ਪਹਿਲੀ ਵੱਡੀ ਜੰਗ ਸ਼ੁਰੂ ਹੋਈ ਤਾਂ ਦੇਸ਼-ਭਗਤ ਗ਼ਦਰੀ ਆਗੂਆਂ ਨੇ ਦੇਸ਼ ਵਿਚ ਜਾ ਕੇ ਦੇਸ਼ ਦੀ ਆਜ਼ਾਦੀ ਲਈ ਕੰਮ ਕਰਨ ਲਈ ਵਹੀਰਾਂ ਪਾ ਦਿੱਤੀਆਂ। ਇਹ ਫੈਸਲਾ ਯੁਗਾਂਤਰ ਆਸ਼ਰਮ "ਸਾਨਫਰਾਂਸਿਸਕੋ" ਵਿਚ 11 ਅਗਸਤ 1914 ਨੂੰ ਲਿਆ ਗਿਆ [2]।

ਵੱਖ-ਵੱਖ ਗ਼ਦਰੀ ਆਗੂਆਂ ਦੀ ਡਿਊਟੀ ਵੱਖ ਵੱਖ ਥਾਈਂ ਲਾਈ ਗਈ। ਸੋਹਨ ਲਾਲ ਪਾਠਕ ਦੇ ਜ਼ਿੰਮੇ ਇਹ ਕੰਮ ਲਾਇਆ ਗਿਆ ਕਿ ਉਹ ਬਰਮਾ ਵਿਚ ਬਗ਼ਾਵਤ ਕਰਾਉਣ ਲਈ ਜਾਵੇ। ਬਰਮਾ ਵਿਚ ਬਗ਼ਾਵਤ ਕਰਾਉਣ ਲਈ ਸਿਆਮ ਦੇ ਚੰਦਰਾਈ ਜੰਗਲਾਂ ਵਿਚ ਜਰਮਨੀ ਫੌਜੀਆਂ ਵਲੋਂ ਦੇਸ਼-ਭਗਤਾਂ ਨੂੰ ਸਿਖਲਾਈ ਦਿੱਤੀ ਜਾਣੀ ਸੀ। ਇਸ ਸਕੀਮ ਵਿਚ ਸੋਹਨ ਲਾਲ ਪਾਠਕ, ਹਰਨਾਮ ਸਿੰਘ, ਸੰਤੋਖ ਸਿੰਘ, ਭਾਈ ਬਲਵੰਤ ਸਿੰਘ ਕੈਨੇਡਾ, ਗਿਆਨੀ

2. *Dr. G.S. Deol, The Role of the Ghadar Party in the National Movement, P. 99*

ਭਗਵਾਨ ਸਿੰਘ ਅਤੇ ਜੋਧ ਸਿੰਘ ਆਦਿ ਸ਼ਾਮਿਲ ਸਨ। ਪ੍ਰੰਤੂ ਜਰਮਨ ਲੋਕ ਉਥੇ ਨਾ ਪਹੁੰਚ ਸਕੇ। ਜਰਮਨੀ ਤੋਂ ਹਥਿਆਰ ਆਦਿ ਲੈ ਕੇ ਆਉਣ ਵਾਲਾ ਜ਼ਹਾਜ਼ ਵੀ ਨਾ ਪਹੁੰਚ ਸਕਿਆ। ਜਰਮਨ ਅਗਵਾਈ ਦੇ ਬਾਵਜੂਦ ਕੁਝ ਨਾ ਕੀਤਾ ਜਾ ਸਕਿਆ। ਪਹਿਲੀ ਅਗਸਤ ਨੂੰ ਜੋਧ ਸਿੰਘ, ਬਲਵੰਤ ਸਿੰਘ ਤੇ ਉਹਦੇ ਇਕ ਸਾਥੀ ਠਾਕਰ ਸਿੰਘ ਨੂੰ ਨਿਰਪੱਖ ਇਲਾਕੇ ਦੀ ਨਿਰਪੱਖਤਾ ਭੰਗ ਕਰਨ ਦੇ ਦੋਸ਼ ਵਿਚ ਗ੍ਰਿਫ਼ਤਾਰ ਕਰ ਲਿਆ ਗਿਆ। ਜੋਧ ਸਿੰਘ ਵਾਅਦਾ ਮੁਆਫ ਬਣ ਗਿਆ ਤੇ ਸਾਰੀ ਸਕੀਮ ਦਾ ਭਾਂਡਾ ਭੱਜ ਗਿਆ।

ਪ੍ਰੰਤੂ ਸੋਹਨ ਲਾਲ ਪਾਠਕ ਨੇ ਬੜੀ ਸਫਲਤਾ ਨਾਲ ਪੰਜ ਸਾਥੀਆਂ ਸਮੇਤ, ਹਥਿਆਰਾਂ ਨਾਲ ਲੈਸ ਹੋ ਕੇ ਮਿਲਟਰੀ ਪੁਲੀਸ ਨੂੰ ਆਪਣੇ ਨਾਲ ਰਲਾ ਲਿਆ। ਉਨ੍ਹਾਂ ਕੋਲ 14 ਪਸਤੌਲ, 20 ਪੈਕਟ ਡੈਨਾਮਾਈਟ, ਡੈਟੋਨੇਟਰ, ਆਰੇ ਤੇ ਹੋਰ ਕੈਮੀਕਲ ਸਨ[3]। ਸੋਹਨ ਨਾਲ ਮੈਮੋ (ਬਰਮਾ) 14 ਅਗਸਤ, 1915 ਨੂੰ ਪਹੁੰਚਿਆ। ਉਥੋਂ ਦੀ ਪਹਾੜੀ ਬੈਟਰੀ (ਪਲਟਨ) ਨੂੰ ਉਸ ਨੇ ਨਾਲ ਮਿਲਾਉਣ ਦਾ ਯਤਨ ਕੀਤਾ ਪ੍ਰੰਤੂ ਉਹਨਾਂ ਨੇ ਕੇਵਲ ਸੋਹਨ ਲਾਲ ਦਾ ਸਾਥ ਦੇਣ ਦਾ ਬਹਾਨਾ ਹੀ ਕੀਤਾ ਸੀ। ਜਦੋਂ ਉਨ੍ਹਾਂ ਦਾ ਜਮਾਂਦਾਰ ਆਇਆ ਤਾਂ ਸੋਹਨ ਲਾਲ ਨੂੰ ਫੜ ਕੇ ਪੁਲੀਸ ਦੇ ਹਵਾਲੇ ਕਰ ਦਿੱਤਾ ਗਿਆ। ਗ੍ਰਿਫ਼ਤਾਰੀ ਪਿੱਛੋਂ ਉਸ ਕੋਲੋਂ ਲਾਲਾ ਹਰਦਿਆਲ ਦੀ ਇਕ ਬਗਾਵਤ ਫੈਲਾਉਣ ਵਾਲੀ ਤਕਰੀਰ, ਬੰਬ ਬਨਾਉਣ ਦਾ ਨੁਸਖਾ, ਗ਼ਦਰ ਅਖ਼ਬਾਰ ਦਾ ਇਕ ਪਰਚਾ, ਤਿੰਨ ਸਵੈ-ਚਾਲਕ ਪਸਤੌਲ ਤੇ 283 ਗੋਲੀਆਂ ਮਿਲੀਆਂ। ਉਸ ਕੋਲੋਂ ਸਚਿੰਦਰ ਨਾਥ ਸਾਨਿਆਲ ਦੀ ਲਿਖੀ ਕਿਤਾਬ "ਬੰਦੀ ਜੀਵਨ" ਦੀ ਟਾਈਪ ਕਾਪੀ ਵੀ ਮਿਲੀ[4]। ਫਿਰ ਉਸਦੇ ਹੋਰ ਸਾਥੀ ਵੀ ਪਕੜ ਲਏ ਗਏ।

ਪੰਡਿਤ ਸੋਹਨ ਲਾਲ ਪਾਠਕ ਉਪਰ ਡੀਫੈਂਸ ਆਫ ਇੰਡੀਆ ਐਕਟ ਅਨੁਸਾਰ ਮਾਂਡਲੇ (ਬਰਮਾ) ਵਿਚ ਦਸੰਬਰ 1915 ਈ: ਨੂੰ ਮੁਕੱਦਮਾ ਚਲਾਇਆ ਗਿਆ। ਬਰਮਾ ਦੇ ਗਵਰਨਰ ਨੇ ਆਪ ਨੂੰ ਮੁਆਫੀ ਮੰਗ ਲੈਣ ਦੀ ਬੜੀ ਪ੍ਰੇਰਨਾ ਕੀਤੀ, ਪ੍ਰੰਤੂ ਅਣਖੀਲੇ ਦੇਸ਼-ਭਗਤ ਨੇ 10 ਫਰਵਰੀ, 1916 ਈ: ਨੂੰ 6 ਵਜੇ ਸਵੇਰੇ ਹੱਸ ਹੱਸ ਕੇ ਫਾਂਸੀ ਦੇ ਰੱਸੇ ਨੂੰ ਚੁੰਮ ਕੇ ਆਪਣਾ ਆਪ ਦੇਸ਼ ਤੋਂ ਕੁਰਬਾਨ ਕਰ ਦਿੱਤਾ।

ਫਾਂਸੀ ਸਮੇਂ ਦੇ ਜਜ਼ਬਾਤਾਂ ਦੀ ਤਰਜਮਾਨੀ ਕਰਦੀ ਕੰਵਰ ਬਚਿੰਤ ਰਾਮ ਐਸ਼ ਦੀ ਕਵਿਤਾ ਦਾ ਇਕ ਬੰਦ ਉਸ ਦੇ ਮਨ ਦੀ ਦਸ਼ਾ ਦਰਸਾਉਣ ਲਈ ਬਹੁਤ ਸਾਰਥਕ ਹੈ :-

*ਸੰਗਲ ਕੱਟ ਕੇ ਅਸੀਂ ਆਜ਼ਾਦ ਹੋਣਾ ਅਸੀਂ ਡਰਦੇ ਨਹੀਂ ਕੁਰਬਾਨੀਆਂ ਤੋਂ।*
*ਤੁਸੀਂ ਚਾਹੋ ਜੇ ਆਪਨੀ ਜਾਨ ਬਖਸ਼ੀ ਮੰਗੋ ਮਾਫੀ ਹਿੰਦੁਸਤਾਨੀਆਂ ਤੋਂ।*
*ਐ ਗੁਸਤਾਖ ਅੰਗਰੇਜ਼ ਤੂੰ ਦੇਰ ਨ ਕਰ ਮੈਨੂੰ ਫਾਂਸੀ ਦੇ ਉਤੇ ਲਟਕਾ ਜਲਦੀ।*
*ਪੀਂਘ ਝੂਟਨੇ ਨੂੰ ਮੇਰਾ ਜੀ ਕਰਦਾ, ਸੁਹਣਾ ਝੂਲਾ ਇਹ ਮੈਨੂੰ ਝੁਲਾ ਜਲਦੀ।*

---

*3. ਯੂ. ਐਸ. ਰੀਕਾਰਡਜ਼, ਫਾਈਲ ਨੰ: 9-10-3 ਸੈਕਸ਼ਨ ਦੋ, ਭਾਗ ਦੋ।*

*4. ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 44*

*ਮੇਰੇ ਵੀਰ ਸ਼ਹੀਦ ਉਡੀਕਦੇ ਨੇ, ਮੈਨੂੰ ਉਹਨਾਂ ਦੇ ਨਾਲ ਮਿਲਾ ਜਲਦੀ।*
*ਦੂਜਾ ਜਨਮ ਲੈ ਕੇ ਫਿਰ ਇਹ ਕੰਮ ਕਰਨਾ, ਇਸ ਚੋਲੇ 'ਚੋਂ ਮੈਨੂੰ ਛੁੜਾ ਜਲਦੀ।*[5]

ਸੋਹਨ ਲਾਲ ਪਾਠਕ ਦੀ ਲਿਖੀ ਇਕ ਕਵਿਤਾ ਵਿਚੋਂ ਵੀ ਆਜ਼ਾਦੀ ਦੀ ਤੜਪ ਅੰਗੜਾਈਆਂ ਲੈਂਦੀ ਹੈ :

*ਜੰਗ ਛਿੜ ਪਿਆ ਜਰਮਨ ਅੰਗਰੇਜ਼ ਵਾਲਾ, ਮਹਾਂ ਯੁੱਧ ਭਾਰੀ ਆਲਮਗੀਰ ਲੋਕੋ।*
*ਮਾਰਨ ਆ ਗਿਆ ਵੈਰੀ ਨੂੰ ਹਰ ਕੋਈ, ਰੱਬੋਂ ਖੁੱਲ੍ਹ ਪਈ ਸਾਡੀ ਤਕਦੀਰ ਲੋਕੋ।*
*ਦਿੱਤਾ ਰੱਬ ਨੇ ਬੜਾ ਸੁਨਹਿਰੀ ਮੌਕਾ, ਉੱਠੋ ਸੁਹਦਿਓ ਖਾ ਲਵੋ ਖੀਰ ਲੋਕੋ।*
*ਸਹੁਰੇ ਲਗਦੇ ਕੀ ਸਾਡੇ ਹਰਾਮਜ਼ਾਦੇ, ਫੜ ਕੇ ਕਰ ਸੁੱਟੋ ਹੁਣ ਲੀਰ ਲੋਕੋ।*[6]



5. *ਉਹੀ, ਪੰਨਾ 45*
6. *ਪੰਜਾਬੀ ਸਾਹਿੱਤ ਕੋਸ਼, ਭਾਗ 1 ਪੰਨਾ 515 ਤੇ ਗ਼ਦਰ ਲਹਿਰ ਦੀ ਕਵਿਤਾ (ਸ੍ਰ. ਕੇਸਰ ਸਿੰਘ ਨਾਵਲਕਾਰ) ਪੰਨਾ 437*

# ਸੂ: ਭਗਤ ਸਿੰਘ ਉਰਫ ਬਾਬਾ ਗਾਂਧਾ ਸਿੰਘ

ਜ਼ੀਰਾ ਤੋਂ 4 ਮੀਲ ਦੀ ਦੂਰੀ ਤੇ ਜੀਰਾ-ਮੱਲਾਂ ਵਾਲਾ ਸੜਕ ਤੋਂ ਇਕ ਮੀਲ ਪੱਕੀ ਸੜਕ ਦੇ ਟੋਟੇ ਤੇ ਪਿੰਡ ਕੱਚਰ-ਭੰਨ ਹੈ। ਇਸ ਪਿੰਡ ਨੂੰ ਇਸ ਗੱਲ ਦਾ ਮਾਨ ਹੈ ਕਿ ਇਸ ਪਿੰਡ ਦੇ ਬਾਬਾ ਜਵਾਲਾ ਸਿੰਘ ਦੇ ਘਰ ਗਾਂਧਾ ਸਿੰਘ ਉਰਫ ਭਗਤ ਸਿੰਘ ਦਾ ਜਨਮ ਹੋਇਆ ਸੀ। ਆਪ ਦਾ ਭਰਾ ਨਿਹਾਲ ਸਿੰਘ, ਉਸਦੀ ਪਤਨੀ ਤੇ ਇਕ ਲੜਕਾ ਬੀਮਾਰੀ ਕਾਰਨ ਚਲਾਣਾ ਕਰ ਗਏ ਸਨ। ਇਸ ਕਾਰਨ ਆਪ ਦਾ ਮਨ ਉਚਾਟ ਹੋ ਗਿਆ ਆਪ ਅਮਰੀਕਾ ਚਲੇ ਗਏ ਉੱਥੇ ਜਾ ਕੇ ਕੰਮ 'ਚ ਮਨ ਲਗਾ ਕੇ ਕਮਾਈ ਕਰਨ ਲਗੇ।

ਜਦੋਂ ਅਮਰੀਕਾ ਵਿਚ ਭਾਰਤ ਦੀ ਆਜ਼ਾਦੀ ਲਈ ਗਦਰ ਪਾਰਟੀ ਦੀ ਸਥਾਪਨਾ 1913 ਈਸਵੀ 'ਚ ਹੋਈ ਤਾਂ ਭਗਤ ਸਿੰਘ ਉਸ ਪਾਰਟੀ ਦਾ ਸਰਗਰਮ ਮੈਂਬਰ ਬਣ ਗਿਆ। ਇਸ ਪਾਰਟੀ ਦੀਆਂ ਗਤੀਵਿਧੀਆਂ ਦੇ ਕੇਂਦਰਾਂ ਵਿਚ ਸੇਂਟ ਜਾਨ, ਓਰੇਗਨ, ਸੀਅਟਲ ਉੱਘੇ ਸਨ। ਜੋ ਭਾਰਤੀ ਕਾਮੇ ਆਰਾ ਮਿੱਲਾਂ 'ਚ ਕੰਮ ਕਰਦੇ ਸਨ, ਉਹਨਾਂ ਵਿਚੋਂ ਭਾਈ ਸੋਹਨ ਸਿੰਘ ਭਕਨਾ, ਭਾਈ ਹਰਨਾਮ ਸਿੰਘ ਟੁੰਡੀਲਾਟ, ਭਾਈ ਊਧਮ ਸਿੰਘ, ਰਾਮ ਰੱਖਾ, ਭਾਈ ਈਸ਼ਰ ਸਿੰਘ, ਭਾਈ ਭਗਤ ਸਿੰਘ ਵਧੇਰੇ ਸਰਗਰਮ ਸਨ। ਗਦਰੀ ਕਾਮਿਆਂ ਦੀ ਪਹਿਲੀ ਮੀਟਿੰਗ 31 ਮਾਰਚ 1913 ਈ: ਨੂੰ ਬਰਾਇਡ ਵੇਲ ਵਿਚ ਹੋਈ। ਅਗਲੀ ਮੀਟਿੰਗ ਲਿੰਟਨ ਵਿਚ 7 ਅਪ੍ਰੈਲ ਨੂੰ ਹੋਈ। 14 ਅਪ੍ਰੈਲ ਨੂੰ ਇਕ ਹੋਰ ਮੀਟਿੰਗ ਵਿਨਾ 'ਚ ਹੋਈ। ਇਹਨਾਂ ਮੀਟਿੰਗ ਕਾਰਨ ਗ਼ਦਰ ਪਾਰਟੀ ਦਾ ਪ੍ਰੋਗਰਾਮ ਬਣਾਉਣ ਵਿਚ ਤੇਜ਼ੀ ਆਈ।

21 ਅਪ੍ਰੈਲ 1913 ਈ: ਵਿਚ ਅਸਟੋਰੀਆ (ਓਰੇਗਨ) ਵਿਚ ਮੀਟਿੰਗ ਹੋਈ ਤੇ ਇਸ ਵਿਚ ਬ੍ਰਾਇਡਲ ਵੇਲ, ਪੋਰਟਲੈਂਡ ਵਿਨਾ, ਸੇਂਟ ਜਾਨ ਤੇ ਲਿੰਟਨ ਤੋਂ ਆਏ ਕਾਮਿਆਂ ਨੇ ਭਾਗ ਲਿਆ। ਕਰਤਾਰ ਸਿੰਘ ਸਰਾਭਾ, ਕਰਤਾਰ ਸਿੰਘ ਲਤਾਲਾ ਤੇ ਭਗਤ ਸਿੰਘ ਤੋਂ ਬਿਨਾਂ ਹੋਰ ਵੀ ਅਨੇਕਾਂ ਕਾਮੇ ਹਾਜ਼ਰ ਹੋਏ।

ਇਹ ਗ਼ਦਰ ਲਹਿਰ ਦੀ ਸ਼ੁਰੂਆਤ ਸੀ। 'ਗਦਰ' ਅਖਬਾਰ ਦਾ ਪਹਿਲਾ ਅੰਕ 1 ਨਵੰਬਰ 1913 ਨੂੰ ਛਾਪਿਆ ਗਿਆ। ਗ਼ਦਰ ਪਾਰਟੀ ਦੀ ਕਾਇਮੀ ਲਈ, ਅਖਬਾਰ ਕੱਢਣ ਤੇ ਪ੍ਰੈਸ ਲਾਉਣ ਲਈ ਭਗਤ ਸਿੰਘ ਨੇ ਅਣਥਕ ਘਾਲਣਾ ਕੀਤੀ। ਆਪ ਪਹਿਲੀ ਕਤਾਰ ਦੇ ਕਾਰਕੁਨ ਸੀ। ਜਦ 1914 ਵਿਚ ਗ਼ਦਰ ਮਚਾਉਣ ਦਾ ਮਤਾ ਪਾਸ ਹੋਇਆ ਤੇ ਦੇਸ਼ ਭਗਤਾਂ ਨੂੰ ਜਥੇਬੰਦ ਕਰਨ ਲਈ ਸਰਗਰਮ ਕਾਮਿਆਂ ਨੂੰ ਭਾਰਤ ਭੇਜਣ ਦਾ ਫੈਸਲਾ ਹੋਇਆ ਤਾਂ ਸਭ ਤੋਂ ਪਹਿਲਾਂ

ਭਗਤ ਸਿੰਘ ਤੇ ਕਰਤਾਰ ਸਿੰਘ ਦੁੱਕੀ (ਲਤਾਲਾ) ਆਏ। ਕਰਤਾਰ ਸਿੰਘ ਲਤਾਲਾ ਦੇ ਕਥਨ ਅਨੁਸਾਰ ਇਹ ਵਿਉਂਤ ਬਣਾਈ ਗਈ ਕਿ "ਪੰਜਾਬ ਨੇੜੇ ਗੁਪਤ ਛਾਪਾਖਾਨਾ ਲਾਇਆ ਜਾਵੇ। ਗ਼ਦਰ ਅਖਬਾਰ ਇੰਗਲੈਂਡ ਵਿਚਲੀ ਭਾਰਤੀ ਕਪੜੇ ਦੀ ਫਰਮ ਨੂੰ ਭੇਜਿਆ ਜਾਵੇ। ਇਹ ਫਰਮ ਪਾਰਸਲ ਬਣਾ ਕੇ ਆਪਣੇ ਦਫਤਰ 'ਚ ਦਿੱਲੀ ਭੇਜੇ। ਦਿੱਲੀ ਤੋਂ ਆਪਣਾ ਪ੍ਰਤੀਨਿਧ ਇਹ ਅਖਬਾਰ ਇਕੱਠੇ ਕਰੇ। ਫਿਰ ਇਸਨੂੰ ਵੱਡੀ ਪੱਧਰ ਤੇ ਛਾਪੇ ਤੇ ਭਾਰਤ ਵਿਚ ਵੰਡੇ। ਭਗਤ ਸਿੰਘ ਤੇ ਮੈਂ ਜੁਲਾਈ 1914 ਵਿਚ ਇਸ ਮੰਤਵ ਲਈ ਜੰਗ ਦੇ ਸ਼ੁਰੂ ਵਿਚ ਹੀ ਭਾਰਤ ਆਏ, ਪ੍ਰੰਤੂ ਇਹ ਯੋਜਨਾ ਭਾਰਤ ਵਿਚ ਸਿਰੇ ਨ ਚੜ੍ਹ ਸਕੀ।[1]

ਭਾਵੇਂ 'ਗ਼ਦਰ ਅਖਬਾਰ' ਕੱਢਣ ਦੀ ਯੋਜਨਾ ਤਾਂ ਠੁੱਸ ਹੋ ਗਈ ਸੀ ਪਰ ਭਾਰਤ ਵਿਚ ਜਦੋਂ ਹੋਰ ਸੈਂਕੜੇ ਗ਼ਦਰੀ ਪਹੁੰਚ ਗਏ ਤਾਂ ਕਰਤਾਰ ਸਿੰਘ ਸਰਾਭਾ ਦੀ ਕਮਾਨ ਹੇਠ 19 ਫਰਵਰੀ 1915 ਨੂੰ ਪੰਜਾਬ ਦੀਆਂ ਅਨੇਕਾਂ ਛਾਉਣੀਆਂ ਵਿਚ ਗ਼ਦਰ ਮਚਾਉਣ ਦੀ ਯੋਜਨਾ ਬਣਾਈ ਗਈ।

ਭਾਈ ਭਗਤ ਸਿੰਘ ਭਾਈ ਨਿਧਾਨ ਸਿੰਘ ਚੁੱਘਾ ਦੇ ਨੇੜਲੇ ਸਾਥੀਆਂ ਵਿਚੋਂ ਸਨ। 26 ਨਵੰਬਰ ਨੂੰ ਇਹਨਾਂ ਨੇ ਫਿਰੋਜ਼ਪੁਰ ਕਿਲ੍ਹੇ ਦਾ ਅਸਲਾ ਲੁੱਟਣ ਦੀ ਸਕੀਮ ਘੜੀ ਜੋ ਸਿਰੇ ਨ ਚੜ੍ਹੀ। ਫਿਰ 30 ਨਵੰਬਰ ਨੂੰ 1914 ਈ: ਨੂੰ ਇਹ ਕਾਰਜ ਕਰਨ ਦੀ ਵਿਉਂਤ ਬਣਾਈ ਗਈ। ਭਾਈ ਨਿਧਾਨ ਸਿੰਘ ਚੁੱਘਾ ਸੁਰਸਿੰਘ ਜ਼ਿਲ੍ਹਾ ਲਾਹੌਰ ਨੂੰ ਚਲੇ ਗਏ, ਪਰ ਬਾਕੀ ਦੇ ਜਥੇ ਨੇ 27 ਨਵੰਬਰ 1914 ਈ: ਨੂੰ ਮੋਗੇ ਦਾ ਖਜ਼ਾਨਾ ਲੁੱਟਣ ਦੀ ਵਿਉਂਤ ਬਣਾਈ। ਕੁਝ ਸਾਥੀ ਤਾਂ ਰੇਲ ਰਾਹੀਂ ਮੋਗੇ ਵਲ ਚਲੇ ਗਏ, ਪਰ 15 ਕੁ ਤਿੰਨ ਯੱਕਿਆਂ ਉਪਰ ਚੜ੍ਹ ਕੇ ਸੜਕ ਰਾਹੀਂ ਮੋਗੇ ਵਲ ਤੁਰ ਪਏ। ਜਦੋਂ ਇਹ ਟਾਂਗੇ ਫੇਰੂ ਸ਼ਹਿਰ ਨੇੜੇ ਮਿਸਰੀ ਵਾਲਾ ਪਿੰਡ ਕੋਲ ਪਹੁੰਚੇ ਤਾਂ ਘੱਲ ਖੁਰਦ ਦੀ ਪੁਲੀਸ ਨੇ ਉਹਨਾਂ ਨੂੰ ਘੇਰ ਲਿਆ। ਥਾਣੇਦਾਰ ਬਸ਼ਾਰਤ ਅਲੀ, ਜਵਾਲਾ ਸਿੰਘ ਜ਼ੈਲਦਾਰ ਵਾੜਾ ਜੈਦਾਂ ਵਾਲਾ, ਫਤਿਹ ਸਿੰਘ ਸਰਬਰਾਹ ਜ਼ੈਲਦਾਰ ਤੇ ਗੁਲਾਮ ਕਾਦਰ ਸਫੈਦ ਪੋਸ਼ ਆਦਿ ਉਥੇ ਡੀ.ਐਸ.ਪੀ. ਦੀ ਉਡੀਕ ਵਿਚ ਸਨ। ਜਦੋਂ ਪਹਿਲਾਂ ਟਾਂਗਾ ਲੰਘਿਆ ਤਾਂ ਜ਼ੈਲਦਾਰ ਜੁਆਲਾ ਸਿੰਘ ਨੇ ਕਿਹਾ ਕਿ ਟਾਂਗਾ ਸਵਾਰ ਸ਼ੱਕੀ ਬੰਦੇ ਹਨ। ਥਾਣੇਦਾਰ ਨੇ ਉਹਨਾਂ ਨੂੰ ਰੁਕਣ ਲਈ ਕਿਹਾ। ਉਹਨਾਂ ਟਾਂਗਾ ਹੋਰ ਤੇਜ਼ ਭਜਾਇਆ ਤੇ ਥਾਣੇਦਾਰ ਨੇ ਘੋੜੇ ਤੇ ਉਹਨਾਂ ਦਾ ਪਿੱਛਾ ਕੀਤਾ।[2] ਏ.ਐਸ.ਆਈ ਨੇ ਰਹਿਮਤ ਅਲੀ ਦੇ ਥੱਪੜ ਮਾਰਿਆ। ਭਗਤ ਸਿੰਘ ਕੱਚਰ ਭੰਨ ਨੇ ਥਾਣੇਦਾਰ ਦੇ ਗੋਲੀ ਮਾਰੀ ਤੇ ਪਾਰ ਬੁਲਾ ਦਿੱਤਾ। ਦੂਸਰੀ ਗੋਲੀ ਨਾਲ ਜ਼ੈਲਦਾਰ ਵੀ ਚਿੱਤ ਕਰ ਦਿੱਤਾ। ਮਿਸਰੀ ਵਾਲਾ ਪਿੰਡ ਦੇ ਲੋਕ ਭੱਜੇ ਆਏ। ਕੁਝ ਗਦਰੀ ਤਾਂ ਲੋਕਾਂ ਦੀ ਭੀੜ ਵਿਚ ਹੀ ਛਿਪ ਗਏ। ਨੌਂ ਗ਼ਦਰੀ ਨਹਿਰ ਕੰਢੇ ਝੱਲ ਵਿਚ ਵੜ ਗਏ। ਪੁਲਿਸ ਨੇ ਝੱਲ ਨੂੰ

---

1. *Dr. G.S. Deol, The Role of the ghadar Part in the National Movement, starting publishers, 1969, P. 73*

2. *ਗੁਰਚਰਨ ਸਿੰਘ ਸਹਿਸੰਗ, ਗਦਰ ਪਾਰਟੀ ਦਾ ਇਤਿਹਾਸ, ਪੰਨਾ 198*

ਘੇਰਾ ਪਾ ਲਿਆ ਤੇ ਗੋਲੀਆਂ ਦਾ ਮੀਂਹ ਵਰ੍ਹਾ ਦਿੱਤਾ। ਧਿਆਨ ਸਿੰਘ ਬੰਗਸੀਪੁਰਾ ਤੇ ਚੰਦਾ ਸਿੰਘ ਵੜਾਇਚ ਪੁਲੀਸ ਦੀਆਂ ਗੋਲੀਆਂ ਦਾ ਸ਼ਿਕਾਰ ਹੋ ਗਏ। ਜਿਹੜੇ ਫੜੇ ਗਏ ਉਹਨਾਂ ਵਿਚ ਪੰਡਤ ਕਾਸ਼ੀ ਰਾਮ ਮੜ੍ਹੌਲੀ, ਜੀਵਨ ਸਿੰਘ ਦੌਲਾ ਸਿੰਘ ਵਾਲਾ, ਰਹਿਮਤ ਅਲੀ ਵਜੀਦ ਕੇ, ਬਖਸ਼ੀਸ਼ ਸਿੰਘ ਖਾਨਪੁਰ, ਲਾਲ ਸਿੰਘ ਸਾਹਿਬਆਣਾ, ਜਗਤ ਸਿੰਘ ਬਿੰਝਲ ਤੇ ਧਿਆਨ ਸਿੰਘ ਉਮਰ ਪੁਰੀਆ ਸ਼ਾਮਿਲ ਸਨ। ਭਗਤ ਸਿੰਘ ਉਰਫ ਗਾਂਧਾ ਸਿੰਘ, ਭਾਈ ਉਤਮ ਸਿੰਘ ਹਾਂਸ, ਸੁਰਜਨ ਸਿੰਘ ਫਤਿਹਗੜ੍ਹ, ਈਸ਼ਰ ਸਿੰਘ ਢੁੱਢੀਕੇ ਭੱਜਣ ਵਿਚ ਸਫਲ ਹੋ ਗਏ ਤੇ ਮਗਰੋਂ ਫਰੀਦਕੋਟ ਰਿਆਸਤ ਦੇ ਪਿੰਡ ਜਿਉਣ ਸਿੰਘ ਵਾਲਾ ਵਿਚ ਸਾਧੂਆਂ ਦੇ ਭੇਸ ਵਿਚ ਵਿਚਰਦੇ ਫੜੇ ਗਏ।

ਫਿਰੋਜ ਸ਼ਾਹ ਦੀ ਘਟਨਾ ਦੇ ਫਲਸਰੂਪ ਗਦਰ ਲਹਿਰ ਨੂੰ ਢਾਹ ਲਗੀ। ਮੌਕੇ ਤੇ ਫੜੇ ਗਏ ਸਾਥੀਆਂ ਤੇ ਮੁਕੱਦਮਾ ਚਲਿਆ ਤੇ ਸਜ਼ਾ ਹੋਈ। ਮੌਕੇ ਤੇ ਫੜੇ ਗਏ ਸੱਤੇ ਗਦਰੀ 1915 ਈ: ਵਿਚ ਲਾਹੌਰ ਸੈਂਟਰਲ ਜੇਲ੍ਹ ਵਿਚ ਫਾਂਸੀ ਲਗਾ ਦਿੱਤੇ ਗਏ।

ਗ਼ਦਰ ਲਹਿਰ ਕਿਰਪਾਲ ਸਿੰਘ ਤੇ ਮੂਲਾ ਸਿੰਘ ਦੀ ਗਦਾਰੀ ਨਾਲ 19 ਫਰਵਰੀ 1915 ਨੂੰ ਦਮ ਤੋੜ ਗਈ। ਇਸ ਸਮੇਂ ਭਗੌੜੇ ਗਦਰੀ ਲੁੱਕ ਛਿੱਪ ਕੇ ਦਿਨ ਕੱਟਦੇ ਰਹੇ, ਪਰ ਪੁਲੀਸ ਨੇ ਇਹਨਾਂ 'ਚੋਂ ਦੋ ਨੂੰ 19 ਸਤੰਬਰ 1915 ਨੂੰ ਪਿੰਡ ਜਿਉਣ ਵਾਲਾ 'ਚੋਂ ਇਕ ਸਾਧ ਦੀ ਕੁਟੀਆ 'ਚੋਂ ਗ੍ਰਿਫਤਾਰ ਕਰ ਲਿਆ। ਇਹਨਾਂ ਤੇ ਮੁਕੱਦਮਾ ਚਲਿਆ ਤੇ ਫਿਰੋਜ਼ਪੁਰ ਵਿਚ ਭਗਤ ਸਿੰਘ ਉਰਫ ਗਾਂਧਾ ਸਿੰਘ, ਤੇ ਸੁਰਜਨ ਸਿੰਘ ਨੂੰ ਫਾਂਸੀ ਲਾਇਆ ਗਿਆ। 27 ਨਵੰਬਰ 1915 ਈ: ਤੋਂ ਲੈ ਕੇ 8 ਮਾਰਚ 1916 ਈ: ਤੱਕ ਦਾ ਸਮਾਂ ਉਹਨਾਂ ਦੇ ਜੀਵਨ ਦਾ ਆਖਰੀ ਦੌਰ ਸੀ ਤੇ ਕਾਫੀ ਸਰਗਰਮੀਆਂ ਨਾਲ ਭਰਪੂਰ ਵੀ। ਇਸ ਸਮੇਂ ਗ਼ਦਰ ਲਹਿਰ ਦਾ ਉਭਾਰ ਤੇ ਪਤਨ ਹੋਇਆ ਭਾਵੇਂ ਅਜੇ ਵੀ ਲੋਹਟ ਬੱਦੀ ਤੇ ਹੋਰ ਕੇਂਦਰਾਂ 'ਚ ਟਾਂਵੇਂ ਟਾਂਵੇਂ ਗ਼ਦਰੀ ਹਥਿਆਰ ਬਣਾ ਰਹੇ ਸਨ। ਜ਼ੀਰਾ ਇਲਾਕੇ ਦਾ ਇਹ ਉੱਘਾ ਗਦਰੀ ਬਾਬਾ 8 ਮਾਰਚ 1916 ਈ: ਨੂੰ ਫਾਂਸੀ ਤੇ ਚੜ੍ਹ ਕੇ ਆਪਣੇ ਪ੍ਰਾਣਾਂ ਦੀ ਆਹੂਤੀ ਦੇ ਗਿਆ।



# ਪੰਡਿਤ ਕਾਂਸ਼ੀ ਰਾਮ ਮੜੌਲੀ ਕਲਾਂ

ਭਾਰਤ ਦੀ ਸੁਤੰਤਰਤਾ ਦੀ ਲੜਾਈ ਲਈ ਜੋ ਲਹਿਰਾਂ ਚੱਲੀਆਂ, ਉਨ੍ਹਾਂ ਵਿਚ ਗ਼ਦਰ ਲਹਿਰ ਦਾ ਬਹੁਤ ਉੱਘਾ ਯੋਗਦਾਨ ਹੈ। ਗ਼ਦਰ ਲਹਿਰ ਦੇ ਸਿਰਕੱਢ ਆਗੂਆਂ ਵਿਚੋਂ ਕਾਂਸ਼ੀ ਰਾਮ ਬਹੁਤ ਪ੍ਰਸਿੱਧ ਸੀ।

ਪੰਡਿਤ ਕਾਂਸ਼ੀ ਰਾਮ ਦਾ ਜਨਮ ਮੋਰਿੰਡਾ ਨੇੜੇ ਪਿੰਡ ਮੜੌਲੀ ਵਿਚ 14 ਅਕਤੂਬਰ, 1882 ਨੂੰ ਪੰਡਿਤ ਗੰਗਾ ਰਾਮ ਦੇ ਘਰ ਹੋਇਆ। ਦਸਵੀਂ ਪਾਸ ਕਰ ਕੇ ਉਹ ਹਾਂਗਕਾਂਗ, ਚੀਨ ਤੇ ਹੋਰ ਮੁਲਕਾਂ 'ਚੋਂ ਹੁੰਦੇ ਹੋਏ 1903 ਵਿਚ ਅਮਰੀਕਾ ਪਹੁੰਚੇ। ਉਥੇ ਉਹ ਲੱਕੜੀ ਦੇ ਕਾਰਖਾਨਿਆਂ 'ਚ ਮਜ਼ਦੂਰਾਂ ਦੇ ਠੇਕੇਦਾਰ ਬਣ ਕੇ ਕਾਫੀ ਧਨ ਇਕੱਠਾ ਕਰਨ ਵਿਚ ਸਫਲ ਹੋਏ। ਪ੍ਰੰਤੂ ਦੇਸ਼ ਸੇਵਾ ਦੀ ਚਿਣਗ ਉਨ੍ਹਾਂ ਨੂੰ ਗ਼ਦਰ ਲਹਿਰ ਵੱਲ ਲੈ ਆਈ। ਪਹਿਲਾਂ ਪਹਿਲ ਉਹ ਲਾਲਾ ਹਰਦਿਆਲ ਤੇ ਭਾਈ ਪ੍ਰਮਾਨੰਦ ਦੇ ਪ੍ਰਭਾਵ ਹੇਠ ਆਏ। ਉਹ ਛੇਤੀ ਹੀ ਸੋਹਣ ਸਿੰਘ ਭਕਨਾ, ਕਰਤਾਰ ਸਿੰਘ ਸਰਾਭਾ, ਸੰਤੋਖ ਸਿੰਘ ਤੇ ਜੀ. ਡੀ. ਕੁਮਾਰ ਦੇ ਸਾਥੀ ਬਣ ਗਏ। ਪੋਰਟਲੈਂਡ 'ਚ ਕਾਇਮ ਕੀਤੀ "ਭਾਰਤੀ ਸੁਤੰਤਰਤਾ ਲੀਗ" ਦੇ ਉਹ ਮੋਢੀ ਸਨ। ਗ਼ਦਰ ਲਹਿਰ 21 ਅਪ੍ਰੈਲ, 1913 ਨੂੰ ਅਸਟੋਰੀਆ ਦੇ ਇਕੱਠ ਸਮੇਂ ਕਾਇਮ ਕੀਤੀ ਗਈ। ਗ਼ਦਰ ਜਥੇਬੰਦੀ ਦਾ ਉਦੇਸ਼ ਭਾਰਤ ਦੀ ਆਜ਼ਾਦੀ ਮਿਥਿਆ ਗਿਆ। ਇਸ ਜਥੇਬੰਦੀ ਦਾ ਪ੍ਰਧਾਨ ਸੋਹਣ ਸਿੰਘ ਭਕਨਾ, ਸੈਕਟਰੀ ਲਾਲਾ ਹਰਦਿਆਲ, ਕੇਸਰ ਸਿੰਘ ਠੱਠਗੜ੍ਹ, ਉਪ ਪ੍ਰਧਾਨ ਤੇ ਪੰਡਿਤ ਕਾਂਸ਼ੀ ਰਾਮ ਨੂੰ ਖਜ਼ਾਨਚੀ ਚੁਣਿਆ ਗਿਆ। ਲਹਿਰ ਦੀ ਆਰਥਿਕ ਮਜ਼ਬੂਤੀ ਲਈ ਕਾਂਸ਼ੀ ਰਾਮ ਨੇ ਪਾਰਟੀ ਫੰਡ ਲਈ 200 ਡਾਲਰ ਦਿੱਤੇ।

ਜਦੋਂ 1914 ਦੀ ਵੱਡੀ ਲੜਾਈ ਸ਼ੁਰੂ ਹੋਈ, ਤਾਂ ਗ਼ਦਰ ਪਾਰਟੀ ਦੇ ਨੇਤਾਵਾਂ ਨੇ ਫੈਸਲਾ ਕੀਤਾ ਕਿ ਉਘੇ ਨੇਤਾ ਗ਼ਦਰ ਫੈਲਾਉਣ ਲਈ ਭਾਰਤ ਜਾਣੇ ਚਾਹੀਦੇ ਹਨ। ਕਾਂਸ਼ੀ ਰਾਮ, ਕਰਤਾਰ ਸਿੰਘ ਸਰਾਭਾ, ਪਿੰਗਲੇ ਆਦਿ ਕੁਝ ਗਿਣਵੇਂ ਆਗੂ ਹੀ ਸਨ, ਜੋ ਪੁਲੀਸ ਨੂੰ ਧੋਖਾ ਦੇ ਕੇ ਪੰਜਾਬ ਪਹੁੰਚ ਗਏ ਸਨ। ਪੰਜਾਬ ਪਹੁੰਚ ਕੇ ਪੰਡਿਤ ਕਾਂਸ਼ੀ ਰਾਮ ਨੇ ਆਪਣੀਆਂ ਇਨਕਲਾਬੀ ਸਰਗਰਮੀਆਂ ਲਈ ਲੁਧਿਆਣਾ ਸ਼ਹਿਰ ਨੂੰ ਕੇਂਦਰ ਬਣਾਇਆ। ਫੌਜਾਂ ਵਿਚ ਬਗਾਵਤ ਫੈਲਾਉਣੀ ਤੇ ਹੱਥਿਆਰ ਇਕੱਠੇ ਕਰਨੇ ਉਨ੍ਹਾਂ ਦੇ ਪ੍ਰੋਗਰਾਮ 'ਚ ਜ਼ਰੂਰੀ ਸੀ। ਗ਼ਦਰੀਆਂ ਨੇ ਮੀਆਂ ਮੀਰ ਤੇ ਫਿਰੋਜ਼ਪੁਰ ਛਾਉਣੀ 'ਤੇ ਹਮਲਾ ਕਰਨ ਦੀ ਯੋਜਨਾ ਬਣਾਈ ਪ੍ਰੰਤੂ ਇਹ ਸਕੀਮ ਸਫਲ ਨਾ ਹੋਈ। ਕੁਝ ਗ਼ਦਰੀ ਫਿਰੋਜ਼ਪੁਰ ਤੋਂ ਲੁਧਿਆਣਾ ਜਾਣ ਲਈ ਰੇਲ 'ਤੇ ਸਵਾਰ

ਹੋਏ। ਪਰ 15 ਸਾਥੀ ਟਾਂਗਿਆਂ ਉਪਰ ਸਵਾਰ ਹੋ ਕੇ ਮੋਗੇ ਦੇ ਖਜ਼ਾਨੇ ਨੂੰ ਲੁੱਟਣ ਦੀ ਵਿਉਂਤ ਬਣਾ ਕੇ ਚਲ ਪਏ। ਫਿਰੋਜ਼ ਸ਼ਾਹ ਪਿੰਡ ਦੇ ਨੇੜੇ ਮਿਸਰੀ ਵਾਲਾ ਪਿੰਡ ਕੋਲ ਸੜਕ ਤੋਂ ਗ਼ਦਰੀਆਂ ਦੀ ਪੁਲੀਸ ਨਾਲ 22 ਨਵੰਬਰ, 1914 ਨੂੰ ਟੱਕਰ ਹੋ ਗਈ। ਇਕ ਘੰਟਾ ਗੋਲੀਆਂ ਚਲਦੀਆਂ ਰਹੀਆਂ। ਇਕ ਥਾਣੇਦਾਰ ਤੇ ਇਕ ਜ਼ੈਲਦਾਰ ਮਾਰੇ ਗਏ ਪਰ ਪੁਲੀਸ ਨੇ ਵੀ ਦੋ ਗ਼ਦਰੀ ਮਾਰ ਦਿੱਤੇ ਜਿਨ੍ਹਾਂ ਦਾ ਨਾਂ ਧਿਆਨ ਸਿੰਘ ਬੰਗਸੀਪੁਰਾ ਤੇ ਚੰਦਾ ਸਿੰਘ ਵੜੈਚ ਸੀ। ਸੱਤ ਗ਼ਦਰੀ ਗ੍ਰਿਫ਼ਤਾਰ ਕਰ ਲਏ ਗਏ। ਉਨ੍ਹਾਂ ਵਿਚ ਪੰਡਤ ਕਾਂਸ਼ੀ ਰਾਮ ਤੋਂ ਬਿਨਾਂ ਜੀਵਨ ਸਿੰਘ ਦੌਲਾ ਸਿੰਘ ਵਾਲਾ, ਰਹਿਮਤ ਅਲੀ ਵਜੀਦ ਕੇ, ਬਖਸ਼ੀਸ਼ ਸਿੰਘ ਖਾਨਪੁਰ, ਲਾਲ ਸਿੰਘ ਸਾਹਿਬਆਣਾ, ਜਗਤ ਸਿੰਘ ਬਿੰਝਲ ਤੇ ਧਿਆਨ ਸਿੰਘ ਉਮਰਪੁਰਾ ਸ਼ਾਮਲ ਸਨ।

ਫਿਰੋਜ਼ ਸ਼ਾਹ ਕਾਂਡ ਵਿਚ ਥਾਣੇਦਾਰ ਬਸ਼ਾਰਤ ਅਲੀ ਤੇ ਵਾੜਾ ਜੈਦਾਂ ਵਾਲਾ (ਜਵਾਹਰ ਸਿੰਘ ਵਾਲਾ) ਦੇ ਜ਼ੈਲਦਾਰ ਨੂੰ ਮਾਰਨ ਦੇ ਦੋਸ਼ ਵਿਚ ਪੰਡਤ ਕਾਂਸ਼ੀ ਰਾਮ ਸਣੇ ਕੁੱਲ ਸੱਤ ਗ਼ਦਰੀ ਫਾਂਸੀ ਲਾਏ ਗਏ। ਪੰਡਿਤ ਕਾਂਸ਼ੀ ਰਾਮ ਨੂੰ ਮੁਆਫੀ ਮੰਗਣ ਲਈ ਕਿਹਾ ਗਿਆ। ਪਰ ਪੰਡਿਤ ਜੀ ਨੇ ਅਜਿਹੀ ਪੇਸ਼ਕਸ਼ ਨਫ਼ਰਤ ਨਾਲ ਠੁਕਰਾ ਦਿੱਤੀ। ਤਿੰਨ ਮਹੀਨੇ ਮੁਕੱਦਮਾ ਚਲਿਆ। ਅੰਤ ਉਨ੍ਹਾਂ ਨੂੰ 24 ਮਾਰਚ, 1915 ਨੂੰ ਰਹਿਮਤ ਅਲੀ ਤੇ ਧਿਆਨ ਸਿੰਘ ਸਮੇਤ ਫਾਂਸੀ 'ਤੇ ਲਟਕਾ ਦਿੱਤਾ ਗਿਆ। ਪੰਡਿਤ ਕਾਂਸ਼ੀ ਰਾਮ ਦੀ ਜ਼ਬਾਨ 'ਤੇ ਸਦਾ ਬਗਾਵਤ ਦਾ ਸੁਨੇਹਾ ਨੱਚਦਾ ਰਹਿੰਦਾ ਸੀ। ਉਹ ਕਿਹਾ ਕਰਦੇ ਸਨ :

*ਬਗਾਵਤ ਕਾ ਖੁੱਲ੍ਹਾ ਪੈਗਾਮ ਦੇਤਾ ਹੂੰ ਜਵਾਨੋਂ ਕੋ।*
*ਜ਼ਮੀਂ ਪਰ ਖੈਂਚ ਲਾਨਾ ਹੈ ਖੁਦੀ ਕੋ, ਅਸਮਾਨੋਂ ਕੋ।*

ਪੰਡਿਤ ਜੀ ਦੀ ਯਾਦ ਵਿਚ 1926 ਈ: ਨੂੰ ਵਿਚ ਸ਼ਹੀਦੀ ਕਾਨਫਰੰਸ ਹੋਈ। ਉਸ ਤੋਂ ਪਿੱਛੋਂ ਹਰ ਸਾਲ ਸ਼ਹੀਦੀ ਮੇਲਾ ਲਗਦਾ ਹੈ। ਗ਼ਦਰ ਲਹਿਰ ਦੇ ਇਸ ਮਨਚਲੇ ਦੀ ਯਾਦ ਵਿਚ ਸ਼ਹੀਦ ਕਾਂਸ਼ੀ ਰਾਮ ਕਾਲਜ ਵੀ ਰੋਪੜ ਜ਼ਿਲ੍ਹੇ 'ਚ ਚਲ ਰਿਹਾ ਹੈ। ਪਰ ਸ਼ਹੀਦਾਂ ਦੀ ਅਸਲੀ ਯਾਦ ਤਾਂ ਉਸ ਜਜ਼ਬੇ ਨੂੰ ਜਗਾਉਣ ਨਾਲ ਸੰਬੰਧ ਰੱਖਦੀ ਹੈ ਜੋ ਸੁਆਰਥ ਤਿਆਗ ਕੇ ਮਨੁੱਖੀ ਆਜ਼ਾਦੀ ਲਈ ਮੈਦਾਨ 'ਚ ਨਿਤਰਣ ਦੀ ਪ੍ਰੇਰਣਾ ਦਿੰਦਾ ਹੈ।



# ਡਾਕਟਰ ਮਥਰਾ ਸਿੰਘ

ਡਾ: ਮਥਰਾ ਸਿੰਘ ਦਾ ਨਾਂ ਗ਼ਦਰ ਲਹਿਰ ਦੇ ਉੱਘੇ ਆਗੂਆਂ ਵਿਚ ਸ਼ੁਮਾਰ ਹੁੰਦਾ ਹੈ। ਉਨ੍ਹਾਂ ਦਾ ਜਨਮ 1883 ਈ: 'ਚ ਜਿਹਲਮ ਜ਼ਿਲ੍ਹੇ ਦੇ ਪਿੰਡ ਢੁਡਿਆਲ ਵਿਚ ਸ: ਹਰੀ ਸਿੰਘ ਦੇ ਘਰ ਹੋਇਆ। ਚਕਵਾਲ ਦੇ ਖਾਲਸਾ ਹਾਈ ਸਕੂਲ 'ਚੋਂ ਪੜ੍ਹਾਈ ਕੀਤੀ ਪ੍ਰੰਤੂ 18 ਸਾਲ ਦੀ ਉਮਰ ਵਿਚ ਸਕੂਲ ਛੱਡ ਕੇ ਦੁਆਈਆਂ ਦੀ ਮਸ਼ਹੂਰ ਦੁਕਾਨ ਮੈਸਰਜ਼ ਜਗਤ ਸਿੰਘ ਐਂਡ ਬ੍ਰਦਰਜ਼ ਰਾਵਲਪਿੰਡੀ ਵਾਲਿਆਂ ਕੋਲ ਚਾਰ ਸਾਲ ਨੌਕਰੀ ਕੀਤੀ। ਪਿੱਛੋਂ ਉਨ੍ਹਾਂ ਨੇ ਨੌਸ਼ਹਿਰੇ ਛਾਉਣੀ ਆਪਣੀ ਦੁਆਈਆਂ ਦੀ ਵੱਖਰੀ ਦੁਕਾਨ ਖੋਲ੍ਹ ਲਈ। ਇਸ ਕਾਰਨ ਹੀ ਆਪ ਦੇ ਨਾਮ ਨਾਲ 'ਡਾਕਟਰ' ਸ਼ਬਦ ਜੁੜ ਗਿਆ।

1913 'ਚ ਪਤਨੀ ਤੇ ਲੜਕੀ ਦੀ ਮੌਤ ਪਿੱਛੋਂ ਉਨ੍ਹਾਂ ਅਮਰੀਕਾ ਜਾਣ ਦਾ ਫੈਸਲਾ ਕੀਤਾ। ਸ਼ਿੰਘਾਈ ਪਹੁੰਚ ਕੇ ਦੁਆਈਆਂ ਦੀ ਸਟਾਲ ਲਾ ਲਈ ਕਿਉਂਕਿ ਕੈਨੇਡਾ 'ਚ ਦਾਖਲੇ 'ਤੇ ਪਾਬੰਦੀ ਲੱਗ ਜਾਣ ਕਾਰਨ ਉਥੇ ਜਾਣਾ ਸੰਭਵ ਨਹੀਂ ਸੀ। ਕੁਝ ਸਮੇਂ ਪਿੱਛੋਂ ਫਿਰ ਅਮਰੀਕਾ ਜਾਣ ਦੀ ਵਿਉਂਤ ਬਣੀ। ਉਨ੍ਹਾਂ ਨੂੰ ਤਾਂ ਕੈਨੇਡਾ ਜਾਣ ਦੀ ਇਜਾਜ਼ਤ ਮਿਲ ਗਈ ਪਰ ਉਨ੍ਹਾਂ ਦੇ ਸਾਥੀਆਂ ਨੂੰ ਦਾਖਲਾ ਨਾ ਮਿਲਿਆ। ਸਿੱਟਾ ਇਹ ਹੋਇਆ ਕਿ ਸਾਰੇ ਹੀ ਸ਼ਿੰਘਾਈ ਮੁੜ ਆਏ ਤੇ ਫਿਰ ਭਾਰਤ।

ਜਦੋਂ ਬਾਬਾ ਗੁਰਦਿੱਤ ਸਿੰਘ ਸਿਰਹਾਲੀ ਨੇ ਕਾਮਾਗਾਟਾ ਮਾਰੂ ਜਹਾਜ਼ ਕਿਰਾਏ 'ਤੇ ਲੈ ਕੇ ਅਮਰੀਕਾ ਲਈ ਭਾਰਤੀਆਂ ਲਈ ਇਕ ਆਸ ਦੀ ਕਿਰਨ ਜਗਾਈ ਤਾਂ ਇਨ੍ਹਾਂ ਸ਼ਿੰਘਾਈ ਪਹੁੰਚ ਕੇ ਬਾਬਾ ਗੁਰਦਿੱਤ ਸਿੰਘ ਦਾ ਜਹਾਜ਼ ਪਕੜਨ ਦੀ ਕੋਸ਼ਿਸ਼ ਕੀਤੀ, ਪਰ ਜਹਾਜ਼ ਉਥੋਂ ਚਲ ਚੁੱਕਿਆ ਸੀ। ਦੇਸ਼ ਵਿਚੋਂ ਮਥਰਾ ਸਿੰਘ ਨਾਲ ਉਨ੍ਹਾਂ ਦਾ ਭਰਾ ਲਾਭ ਸਿੰਘ ਵੀ ਗਿਆ ਸੀ। ਹੁਣ ਉਨ੍ਹਾਂ ਨੇ ਹਾਂਗਕਾਂਗ ਵਿਚ ਹੀ ਟਿਕਣ ਦਾ ਮਨ ਬਣ ਲਿਆ। ਗ਼ਦਰ ਲਹਿਰ ਦੇ ਕੁਝ ਆਗੂ ਇਥੇ ਵੀ ਸਨ। ਉਥੇ ਵੀ ਮਥਰਾ ਸਿੰਘ ਨੇ ਗ਼ਦਰ ਅਖ਼ਬਾਰ ਦੀਆਂ ਕਾਪੀਆਂ ਸਾਈਕਲੋਸਟਾਈਲ ਕਰ ਕੇ ਵੰਡਣੀਆਂ ਸ਼ੁਰੂ ਕੀਤੀਆਂ ਤੇ ਭਾਰਤ ਵਿਚ ਆਜ਼ਾਦੀ ਲਈ ਬਗਾਵਤ ਪੈਦਾ ਕਰਨ ਲਈ ਕੰਮ ਸ਼ੁਰੂ ਕਰ ਦਿੱਤਾ। ਉਸ ਸਮੇਂ ਕੈਨੇਡਾ ਸਰਕਾਰ ਨੇ ਕਾਮਾਗਾਟਾ ਮਾਰੂ ਜਹਾਜ਼ ਨੂੰ ਦਾਖਲਾ ਨਾ ਦਿੱਤਾ ਤੇ ਜਹਾਜ਼ ਨੂੰ ਵਾਪਸ ਕਲਕੱਤਾ ਲਈ ਮੋੜ ਦਿੱਤਾ। ਡਾਕਟਰ ਮਥਰਾ ਸਿੰਘ ਤੇ ਉਹਦੇ 50 ਸਾਥੀ ਕਾਮਾਗਾਟਾ ਮਾਰੂ ਉਪਰ ਤਾਂ ਨਾ ਆ ਸਕੇ ਪਰ ਕਿਸੇ ਹੋਰ ਜਹਾਜ਼ ਰਾਹੀਂ ਉਹ ਦੇਸ਼ ਪਰਤ ਆਏ।

ਪੰਜਾਬ ਵਿਚ ਡਾਕਟਰ ਮਥਰਾ ਸਿੰਘ ਮਈ, 1914 'ਚ ਆਏ। ਆਉਂਦਿਆਂ ਹੀ ਤਨ ਮਨ ਨਾਲ ਇਨਕਲਾਬੀ ਕਾਰਜ ਲਈ ਜੁੱਟ ਗਏ। ਉਨ੍ਹਾਂ ਨੇ ਬੰਬ ਬਣਾਉਣ ਦਾ ਕੰਮ ਸੰਭਾਲ ਲਿਆ। ਜਦੋਂ ਪੁਲੀਸ ਨੂੰ ਡਾ: ਮਥਰਾ ਸਿੰਘ ਦੇ ਕੰਮ ਦਾ ਪਤਾ ਲੱਗਾ ਤਾਂ ਉਨ੍ਹਾਂ ਨੂੰ ਗ੍ਰਿਫ਼ਤਾਰ ਕਰਨ ਦੀਆਂ ਕੋਸ਼ਿਸ਼ਾਂ ਸ਼ੁਰੂ ਹੋ ਗਈਆਂ। ਡਾਕਟਰ ਹੁਰੀਂ ਕਾਬਲ ਚਲੇ ਗਏ ਤੇ ਅਫਗਾਨ ਸਰਕਾਰ ਵਲੋਂ ਉਨ੍ਹਾਂ ਨੂੰ ਮੁੱਖ ਮੈਡੀਕਲ ਅਫਸਰ ਲਾ ਦਿੱਤਾ ਗਿਆ।

ਇਸ ਸਮੇਂ ਭਾਰਤ ਸਰਕਾਰ ਨੇ ਉਨ੍ਹਾਂ ਦੀ ਗ੍ਰਿਫ਼ਤਾਰੀ ਲਈ ਇਕ ਮੁਰੱਬਾ ਜ਼ਮੀਨ ਤੇ 2000 ਰੁਪਏ ਦੇਣ ਦਾ ਐਲਾਨ ਕੀਤਾ। ਪ੍ਰੰਤੂ ਡਾ. ਮਥਰਾ ਸਿੰਘ ਆਪਣੇ ਕਾਰਜ ਵਿਚ ਜੁੱਟੇ ਰਹੇ। ਕਾਬਲ ਰਹਿੰਦਿਆਂ ਉਹ ਜਰਮਨੀ ਵੀ ਗਏ ਤੇ ਈਰਾਨ ਵੀ। ਜਦੋਂ ਰਾਜਾ ਮਹੇਂਦਰ ਪ੍ਰਤਾਪ ਨੇ ਕਾਬਲ ਵਿਚ ਜਲਾਵਤਨ ਅਸਥਾਈ ਸਰਕਾਰ ਕਾਇਮ ਕੀਤੀ ਤਾਂ ਡਾਕਟਰ ਮਥਰਾ ਸਿੰਘ ਉਸ ਵਿਚ ਵਜ਼ੀਰ ਥਾਪੇ ਗਏ। ਕੁਝ ਚਿਰ ਪਿੱਛੋਂ ਉਹ ਰੂਸ ਗਏ ਪ੍ਰੰਤੂ ਆਪਣੇ ਹੀ ਕਿਸੇ ਭਰਾ ਦੀ ਮੁਖਬਰੀ ਕਾਰਨ ਉਨ੍ਹਾਂ ਨੂੰ ਤਾਸ਼ਕੰਦ ਵਿਚ ਗ੍ਰਿਫ਼ਤਾਰ ਕਰ ਲਿਆ ਗਿਆ।

ਗ੍ਰਿਫ਼ਤਾਰੀ ਪਿੱਛੋਂ ਪਹਿਲਾਂ ਉਨ੍ਹਾਂ ਨੂੰ ਸ਼ਨਾਖਤ ਲਈ ਈਰਾਨ ਲਿਆਂਦਾ ਗਿਆ, ਫਿਰ ਭਾਰਤ ਵਿਚ ਲਿਆ ਕੇ ਲਾਹੌਰ ਸੈਂਟਰਲ ਜੇਲ੍ਹ ਵਿਚ ਰੱਖਿਆ ਗਿਆ। ਲਾਹੌਰ ਜੇਲ੍ਹ ਵਿਚ ਹੀ ਆਪ 'ਤੇ ਮੁਕੱਦਮਾ ਚਲਾਇਆ ਗਿਆ। 27 ਮਾਰਚ, 1917 ਈ: ਨੂੰ ਗੁਪਤ ਕਾਰਵਾਈ ਕਰ ਕੇ ਆਪ ਨੂੰ ਫਾਂਸੀ ਦੇ ਦਿੱਤੀ ਗਈ। ਅੰਤ ਸਮੇਂ ਡਾ. ਮਥਰਾ ਸਿੰਘ ਦੀ ਕਿਸੇ ਨਾਲ ਮੁਲਾਕਾਤ ਵੀ ਨਾ ਹੋਣ ਦਿੱਤੀ ਗਈ। ਉਨ੍ਹਾਂ ਨੇ ਆਪਣੇ ਭਰਾ ਦੇ ਨਾਮ ਇਕ ਵਸੀਅਤ ਲਿਖੀ ਜਿਸ ਦੇ ਸ਼ਬਦ ਸਨ: "ਮੇਰੀ ਮੌਤ 'ਤੇ ਕਿਸੇ ਨੂੰ ਅਫਸੋਸ ਨਹੀਂ ਕਰਨਾ ਚਾਹੀਦਾ ਕਿਉਂਕਿ ਮੈਂ ਖੁਸ਼ ਹਾਂ ਕਿ ਮੈਂ ਆਪਣਾ ਬਹੁਤ ਸਾਰਾ ਕੰਮ ਕਰ ਚੁੱਕਾ ਹਾਂ।"

ਉਹਨਾਂ ਮਹਾਨ ਆਤਮਾਵਾਂ ਨੂੰ ਸਾਡਾ ਪ੍ਰਣਾਮ ਹੈ ਜਿਹਨਾਂ ਨੇ ਕੌਮ ਤੇ ਦੇਸ਼ ਦੇ ਭਵਿੱਖ ਨੂੰ ਆਪਣਾ ਵਰਤਮਾਨ ਦੇ ਕੇ ਸਦਾ ਅਣਖ ਦਾ ਝੰਡਾ ਉੱਚਾ ਰੱਖਿਆ।



# ਭਾਈ ਹਜ਼ਾਰਾ ਸਿੰਘ ਅਲਦੀਨਪੁਰ (ਅਕਾਲੀ ਲਹਿਰ ਦੇ ਪਹਿਲੇ ਸ਼ਹੀਦ)

ਗੁਰਦੁਆਰਾ ਸੁਧਾਰ ਲਹਿਰ ਦਾ ਕਾਰਜ ਇਸ ਸਦੀ ਦੇ ਦੂਸਰੇ ਦਹਾਕੇ ਵਿਚ ਜ਼ੋਰ ਫੜ ਗਿਆ ਸੀ। ਸਿੰਘ ਸਭਾ ਲਹਿਰ ਦੇ ਪ੍ਰਭਾਵ ਕਾਰਨ ਸਿੱਖਾਂ 'ਚ ਜਾਗ੍ਰਿਤੀ ਆ ਗਈ ਸੀ ਤੇ ਇਕ ਨਵੀਂ ਜਮਾਤ 'ਅਕਾਲੀਆਂ' ਦੇ ਰੂਪ ਵਿਚ ਗੁਰਦੁਆਰਿਆਂ 'ਚੋਂ ਸਰਕਾਰੀ ਤੇ ਸਨਾਤਨੀ ਪ੍ਰਭਾਵ ਦੋਹਾਂ ਨੂੰ ਖਤਮ ਕਰਕੇ ਗੁਰਦੁਆਰੇ ਮਹੰਤਾਂ ਦੀ ਥਾਂ ਸਿੱਖਾਂ ਦੀ ਸਾਂਝੀ ਕੌਮੀ ਜਾਇਦਾਦ ਦੇ ਰੂਪ ਵਿਚ ਸੁਤੰਤਰ ਕਰਨ ਦੇ ਰੌਂਅ ਵਿਚ ਸਨ। 'ਗੁਰਦੁਆਰਾ ਰਕਾਬਗੰਜ ਦਿੱਲੀ ਦੇ ਮੋਰਚੇ ਸਮੇਂ ਸਿੱਖਾਂ ਦਾ ਜੋਸ਼ ਤੇ ਕੁਰਬਾਨੀ ਦੀ ਭਾਵਨਾ ਬਹੁਤ ਉਭਰ ਆਈ ਸੀ। ਇਸੇ ਜੋਸ਼ ਕਾਰਨ ਤੇ ਸੁਧਾਰ ਦੀ ਨਵੀਂ ਲਹਿਰ ਕਾਰਨ 12 ਅਕਤੂਬਰ, 1920 ਨੂੰ 'ਹਰਿਮੰਦਰ ਸਾਹਿਬ' ਤੇ 'ਅਕਾਲ ਤਖ਼ਤ' ਅਕਾਲੀਆਂ ਦੇ ਅਧਿਕਾਰ ਖੇਤਰ ਵਿਚ ਆ ਗਏ ਸਨ। ਤਰਨਤਾਰਨ, ਨਨਕਾਣਾ, ਪੰਜਾ ਸਾਹਿਬ, ਆਨੰਦਪੁਰ, ਬੇਰ ਸਾਹਿਬ, ਚੋਹਲਾ ਸਾਹਿਬ ਆਦਿ ਦੇ ਗੁਰਦੁਆਰਿਆਂ ਦੇ ਪ੍ਰਬੰਧ ਨੂੰ ਸੁਧਾਰਨ ਦਾ ਕੰਮ ਪਿੱਛੇ ਨਹੀਂ ਪਾਇਆ ਜਾ ਸਕਦਾ ਸੀ।

ਅਕਾਲੀ ਮਹੰਤਾਂ ਨੂੰ ਸੁਧਾਰਨਾ ਚਾਹੁੰਦੇ ਸਨ, ਮੌਕਾ ਵੀ ਦਿੰਦੇ ਸਨ ਪਰ ਮਹੰਤਾਂ ਨੂੰ ਇਕ ਤਾਂ ਹਕੂਮਤ ਦੀ ਸ਼ਹਿ ਸੀ, ਦੂਸਰੇ ਉਹ ਬਦਇਖ਼ਲਾਕ, ਬੇਦੀਨ, ਲਾਲਚੀ ਤੇ ਪਾਪੀ ਹੋ ਚੁੱਕੇ ਸਨ। ਅਣਖੀਲੇ ਅਕਾਲੀ ਕਿਵੇਂ ਚੁੱਪ ਰਹਿ ਸਕਦੇ ਸਨ ?

ਤਰਨ ਤਾਰਨ ਦੇ ਗੁਰਦੁਆਰੇ ਵਿਚ ਕਿਸੇ ਜੱਥੇ ਨੂੰ ਕੀਰਤਨ ਕਰਨ ਦੀ ਆਗਿਆ ਨਹੀਂ ਸੀ। 11 ਜਨਵਰੀ, 1921 ਨੂੰ ਜਦ 'ਤਰਨ ਤਾਰਨ ਦੇ ਸੇਵਕ ਜੱਥੇ' ਨੇ 'ਆਸਾ ਦੀ ਵਾਰ' ਦਾ ਕੀਰਤਨ ਕਰਨ ਲਈ ਕਿਹਾ ਤਾਂ ਉਨ੍ਹਾਂ ਕੁਪੱਤ ਦਾ ਰਾਹ ਫੜ ਲਿਆ। ਯਾਤਰੀ ਇਸਤਰੀਆਂ ਤੇ ਬੀਬੀਆਂ ਦੀ ਬੇਪੱਤੀ ਦਾ ਸਦਾ ਡਰ ਬਣਿਆ ਰਹਿੰਦਾ ਸੀ। ਕੈਰੋਂ ਅਤੇ ਫ਼ਿਰੋਜ਼ਪੁਰ ਤੋਂ ਬੀਬੀਆਂ ਦੇ ਜੱਥੇ ਕੀਰਤਨ ਕਰਨ ਲਈ ਆਏ ਤਾਂ ਪੁਜਾਰੀਆਂ ਨੇ ਰੋਕ ਦਿੱਤੇ। ਨਨਕਾਣਾ ਸਾਹਿਬ ਵਿਚ 20 ਫਰਵਰੀ ਨੂੰ ਸ਼ਹੀਦ ਹੋਣ ਵਾਲੇ ਭਾਈ ਲਛਮਣ ਸਿੰਘ ਧਾਰੋਵਾਲ ਨੂੰ ਰੋਕ ਦਿੱਤਾ ਗਿਆ ਜਦੋਂ ਉਹ ਬੀਬੀਆਂ ਦਾ ਕੀਰਤਨੀ ਜੱਥਾ ਲੈ ਕੇ ਆਏ ਸਨ। ਮਾਮਲਾ ਬਹੁਤ ਗੰਭੀਰ ਬਣਦਾ ਜਾ ਰਿਹਾ ਸੀ।

24 ਫਰਵਰੀ, 1921 ਨੂੰ ਅਕਾਲ ਤਖ਼ਤ 'ਤੇ ਇਕ ਬੀਬੀ ਨੇ ਫਰਿਆਦ ਕੀਤੀ ਕਿ ਉਸ

ਦੇ ਲੜਕੇ ਨੂੰ ਤਰਨ ਤਾਰਨ ਦੇ ਪੁਜਾਰੀਆਂ ਨੇ ਸਰੋਵਰ ਵਿਚ ਸੁੱਟ ਦਿੱਤਾ। ਉਸ ਦੀ ਲੜਕੀ ਨੂੰ ਭੈੜੇ ਸ਼ਬਦ ਕਹੇ ਤੇ ਇਕ ਹੋਰ ਲੜਕੀ ਨੂੰ ਕਮਰੇ ਵਿਚ ਬੰਦ ਕਰਕੇ ਬੇਪੱਤ ਕੀਤਾ। ਤੁਰੰਤ ਹੀ ਤਰਨ ਤਾਰਨ ਦੀ ਨਿੱਘਰਦੀ ਹਾਲਤ ਸੁਧਾਰਨ ਲਈ ਮੱਤਾ ਪਾਸ ਹੋ ਗਿਆ।

25 ਜਨਵਰੀ, 1921 ਨੂੰ ਭਾਈ ਤੇਜਾ ਸਿੰਘ ਭੁੱਚਰ (ਜੱਥੇਦਾਰ ਅਕਾਲ ਤਖ਼ਤ) ਜੱਥਾ ਲੈ ਕੇ ਸਵੇਰੇ ਅੱਠ ਵਜੇ ਤਰਨ ਤਾਰਨ ਪਹੁੰਚ ਗਏ। ਪੁਜਾਰੀਆਂ ਨੂੰ ਜੱਥਾ ਵੇਖ ਕੇ ਸੱਤੀਂ ਕੱਪੜੀਂ ਅੱਗ ਲੱਗ ਗਈ। ਉਨ੍ਹਾਂ ਨੇ ਬਦਮਾਸ਼ ਤੇ ਗੁੰਡੇ ਸੱਦ ਲਏ ਤੇ ਹਥਿਆਰ ਜਮ੍ਹਾਂ ਕਰ ਲਏ। ਪ੍ਰਸਿੱਧ ਸਿੱਖ ਆਗੂ ਭਾਈ ਮੋਹਨ ਸਿੰਘ ਵੈਦ ਨੇ ਪੁਜਾਰੀਆਂ ਨੂੰ ਸਮਝਾਉਣ ਦਾ ਯਤਨ ਕੀਤਾ ਪਰ ਸੁਲਹ-ਸਫਾਈ ਦੀ ਗੱਲ ਕਿਸੇ ਦਾਅ ਨਾ ਲੱਗੀ। ਰਾਤ ਦੇ ਨੌਂ ਵਜੇ ਪੁਜਾਰੀਆਂ ਨੇ ਸ਼ਾਂਤ-ਮਈ ਅਕਾਲੀ ਜੱਥੇ ਉਪਰ ਹਮਲਾ ਕਰਕੇ ਤਰਨ ਤਾਰਨ ਦਰਬਾਰ 'ਚ ਖ਼ੂਨ-ਖਰਾਬਾ ਆਰੰਭ ਕਰ ਦਿੱਤਾ। ਅਕਾਲੀ ਅੱਗੋਂ ਹੱਥ ਨਹੀਂ ਉਠਾ ਰਹੇ ਸਨ। ਉਹ ਇਹੋ ਕਹਿ ਰਹੇ ਸਨ: 'ਮਰਨਾ ਹੈ, ਮਾਰਨਾ ਨਹੀਂ।' ਜੇਕਰ ਕਰਤਾਰ ਸਿੰਘ ਝੱਬਰ ਭੁੱਚਰ ਬੁੰਗੇ ਵਿਚੋਂ 15-16 ਡਾਂਗਾਂ ਲਿਆ ਕੇ ਜੱਥੇ ਦੇ ਸਿੰਘਾਂ ਨੂੰ ਨਾ ਦਿੰਦਾ ਤਾਂ ਸ਼ਾਇਦ ਬਹੁਤ ਜ਼ਿਆਦਾ ਖ਼ੂਨ-ਖਰਾਬਾ ਹੁੰਦਾ। ਫਿਰ ਵੀ ਸਿੰਘਾਂ ਨੂੰ ਤਰਨ ਤਾਰਨ ਦਾ ਗੁਰਦੁਆਰਾ ਮਹੰਤਾਂ ਤੋਂ ਮੁਕਤ ਕਰਾਉਣ ਲਈ ਕੁਰਬਾਨੀ ਦੇਣੀ ਪਈ। ਭਾਈ ਹਜ਼ਾਰਾ ਸਿੰਘ ਅਲਦੀਨਪੁਰ (ਅੰਮ੍ਰਿਤਸਰ) ਜ਼ਿਆਦਾ ਜ਼ਖਮੀ ਹੋਣ ਕਾਰਨ ਸ਼ਹੀਦ ਹੋ ਗਏ। ਵਸਾਊ ਕੋਟ ਵਾਲੇ ਸ੍ਰੀ ਹੁਕਮ ਸਿੰਘ ਵੀ ਕਾਫੀ ਜ਼ਖਮੀ ਸਨ, ਉਹ ਪੰਜਵੇਂ ਦਿਨ ਚੜ੍ਹਾਈ ਕਰ ਗਏ। ਇਹ ਗੁਰਦੁਆਰਾ ਸੁਧਾਰ ਲਹਿਰ ਦੀਆਂ ਪਹਿਲੀਆਂ ਦੋ ਸ਼ਹਾਦਤਾਂ ਸਨ। ਤੁਰੰਤ ਹੀ ਹੋਰ ਜੱਥੇ ਪਹੁੰਚਣ 'ਤੇ ਪੁਜਾਰੀਆਂ ਨੂੰ ਤਰਨ ਤਾਰਨ ਦਰਬਾਰ ਸਾਹਿਬ ਤੋਂ ਬਾਹਰ ਕੱਢ ਦਿੱਤਾ ਗਿਆ ਤੇ ਸਿੱਖਾਂ ਨੇ ਤਰਨ ਤਾਰਨ ਦੇ ਗੁਰਦੁਆਰੇ 'ਤੇ ਕਬਜ਼ਾ ਕਰ ਲਿਆ।



# ਭਾਈ ਲਛਮਣ ਸਿੰਘ ਧਾਰੋਵਾਲੀ

ਅਕਾਲੀ ਲਹਿਰ ਅਰਥਾਤ ਗੁਰਦੁਆਰਾ ਸੁਧਾਰ ਲਹਿਰ ਦਾ ਸਭ ਤੋਂ ਦੁੱਖਦਾਈ ਕਾਂਡ ਉਦੋਂ ਵਾਪਰਿਆ ਜਦੋਂ ਅੰਗਰੇਜ਼ ਸਰਕਾਰ ਦੀ ਸ਼ਹਿ 'ਤੇ ਨਨਕਾਣਾ ਸਾਹਿਬ ਦੇ ਗੁਰਦੁਆਰੇ ਦੇ ਮਹੰਤ ਨਾਰਾਇਣ ਦਾਸ ਨੇ ਸਿੱਖਾਂ ਦੇ ਲਹੂ ਨਾਲ ਹੋਲੀ ਖੇਡੀ। ਨਨਕਾਣਾ ਸਾਹਿਬ ਦੇ ਸ਼ਹੀਦਾਂ 'ਚ ਪ੍ਰਮੁੱਖ ਸਥਾਨ ਲਛਮਣ ਸਿੰਘ ਧਾਰੋਵਾਲੀ ਦਾ ਹੈ।

ਲਛਮਣ ਸਿੰਘ ਦਾ ਜਨਮ ਪਿੰਡ ਧਾਰੋਵਾਲੀ ਜ਼ਿਲ੍ਹਾ ਗੁਰਦਾਸਪੁਰ ਵਿਚ 16 ਭਾਦਰੋਂ ਸੰਮਤ 1942 (1885 ਈ:) ਨੂੰ ਮਾਤਾ ਹਰ ਕੌਰ ਤੇ ਪਿਤਾ ਮਿਹਰ ਸਿੰਘ ਦੇ ਘਰ ਹੋਇਆ। ਸ੍ਰ: ਮਿਹਰ ਸਿੰਘ ਮਹਾਰਾਜਾ ਨੌਨਿਹਾਲ ਸਿੰਘ ਦੀ ਫੌਜ ਵਿਚ ਸਿਪਾਹੀ ਸਨ। ਇਹ ਫੌਜ ਅੰਗਰੇਜ਼ੀ ਰਾਜ ਵਿਚ ਪੁਲੀਸ ਬਣਾ ਦਿੱਤੀ ਗਈ। ਆਪ ਤਰੱਕੀ ਕਰਕੇ ਥਾਣੇਦਾਰ ਬਣ ਗਏ। ਜਦੋਂ ਆਪ ਨੂੰ ਕਈ ਸਾਲ ਪਿੱਛੋਂ ਪਿਨਸ਼ਨ ਮਿਲੀ ਤਾਂ ਜ਼ਿਲ੍ਹਾ ਸ਼ੇਖੂਪੁਰਾ ਵਿਚ ਛੇ ਮੁਰੱਬੇ ਜ਼ਮੀਨ ਮਿਲੀ। ਆਪ 1892 ਈ: ਵਿਚ ਧਾਰੋਵਾਲੀ ਚੱਕ ਨੰ: 33 (ਜ਼ਿਲ੍ਹਾ ਸ਼ੇਖੂਪੁਰ) ਵਿਚ ਆਣ ਕੇ ਵੱਸ ਗਏ। ਉਸ ਸਮੇਂ ਲਛਮਣ ਸਿੰਘ ਦੀ ਉਮਰ 9 ਸਾਲ ਸੀ।[1]

ਲੱਛਮਣ ਸਿੰਘ ਸ਼ੁਰੂ ਵਿਚ ਮਾਲ ਡੰਗਰ ਚਾਰਨ ਦਾ ਕੰਮ ਕਰਦੇ ਰਹੇ। ਉਹ ਡੰਗਰਾਂ ਵਲੋਂ ਬੇਪਰਵਾਹ ਹੋ ਕੇ ਸਾਧਾਂ ਸੰਤਾਂ ਤੇ ਗੁਰਮੁਖ ਪੁਰਸ਼ਾਂ ਨਾਲ ਗੱਲਾਂ ਵਿਚ ਲੱਗ ਜਾਂਦੇ। ਫਿਰ ਆਪ ਨੇ ਸੰਤ ਅਰਜਨ ਸਿੰਘ ਨਿਰਮਲੇ ਪਾਸੋਂ ਗੁਰਮੁਖੀ ਪੜ੍ਹਨੀ ਆਰੰਭ ਕਰ ਦਿੱਤੀ। ਛੇਤੀ ਹੀ ਆਪ ਚੰਗੇ ਪਾਠੀ ਬਣ ਗਏ।

ਆਪ ਸਰੀਰ ਦੇ ਰਿਸ਼ਟ ਪੁਸ਼ਟ ਸਨ। ਆਪ ਘੁਲਣ ਦਾ ਵੀ ਬਹੁਤ ਸ਼ੌਕ ਰੱਖਦੇ ਸਨ। ਸੁਭਾਅ ਕਰ ਕੇ ਨਿਡਰ ਤੇ ਮਨਚਲੇ ਸਨ। ਆਪ ਨੂੰ ਕੁਦਰਤੀ ਦੇਣ ਸੀ ਕਿ ਕਿਸੇ ਜ਼ਹਿਰੀਲੀ ਚੀਜ਼ ਦਾ ਇਨ੍ਹਾਂ 'ਤੇ ਅਸਰ ਨਹੀਂ ਹੁੰਦਾ ਸੀ। ਆਪ ਸੱਪਾਂ ਨੂੰ ਫੜ ਲੈਂਦੇ, ਭੂੰਡਾਂ ਦੀ ਮੁੱਠ ਭਰ ਲੈਂਦੇ ਤੇ ਠੂਹਿਆਂ ਦਾ ਹਾਰ ਬਣਾ ਕੇ ਗਲ ਵਿਚ ਪਾ ਲੈਂਦੇ। ਇਕ ਵਾਰ ਇਹਨਾਂ ਨੇ ਗੁਰਦਾਸਪੁਰ ਦੇ ਪਿੰਡ ਚੱਠੇ ਸੀੜੇ ਦੇ ਨਖਾਸੂ 'ਤੇ ਇਕ ਉੱਡਣਾ ਸੱਪ ਛਿੱਤਰਾਂ ਨਾਲ ਹੀ ਮਾਰ ਕੇ ਲੋਕ ਹੈਰਾਨ ਕਰ ਦਿੱਤੇ। ਸਰੀਰਕ ਕਸਬਾਂ ਵਿਚ ਨਿਪੁੰਨ ਸਨ। ਪੰਦਰਾਂ ਹੱਥ ਲੰਮੀ ਛਾਲ ਮਾਰ ਲੈਂਦੇ ਸਨ। ਦੌੜ ਤੇ ਨੇਜ਼ਾਬਾਜੀ ਵਿਚ ਉਹ ਮਾਰ-ਖੋਰੇ ਪਸ਼ੂਆਂ ਨੂੰ ਰੋਕ ਕੇ ਉੱਤੇ ਚੜ੍ਹ ਜਾਂਦੇ ਸਨ। ਇਹਨਾਂ ਦੇ ਭਰਾ ਦੀ ਇਕ ਮੱਝ ਬਹੁਤ ਮਾਰਦੀ ਸੀ। ਆਪ ਉਸ ਮੱਝ ਦੇ ਅੱਗੇ, ਪਿਛਲੇ ਪੈਰੀਂ ਦੌੜੀ

1. *ਮੁਸਾਫਿਰ, ਗੁਰਮੁਖ ਸਿੰਘ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 278*

ਗਏ। ਜਦੋਂ ਮੱਝ ਸਿੰਗ ਮਾਰਨ ਲੱਗੀ ਤਾਂ ਸਿੰਗਾਂ ਤੋਂ ਫੜ ਕੇ ਮੱਝ ਦੀ ਪਿੱਠ 'ਤੇ ਬੈਠ ਗਏ। ਭੱਜੀ ਜਾਂਦੀ ਡਾਚੀ ਦੀ ਪੂਛ ਫੜ ਕੇ ਉੱਤੇ ਚੜ੍ਹ ਜਾਂਦੇ ਸਨ। ਆਪ ਦਾ ਕਦ ਛੇ ਫੁੱਟ, ਵਜ਼ਨ 2 ਮਣ ਪੈਂਤੀ ਸੇਰ, ਕਣਕ ਵੰਨਾ ਰੰਗ, ਮੱਥਾ ਚੌੜਾ, ਅੱਖਾਂ ਮੋਟੀਆਂ ਤੇ ਭਰਵਾਂ ਦਾੜ੍ਹਾ ਸੀ। ਖੁਰਾਕ ਵੀ ਇਹਨਾਂ ਦੀ ਕਾਫੀ ਸੀ। ਮਹਾਂ ਪ੍ਰਸ਼ਾਦ ਚਾਰ ਸੇਰ ਤਕ ਖਾ ਜਾਂਦੇ ਸਨ। ਸੇਰ ਦਾਣੇ ਭੁੰਨ ਕੇ ਚੱਬ ਜਾਂਦੇ। ਸੋਲਾਂ ਸੋਲਾਂ ਪੋਨੇ ਗੰਨੇ ਚੂਪ ਲੈਂਦੇ। ਤੀਹ ਪੈਂਤੀ ਛੱਲੀਆਂ ਚੱਬ ਜਾਂਦੇ ਤੇ ਫਿਰ ਵੀ ਆਪ ਰੋਟੀ ਪੂਰੀ ਖਾ ਲੈਂਦੇ। ਖੁਰਾਕ ਤਾਂ ਇਹਨਾਂ ਦੀ ਪੁਰਾਣੇ ਸਮੇਂ ਦੇ ਸਿੰਘਾਂ ਵਰਗੀ ਹੀ ਸੀ। ਸੇਰ ਕੱਚਾ ਘਿਉ ਤਾਂ ਆਮ ਹੀ ਪੀ ਜਾਇਆ ਕਰਦੇ ਸਨ।

ਆਪ ਦੀ ਸ਼ਾਦੀ ਸੱਤ ਹਾੜ ਸੰਮਤ 1958 (1901 ਈ:) ਨੂੰ ਬੁਰਲਾ ਚੱਕ 64 ਵਿਚ ਭਾਈ ਬੁੱਧ ਸਿੰਘ ਦੀ ਲੜਕੀ ਇੰਦਰ ਕੌਰ ਨਾਲ ਹੋਈ। ਇਹਨਾਂ ਦੇ ਇਕ ਲੜਕਾ ਹਰਬੰਸ ਸਿੰਘ ਹੋਇਆ।

ਆਪ ਧਾਰਮਿਕ ਜਲਸੇ ਜਲੂਸਾਂ ਦੇ ਬਹੁਤ ਪ੍ਰੇਮੀ ਸਨ। ਇਕ ਵਾਰ ਇਹਨਾਂ ਧਾਰੋਵਾਲੀ ਚੱਕ ਵਿਚ ਭਾਰੀ ਰਾਜਸੀ ਜਲਸਾ ਰੱਖ ਦਿੱਤਾ। ਜਲਸੇ ਵਿਚ ਪੈਂਤੀ ਹਜ਼ਾਰ ਦੇ ਲਗਭਗ ਲੋਕ ਆਏ। ਡਾਕਟਰ ਕਿਚਲੂ, ਮਹਾਤਮਾ ਆਨੰਦ ਗੁਪਾਲ ਤੇ ਆਸਾ ਮੁਹੰਮਦ ਸਫਦਰ ਜਿਹੇ ਲੋਕ ਜਲਸੇ ਵਿਚ ਸ਼ਾਮਿਲ ਹੋਏ। ਜਲਸੇ ਦੇ ਪ੍ਰਧਾਨ ਸਰਦਾਰ ਹਰਚੰਦ ਸਿੰਘ ਲਾਇਲਪੁਰ ਸਨ। ਨਾ-ਮਿਲਵਰਤਨ ਦਾ ਮਤਾ ਵੀ ਪਾਸ ਹੋਇਆ ਤੇ ਗੁਰਦੁਆਰਾ ਸੁਧਾਰ ਲਹਿਰ ਸੰਬੰਧੀ ਵੀ ਲੈਕਚਰ ਹੋਏ। ਨਨਕਾਣੇ ਸਾਹਿਬ ਦੇ ਮਹੰਤਾਂ ਦੀਆਂ ਕਰਤੂਤਾਂ ਦੀ ਖਾਸ ਚਰਚਾ ਹੋਈ। ਨਨਕਾਣਾ ਸਾਹਿਬ ਦੇ ਮਹੰਤ ਇਤਨੇ ਕੁਕਰਮੀ ਸਨ ਕਿ ਆਪਣੇ ਘੋੜਿਆਂ ਨੂੰ ਵੀ ਸ਼ਰਾਬ ਪਿਲਾਉਂਦੇ ਸਨ ਤੇ ਆਈਆਂ ਬੀਬੀਆਂ ਦਾ ਸਤ ਵੀ ਭੰਗ ਕਰਦੇ ਸਨ। ਇਸ ਜਲਸੇ ਵਿਚ ਅਜਿਹੀਆਂ ਕਰਤੂਤਾਂ ਜਦੋਂ ਆਪ ਨੇ ਸੁਣੀਆਂ ਤਾਂ ਜਨਮ ਅਸਥਾਨ ਨਨਕਾਣਾ ਸਾਹਿਬ ਦੇ ਪ੍ਰਬੰਧ ਨੂੰ ਸੁਧਾਰਨ ਦਾ ਖਿਆਲ ਮਨ ਵਿਚ ਪੱਕਾ ਹੋ ਗਿਆ। ਨਵੰਬਰ 1920 ਨੂੰ ਨਨਕਾਣਾ ਸਾਹਿਬ ਵਿਚ ਇਕ ਭਾਰੀ ਦੀਵਾਨ ਰੱਖਿਆ ਗਿਆ।

ਦੀਵਾਨ ਵਿਚ ਕਿਸੇ ਨੇ ਸ਼ਕਾਇਤ ਕੀਤੀ ਕਿ ਜਿਸ ਵਿਅਕਤੀ ਨੇ ਵੱਡੀ ਗਾਤਰੇ ਵਾਲੀ ਕਿਰਪਾਨ ਪਾਈ ਹੋਵੇ ਉਸ ਨੂੰ ਮਹੰਤ ਗੁਰਦੁਆਰਾ ਜਨਮ ਅਸਥਾਨ ਮੱਥਾ ਟੇਕਣ ਲਈ ਅੰਦਰ ਜਾਣ ਨਹੀਂ ਦਿੰਦੇ। ਆਪ ਦੀ ਜੱਥੇਦਾਰੀ ਵਿਚ ਪੰਜ ਪਿਆਰੇ ਨੀਅਤ ਹੋਏ। ਵੱਡੀਆਂ ਕਿਰਪਾਨਾਂ ਪਾ ਕੇ ਮੱਥਾ ਟੇਕਣ ਲਈ ਜਦ ਇਹ ਤਿਆਰ ਹੋਏ ਤਾਂ ਤੀਹ ਹਜ਼ਾਰ ਲੋਕ ਵੀ ਨਾਲ ਹੀ ਤਿਆਰ ਹੋ ਗਏ। ਮਹੰਤ ਨਰੈਣ ਦਾਸ ਦੀ ਸ਼ਹਿ 'ਤੇ ਨਾਂਗੇ ਸਾਧ ਧੂਣੀਆਂ 'ਚੋਂ ਚੁਆਤੀਆਂ ਕੱਢ ਕੇ ਲੜਨ ਲਈ ਤਿਆਰ ਹੋ ਗਏ। ਮਹੰਤ ਨੇ ਕੁਝ ਮੁਸਲਮਾਨ ਵੀ ਬੰਦੂਕਾਂ ਸਮੇਤ ਅੰਦਰ ਖੜੇ ਕੀਤੇ ਹੋਏ ਸਨ। ਪੁਲੀਸ ਸੁਪਰਟੰਡੈਂਟ ਨੇ ਵੀ ਦਖਲ-ਅੰਦਾਜ਼ੀ ਕਰਨ ਦਾ ਯਤਨ ਕੀਤਾ। ਲਛਮਣ ਸਿੰਘ ਦੀ ਅਗਵਾਈ ਵਿਚ ਕ੍ਰਿਪਾਨਧਾਰੀ ਸੰਗਤਾਂ ਗੁਰਦੁਆਰਾ ਜਨਮ ਅਸਥਾਨ ਚਲੀਆਂ ਗਈਆਂ। ਜੱਥੇਦਾਰ ਨੇ ਭਾਸ਼ਣ ਦਿੱਤਾ ਕਿ ਉਹ ਤਾਂ ਗੁਰੂ ਘਰ ਸ਼ਰਧਾ ਨਾਲ ਮੱਥਾ

ਟੇਕਣ ਆਏ ਹਨ। ਜੱਥੇਦਾਰ ਦੀ ਨਿਡਰਤਾ ਭਰੀ ਸਿਆਣਪ ਨਾਲ ਤੇ ਸਿੱਖਾਂ ਦੀ ਸ਼ਾਂਤੀ ਕਾਰਨ ਝਗੜਾ ਹੋਣੋਂ ਟਲ ਗਿਆ।[2]

ਜੱਥੇਦਾਰ ਲਛਮਣ ਸਿੰਘ ਨੂੰ ਗੁਰਦੁਆਰਾ ਪ੍ਰਬੰਧ ਵਿਚ ਆਈ ਗਿਰਾਵਟ ਦਾ ਬੜਾ ਦੁੱਖ ਸੀ। ਨਨਕਾਣਾ ਸਾਹਿਬ ਤਾਂ ਕੀ, ਲਗਭਗ ਹਰ ਗੁਰਦੁਆਰੇ ਵਿਚ ਮਹੰਤ-ਗਰਦੀ ਦਾ ਬੋਲ ਬਾਲਾ ਸੀ। ਪ੍ਰੰਤੂ ਨਨਕਾਣਾ ਸਾਹਿਬ ਦੇ ਮਹੰਤ ਨਾਰਾਇਣ ਦਾਸ ਦਾ ਹਾਲ ਸਭ ਤੋਂ ਭੈੜਾ ਸੀ। ਉਸ ਨੇ ਇਕ ਮਿਰਾਸਣ ਰੱਖੀ ਸੀ, ਜਿਸ ਤੋਂ ਉਹਦੇ ਦੋ ਪੁੱਤਰ ਤੇ ਦੋ ਧੀਆਂ ਸਨ। 1917 ਵਿਚ ਮਹੰਤ ਨੇ ਜਨਮ ਅਸਥਾਨ 'ਤੇ ਕੰਜਰੀਆਂ ਦਾ ਨਾਚ ਨਚਾਇਆ ਸੀ ਤਾਂ ਸਿੱਖਾਂ ਵਿਚ ਰੋਸ ਫੈਲ ਗਿਆ। ਮਹੰਤ ਨੂੰ ਹਟਾਏ ਜਾਣ ਲਈ ਸਰਕਾਰ ਤੋਂ ਮੰਗ ਕੀਤੀ ਗਈ। ਪਰ ਕੌਣ ਸੁਣਦਾ ਸੀ ? 1918 ਵਿਚ ਇਕ ਰਿਟਾਇਰਡ ਸਿੰਧੀ ਈ.ਏ.ਸੀ. ਨਨਕਾਣੇ ਸਾਹਿਬ ਦੇ ਦਰਸ਼ਨ ਕਰਨ ਲਈ ਆਇਆ ਤਾਂ ਇਕ ਪੁਜਾਰੀ ਨੇ ਉਸਦੀ 13 ਸਾਲਾ ਲੜਕੀ ਚੁੱਕ ਲਈ। ਪੂਰਨਮਾਸ਼ੀ ਸਮੇਂ ਜੜਾਂਵਾਲਾ ਦੀਆਂ ਛੇ ਇਸਤਰੀਆਂ ਨਾਲ ਪੁਜਾਰੀਆਂ ਵਲੋਂ ਬਲਾਤਕਾਰ ਕੀਤਾ ਗਿਆ।

ਅਜਿਹੀ ਹਾਲਤ ਅਸਹਿ ਸੀ। ਅਕਤੂਬਰ, 1920 ਵਿਚ ਪਿੰਡ ਧਾਰੋਵਾਲੀ ਵਿਚ ਇਕ ਦੀਵਾਨ ਕਰਕੇ ਨਨਕਾਣਾ ਸਾਹਿਬ ਦੇ ਸੁਧਾਰ ਲਈ ਗੁਰਮਤਾ ਪਾਸ ਕੀਤਾ ਗਿਆ। ਮਹੰਤ ਨੇ ਆਪਣੀ ਰਾਖੀ ਲਈ 400 ਆਦਮੀਆਂ ਦਾ ਪ੍ਰਬੰਧ ਕਰ ਲਿਆ। 23 ਜਨਵਰੀ ਤੇ 6 ਫਰਵਰੀ 1921 ਨੂੰ ਸ਼੍ਰੋਮਣੀ ਕਮੇਟੀ ਦੇ ਸਮਾਗਮਾਂ ਵਿਚ ਨਨਕਾਣਾ ਸਾਹਿਬ ਦੇ ਸੁਧਾਰ ਉਪਰ ਵਿਚਾਰ ਹੋਈ। ਮਹੰਤ ਨੂੰ ਸੁਧਰ ਜਾਣ ਦੀ ਤਾੜਨਾ ਵਾਲੀ ਚਿੱਠੀ ਵੀ ਲਿਖੀ ਗਈ। ਭਾਈ ਲਛਮਣ ਸਿੰਘ, ਸ: ਦਲੀਪ ਸਿੰਘ, ਤੇਜਾ ਸਿੰਘ ਸਮੁੰਦਰੀ, ਭਾਈ ਕਰਤਾਰ ਸਿੰਘ ਝੱਬਰ ਤੇ ਸ੍ਰ: ਬਖਸ਼ੀਸ਼ 'ਤੇ ਆਧਾਰਤ ਕਮੇਟੀ ਬਣਾਈ ਗਈ ਜੋ ਸ੍ਰੀ ਨਨਕਾਣਾ ਸਾਹਿਬ ਵਿਚ ਲੰਗਰ ਤੇ ਦੀਵਾਨ ਦਾ ਪ੍ਰਬੰਧ ਕਰਨ ਲਈ ਅਧਿਕਾਰਤ ਕੀਤੀ ਗਈ।[3]

ਨਨਕਾਣਾ ਸਾਹਿਬ ਦੇ ਸਾਕੇ ਤੋਂ ਪਹਿਲਾ 24 ਜਨਵਰੀ, 1921 ਨੂੰ ਜਦੋਂ ਤਰਨ ਤਾਰਨ ਵਿਚ ਅਕਾਲੀ ਸੁਧਾਰਕਾਂ ਨੇ ਕਬਜ਼ਾ ਕੀਤਾ ਤਾਂ ਆਪ ਵੀ ਉਸ ਜੱਥੇ ਵਿਚ ਸ਼ਾਮਿਲ ਸਨ। ਕਿਹਾ ਜਾਂਦਾ ਹੈ ਕਿ ਉਸ ਸਮੇਂ ਆਪ ਨੇ ਅਰਦਾਸ ਕੀਤੀ ਕਿ 'ਮੇਰਾ ਸਰੀਰ ਗੁਰਦੁਆਰਾ ਨਨਕਾਣਾ ਸਾਹਿਬ ਦੇ ਪ੍ਰਬੰਧ ਨੂੰ ਸੁਧਾਰਨ ਲਈ ਲੱਗੇ।'

23-24 ਜਨਵਰੀ ਤੇ 6 ਫਰਵਰੀ, 1921 ਨੂੰ ਜਦੋਂ ਨਨਕਾਣਾ ਸਾਹਿਬ ਦੇ ਸੁਧਾਰ ਲਈ ਵਿਚਾਰ ਕੀਤੀ ਗਈ ਤੇ ਪ੍ਰਬੰਧ ਲਈ ਕਮੇਟੀ ਦਾ ਗਠਨ ਹੋਇਆ ਤਾਂ ਸਿੱਖ ਪੰਥ ਵਿਚ ਅਥਾਹ ਜੋਸ਼ ਭਰ ਗਿਆ। ਜ਼ਿਲ੍ਹਾ ਸ਼ੇਖੂਪਰਾ ਤੇ ਲਾਇਲਪੁਰ ਵਿਚ ਦੀਵਾਨ ਕੀਤੇ ਗਏ। ਭਾਈ ਲਛਮਣ ਸਿੰਘ ਨੇ ਵੀ ਜੱਥਾ ਤਿਆਰ ਕਰਨਾ ਸ਼ੁਰੂ ਕਰ ਦਿੱਤਾ। ਨਨਕਾਣਾ ਸਾਹਿਬ ਦੇ ਦੀਵਾਨ ਨੂੰ ਸਫਲ ਬਣਾਉਣ ਲਈ ਭਾਈ ਲਛਮਣ ਸਿੰਘ, ਸ੍ਰ: ਤੇਜਾ ਸਿੰਘ ਸਮੁੰਦਰੀ, ਮਾਸਟਰ ਤਾਰਾ

2. *ਉਹੀ, ਪੰਨਾ 280*
3. *ਗਿਆਨੀ ਪ੍ਰਤਾਪ ਸਿੰਘ, ਅਕਾਲੀ ਲਹਿਰ, ਪੰਨਾ 100-101*

ਸਿੰਘ, ਭਾਈ ਕਰਤਾਰ ਸਿੰਘ ਝੱਬਰ, ਸ੍ਰ: ਤੇਜਾ ਸਿੰਘ ਚੂਹੜਕਾਣਾ, ਸ: ਸੁੱਚਾ ਸਿਘ ਜੈਚਕ, ਭਾਈ ਬੂਟਾ ਸਿੰਘ ਚੱਕ 204 ਤੇ ਸ: ਰਾਜਾ ਸਿੰਘ ਜੜ੍ਹਾਂ ਵਾਲਾ ਇਸ ਤਹਿਰੀਕ ਨੂੰ ਚਲਾ ਰਹੇ ਸਨ। ਸਿੰਘਾਂ ਨੇ 19 ਫਰਵਰੀ ਨੂੰ ਨਨਕਾਣਾ ਸਾਹਿਬ ਪੁੱਜਣ ਦਾ ਫੈਸਲਾ ਕੀਤਾ ਸੀ।[4] ਉਧਰੋਂ ਮਹੰਤ ਨਾਰਾਇਣ ਦਾਸ ਨੇ ਵੀ ਵਿਰੋਧਤਾ ਕਰਨ ਲਈ ਤਿਆਰੀ ਆਰੰਭ ਦਿੱਤੀ। ਸਰਕਾਰ ਮਹੰਤ ਦੀ ਪਿੱਠ 'ਤੇ ਸੀ। ਸੁਲਹ ਸਫਾਈ ਦਾ ਰਾਹ ਕੱਢਣ ਲਈ 7 ਫਰਵਰੀ ਨੂੰ ਮਹੰਤ ਨਾਲ ਮੀਟਿੰਗ ਕੀਤੀ ਜਾਣੀ ਸੀ, ਪਰ ਮਹੰਤ ਨ ਆਇਆ। ਫਿਰ 14 ਫਰਵਰੀ, 1921 ਨੂੰ ਸ਼ੇਖੂਪੁਰਾ ਵਿਚ ਵੀ ਸਾਂਝੀ ਮੀਟਿੰਗ 'ਚੋਂ ਉਹ ਗੈਰ-ਹਾਜ਼ਰ ਰਿਹਾ। ਮਹੰਤ ਨੇ 4 ਤੋਂ 6 ਮਾਰਚ, 1921 ਨੂੰ ਹੋਣ ਵਾਲੀ ਮੀਟਿੰਗ ਵਿਚ ਹਾਜ਼ਰ ਹੋਣ ਵਾਲੇ ਚੋਟੀ ਦੇ ਅਕਾਲੀ ਲੀਡਰਾਂ ਨੂੰ ਕਤਲ ਕਰਨ ਦੀ ਸਾਜਿਸ਼ ਤਿਆਰ ਕਰ ਲਈ। ਇਸ ਗੱਲ ਦਾ ਪਤਾ ਸ੍ਰ: ਕਰਤਾਰ ਸਿੰਘ ਝੱਬਰ ਨੂੰ ਆਪਣੇ ਇਕ ਵਿਸ਼ਵਾਸਪਾਤਰ ਅਵਤਾਰ ਸਿੰਘ ਤੋਂ ਲੱਗਾ ਜੋ ਮਹੰਤ ਨਰਾਇਣ ਦਾਸ ਨਾਲ ਹੀ ਰਹਿੰਦਾ ਸੀ।

ਅਕਾਲੀ ਅਖ਼ਬਾਰ ਦੇ ਦਫ਼ਤਰ ਵਿਚ ਇਕ ਇਕਤ੍ਰੱਤਾ ਅਕਾਲੀ ਮੁਖੀਆਂ ਦੀ ਹੋਈ ਜਿਸ ਵਿਚ ਫੈਸਲਾ ਕੀਤਾ ਗਿਆ ਕਿ ਅੰਤਿਮ ਦਿਨ ਨਿਯਤ ਕੀਤੇ ਬਿਨਾਂ ਕੋਈ ਜੱਥਾ ਨਨਕਾਣੇ ਸਾਹਿਬ ਨ ਜਾਵੇ। ਪਰ ਭਾਈ ਕਰਤਾਰ ਸਿੰਘ ਝੱਬਰ, ਭਾਈ ਲੱਛਮਣ ਸਿੰਘ ਤੇ ਭਾਈ ਬੂਟਾ ਸਿੰਘ ਨੇ 20 ਫਰਵਰੀ 1921 ਨੂੰ ਗੁਰਦੁਆਰਾ ਜਨਮ ਅਸਥਾਨ 'ਤੇ ਕਬਜ਼ਾ ਕਰਨ ਦੀ ਵਿਚਾਰ ਬਣਾ ਲਈ ਕਿਉਂਕਿ ਉਸ ਦਿਨ ਮਹੰਤ ਲਾਹੌਰ ਵਿਚ ਸਨਾਤਨ ਸਿੱਖ ਕਾਨਫਰੰਸ ਵਿਚ ਰੁੱਝਿਆ ਹੋਣਾ ਸੀ।[6] ਭਾਵੇਂ ਭਾਈ ਲਛਮਣ ਸਿੰਘ ਹੁਰਾਂ ਨੇ ਆਪਣੀ ਵਿਚਾਰ ਨੂੰ ਗੁਪਤ ਰੱਖਿਆ ਸੀ ਪ੍ਰੰਤੂ ਫਿਰ ਵੀ ਤੇਜਾ ਸਿੰਘ ਸਮੁੰਦਰੀ, ਮਾਸਟਰ ਤਾਰਾ ਸਿੰਘ ਤੇ ਹਰਚੰਦ ਸਿੰਘ ਲਾਇਲਪੁਰੀ ਨੂੰ ਇਸ ਦੀ ਭਿਣਕ ਪੈ ਗਈ। ਉਹ ਲਾਹੌਰ ਪਹੁੰਚੇ। ਉਹਨਾਂ ਨਾਲ ਸ: ਸਰਦੂਲ ਸਿੰਘ ਕਵੀਸ਼ਰ, ਮਾਸਟਰ ਸੁੰਦਰ ਸਿੰਘ ਲਾਇਲਪੁਰੀ, ਸ੍ਰ: ਜਸਵੰਤ ਸਿੰਘ ਝਬਾਲ ਤੇ ਭਾਈ ਦਲੀਪ ਸਿੰਘ ਵੀ ਸਲਾਹ ਮਸ਼ਵਰੇ ਲਈ ਸ਼ਾਮਿਲ ਹੋ ਗਏ। ਵਿਚਾਰ ਉਪਰੰਤ ਸ੍ਰ: ਜਸਵੰਤ ਸਿੰਘ ਝਬਾਲ ਤੇ ਭਾਈ ਦਲੀਪ ਸਿੰਘ ਦੀ ਜ਼ਿੰਮੇਵਾਰੀ ਲਾਈ ਗਈ ਕਿ ਉਹ ਜੱਥੇ ਨੂੰ ਨਨਕਾਣਾ ਸਾਹਿਬ ਜਾਣ ਤੋਂ ਰੋਕਣ। ਉਹਨਾਂ ਨੇ ਕਰਤਾਰ ਸਿੰਘ ਝੱਬਰ ਨਾਲ ਤਾਂ ਸੰਪਰਕ ਕਰ ਲਿਆ ਤੇ ਫਿਰ ਦਲੀਪ ਸਿੰਘ ਦੀ ਡਿਊਟੀ ਲਾਈ ਕਿ ਉਹ ਭਾਈ ਲੱਛਮਣ ਸਿੰਘ ਨਾਲ ਸੰਪਰਕ ਕਰੇ।[7] ਭਾਈ ਦਲੀਪ ਸਿੰਘ, ਭਾਈ ਲੱਛਮਣ ਸਿੰਘ ਦੇ ਜੱਥੇ ਨੂੰ ਚੰਦਰ ਕੋਟ ਦੇ ਅਸਥਾਨ 'ਤੇ ਨਾ ਮਿਲ ਸਕਿਆ ਪਰ ਨਨਕਾਣਾ ਸਾਹਿਬ ਪਹੁੰਚ ਕੇ ਉਸਨੇ ਭਾਈ ਸਾਹਿਬ ਨੂੰ ਪੈਗ਼ਾਮ ਪਹੁੰਚਾ ਦਿੱਤਾ ਕਿ ਉਹ ਗੁਰਦੁਆਰਾ ਜਨਮ ਅਸਥਾਨ ਨ ਜਾਣ। ਭਾਵੇਂ ਭਾਈ ਲੱਛਮਣ ਸਿੰਘ ਨੇ ਸਹਿਮਤੀ ਵਿਖਾਈ ਪ੍ਰੰਤੂ ਉਨ੍ਹਾਂ ਦੇ ਇਕ ਸਾਥੀ ਟਹਿਲ ਸਿੰਘ ਨੇ ਜ਼ੋਰ ਪਾਇਆ ਕਿ ਉਹ ਅਰਦਾਸਾ ਸੋਧ

4. *ਉਹੀ, ਪੰਨਾ 101*

5. *ਨਾਰਾਇਣ ਸਿੰਘ, ਅਕਾਲੀ ਮੋਰਚੇ ਤੇ ਝੱਬਰ, ਪੰਨਾ 101*

6. *ਹਰਜਿੰਦਰ ਸਿੰਘ ਦਿਲਗੀਰ, ਸ਼੍ਰੋਮਣੀ ਅਕਾਲੀ ਦਲ, ਜਲੰਧਰ, 1978, ਪੰਨਾ 72*

7. *ਡਾ: ਗੁਰਚਰਨ ਸਿੰਘ, ਬੱਬਰ ਅਕਾਲੀ ਮੂਵਮੈਂਟ, ਪੰਨਾ 28-29*

ਕੇ ਆਏ ਹਨ ਤੇ ਉਹਨਾਂ ਨੂੰ ਗੁਰਦੁਆਰਾ ਜਨਮ ਅਸਥਾਨ ਜ਼ਰੂਰ ਮੱਥਾ ਟੇਕਣ ਜਾਣਾ ਚਾਹੀਦਾ ਹੈ ਤੇ ਸ਼ਰਧਾ ਭੇਟ ਕਰਨੀ ਚਾਹੀਦੀ ਹੈ। ਭਾਈ ਲੱਛਮਣ ਸਿੰਘ ਜੀ ਰਜ਼ਾਮੰਦ ਹੋ ਗਏ ਅਤੇ ਜੱਥਾ ਗੁਰਦੁਆਰਾ ਜਨਮ ਅਸਥਾਨ ਦੇ ਦਰਸ਼ਨਾਂ ਨੂੰ ਤੁਰ ਪਿਆ। ਬੀਬੀਆਂ ਗੁਰਦੁਆਰਾ ਤੰਬੂ ਸਾਹਿਬ ਦੇ ਦਰਸ਼ਨਾਂ ਲਈ ਚਲੀਆਂ ਗਈਆਂ ਜਿਥੋਂ ਉਹ ਪਿੱਛੋਂ ਵਾਪਸ ਘਰਾਂ ਨੂੰ ਮੁੜ ਗਈਆਂ ਅਤੇ ਅਕਾਲੀ ਜਨਮ ਅਸਥਾਨ ਦੇ ਬਾਹਰ ਤਾਲਾਬ ਵਿਚ ਇਸ਼ਨਾਨ ਕਰਨ ਲੱਗ ਪਏ। ਕੋਈ ਛੇ ਵਜੇ ਦੇ ਕਰੀਬ ਉਹ ਗੁਰਦੁਆਰੇ ਵਿਚ ਮੱਥਾ ਟੇਕਣ ਲਈ ਦਾਖਲ ਹੋਏ। ਮਹੰਤ ਦੇ ਗੁੰਡੇ ਤੇ ਬਦਮਾਸ਼ ਅੱਗੇ ਤਿਆਰ ਬੈਠੇ ਸਨ। ਉਸਨੇ ਦਸ ਨੰਬਰੀਏ ਬਦਮਾਸ਼ਾਂ-ਰੀਹਾਨਾ, ਅਮਲੀ, ਕੁੰਦੀ, ਵਸਾਖਾ ਆਦਿ ਦੀ ਹਾਜ਼ਰੀ ਕਸੂਰ ਦੇ ਥਾਣੇ 'ਚ ਲੁਆ ਰੱਖੀ ਸੀ ਤਾਂ ਜੋ ਉਹ ਆਪਣਾ ਇਹ ਉਜ਼ਰ ਪੇਸ਼ ਕਰ ਸਕੇ ਕਿ ਜਿਨ੍ਹਾਂ ਬਦਮਾਸ਼ਾਂ ਨੂੰ ਕਾਤਲ ਆਖਿਆ ਜਾ ਰਿਹਾ ਹੈ ਉਹ ਤਾਂ ਉਸ ਦਿਨ ਨਨਕਾਣੇ ਸਾਹਿਬ ਵਿਚ ਹਾਜ਼ਰ ਹੀ ਨਹੀਂ ਸਨ।[8]

ਜਦੋਂ ਸਿੰਘ ਗੁਰਦੁਆਰੇ ਵਿਚ ਦਾਖਲ ਹੋਏ ਤਾਂ ਉਨ੍ਹਾਂ ਉੱਪਰ ਬਿਨਾਂ ਕੁਝ ਪੁੱਛਿਆਂ ਗੋਲੀਆਂ ਦੀ ਬੁਛਾੜ ਕਰ ਦਿੱਤੀ ਗਈ।[9] ਪੰਜਾਬ ਸਰਕਾਰ ਨੇ ਇਸ ਕਾਂਡ ਵਿਚ ਮਰਨ ਵਾਲਿਆਂ ਦੀ ਗਿਣਤੀ 130 ਮੰਨੀ ਸੀ। ਜਦ ਗੋਲੀ ਚਲਣ ਦੀ ਆਵਾਜ਼ ਆਈ ਤਾਂ ਭਾਈ ਦਲੀਪ ਸਿੰਘ ਸਰਦਾਰ ਉੱਤਮ ਸਿੰਘ ਦੇ ਕਾਰਖਾਨੇ 'ਚ ਬੈਠੇ ਸਨ। ਭਾਈ ਲੱਛਮਣ ਸਿੰਘ ਨੇ ਆਪਣੇ ਜੱਥੇ ਨੂੰ ਸ਼ਾਂਤ ਰਹਿਣ ਦੀ ਅਪੀਲ ਕੀਤੀ ਹੋਈ ਸੀ। ਸਵੇਰੇ ਪੌਣੇ ਛੇ ਵਜੇ ਜੱਥਾ ਜਨਮ ਅਸਥਾਨ ਵਿਚ ਦਾਖਲ ਹੋ ਗਿਆ। ਜੱਥੇਦਾਰ ਨੇ ਅੰਦਰੋਂ ਦਰਵਾਜ਼ਾ ਬੰਦ ਕਰ ਲਿਆ ਤੇ ਆਪ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠ ਗਏ। ਸੂਰਜ ਚੜ੍ਹਨ ਨਾਲ ਹੀ ਮਹੰਤ ਦੀ ਬੈਠਕ ਵਲੋਂ ਗੋਲੀ ਚਲੀ। ਮਹੰਤ ਦੇ ਗੁੰਡਿਆਂ ਨੇ ਕੋਠਿਆਂ 'ਤੇ ਚੜ੍ਹ ਕੇ ਬੰਦੂਕਾਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਗੋਲੀਆਂ ਚੁਖੰਡੀ ਵੱਲ ਆਈਆਂ ਜਿਥੇ ਮਹਾਰਾਜ ਦਾ ਪ੍ਰਕਾਸ਼ ਸੀ। ਬਾਹਰ ਬਹੁਤ ਸਾਰੇ ਸਿੰਘ ਸ਼ਹੀਦ ਹੋ ਗਏ ਤੇ ਮਹਾਰਾਜ ਦੀ ਤਾਬਿਆ ਬੈਠੇ ਭਾਈ ਲਛਮਣ ਸਿੰਘ ਦੇ ਵੀ ਗੋਲੀਆਂ ਲਗਦੀਆਂ ਰਹੀਆਂ ਪਰ ਉਹ ਅਡੋਲ ਬੈਠੇ ਰਹੇ। ਫਿਰ ਮਹੰਤ ਦੇ ਗੁੰਡੇ ਸੇਰਦਾਸ, ਲਧੂ, ਬਾਗੀ ਤੇ ਕੋਟ ਸਾਧੂ ਰਾਮ ਦਾ ਇਕ ਮਹੰਤ ਚੁਖੰਡੀ ਦੇ ਅੰਦਰ ਗਏ ਤੇ ਲਛਮਣ ਸਿੰਘ ਨੂੰ ਕੇਸਾਂ ਤੋਂ ਫੜ ਕੇ ਬਾਹਰ ਧੂਹ ਲਿਆਏ ਤੇ ਜ਼ੋਰ ਦੀ ਸੰਗਮਰਮਰ 'ਤੇ ਪਟਕਾ ਮਾਰਿਆ ਤੇ ਫਿਰ ਮਿੱਟੀ ਦਾ ਤੇਲ ਪਾ ਕੇ ਜੰਡ ਦੇ ਹੇਠਾਂ ਸਰੀਰ ਨੂੰ ਸਾੜ ਦਿੱਤਾ। ਇਹ ਭਿਆਨਕ ਸਾਕਾ 21 ਫਰਵਰੀ, 1921 ਈ: ਨੂੰ ਹੋਇਆ। ਸ਼ਹੀਦ ਲਛਮਣ ਸਿੰਘ ਦਾ ਜੀਵਨ ਦ੍ਰਿੜ੍ਹਤਾ, ਸਿਦਕ, ਦਲੇਰੀ ਤੇ ਪ੍ਰਣ ਪਾਲਣਾ ਦੀ ਇਕ ਚਮਕਦੀ ਮਿਸਾਲ ਹੈ।[10]



8. *ਸੋਹਨ ਸਿੰਘ ਜੋਸ਼, ਅਕਾਲੀ ਮੋਰਚਿਆਂ ਦਾ ਇਤਿਹਾਸ, ਪੰਨਾ 65*

9. *The Tribune, 15 ਸਤੰਬਰ 1921*

10. *ਗਿਆਨ ਗੁਰਮੁਖ ਸਿੰਘ ਮੁਸਾਫਿਰ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 283*

# ਦਲੀਪ ਸਿੰਘ ਸਾਹੋਵਾਲ

ਨਨਕਾਣਾ ਸਾਹਿਬ ਦੀ ਇਤਿਹਾਸਕ ਘਟਨਾ ਦੇ ਸ਼ਹੀਦਾਂ ਵਿਚ ਦੋ ਨਾਮ ਜੋ ਹਰ ਜ਼ਬਾਨ 'ਤੇ ਆਏ, ਉਹ ਹਨ-ਜਥੇਦਾਰ ਲਛਮਣ ਸਿੰਘ ਤੇ ਦਲੀਪ ਸਿੰਘ ਸਾਹੋਵਾਲ।[1] ਦਲੀਪ ਸਿੰਘ ਦੀ ਸ਼ਹੀਦੀ 20 ਫਰਵਰੀ 1921 ਈ: ਨੂੰ ਹੋਈ।

ਦਲੀਪ ਸਿੰਘ ਦਾ ਜਨਮ ਸਾਹੋਵਾਲ (ਜ਼ਿਲ੍ਹਾ ਸਿਆਲਕੋਟ) ਵਿਚ 1894 ਈ: (12 ਭਾਦਰੋਂ ਸੰਮਤ 1951) ਨੂੰ 3 ਵਜੇ ਦੁਪਹਿਰ ਨੂੰ ਹੋਇਆ[2]। ਆਪ ਦੀ ਮਾਤਾ ਜੀ ਦਾ ਨਾਮ ਹਰ ਕੌਰ ਤੇ ਪਿਤਾ ਦਾ ਨਾਮ ਕਰਮ ਸਿੰਘ ਸੀ। ਦਲੀਪ ਸਿੰਘ ਦੇ ਦਾਦਾ ਅਜੀਤ ਸਿਘ ਸਾਧੂ ਬਿਰਤੀ ਦੇ ਹੋਣ ਕਾਰਨ ਕਾਰੋਬਾਰ ਵੱਲ ਧਿਆਨ ਨਾ ਦੇ ਸੱਕੇ। ਜ਼ਮੀਨ ਤੇ ਹਵੇਲੀਆਂ ਗਹਿਣੇ ਪੈ ਗਏ। ਉਹਨਾਂ ਦੇ ਪਿਤਾ ਨੇ ਬਜਾਜ਼ੀ ਦੇ ਕਿੱਤੇ 'ਚੋਂ ਕਮਾਈ ਕਰਕੇ ਗਹਿਣੇ ਪਈ ਜ਼ਮੀਨ ਵੀ ਛੁਡਾਈ ਅਤੇ 1890 ਈਸਵੀ ਨੂੰ ਸਾਂਦਲ ਬਾਰ ਚੱਕ 132 ਵਿਚ ਪੰਜ ਮੁਰੱਬੇ ਮੁੱਲ ਲੈ ਲਏ। ਚੱਕ ਦਾ ਨਾਮ ਆਪਣੇ ਪਿਛਲੇ ਪਿੰਡ ਦੇ ਨਾਮ 'ਤੇ ਸਾਹੋਵਾਲ ਰੱਖਿਆ।

1896 ਈ: ਵਿਚ ਭਾਈ ਕਰਮ ਸਿੰਘ ਪਰਿਵਾਰ ਸਮੇਤ ਬਾਰ ਵਿਚ ਆ ਗਿਆ। ਦਲੀਪ ਸਿੰਘ ਨੇ ਪ੍ਰਾਇਮਰੀ ਵਿਦਿਆ ਆਪਣੇ ਪਿੰਡ ਦੇ ਸਕੂਲ ਬਾਰ ਵਿਚ ਸਾਹੋਵਾਲ ਵਿਚ ਪ੍ਰਾਪਤ ਕੀਤੀ ਤੇ ਫਿਰ ਸਾਂਗਲਾ, ਡਸਕਾ ਤੇ ਗੁਜਰਾਂਵਾਲੇ ਤੋਂ ਉਚੇਰੀ ਪੜ੍ਹਾਈ ਪ੍ਰਾਪਤ ਕੀਤੀ। ਸਾਹੋਵਾਲ ਸਾਂਗਲੇ ਤੋਂ 7 ਮੀਲ ਸੀ। ਪਹਿਲਾਂ ਉਹ ਸਾਂਗਲੇ ਦੇ ਮਿਸ਼ਨ ਸਕੂਲ ਪੜ੍ਹਨ ਲਗਿਆ ਪਰ ਛੇਤੀ ਹੀ ਉਹਦਾ ਮਨ ਉਥੋਂ ਉਚਾਟ ਹੋ ਗਿਆ ਤੇ ਉਸਦੇ ਪਿਤਾ ਨੇ ਉਸਨੂੰ ਡਸਕੇ ਦੇ ਅੰਗਰੇਜ਼ੀ ਮਿਡਲ ਸਕੂਲ ਵਿਚ ਦਾਖਲ ਕਰਵਾ ਦਿੱਤਾ। ਇਥੋਂ ਅੱਠਵੀਂ ਪਾਸ ਕਰਕੇ ਉਹ ਗੁਜਰਾਂਵਾਲੇ ਖਾਲਸਾ ਹਾਈ ਸਕੂਲ ਵਿਚ ਦਾਖਲ ਹੋ ਗਿਆ। ਇਸ ਸਕੂਲ ਵਿਚ ਧਾਰਮਿਕ ਵਿਦਿਆ ਦਾ ਵੀ ਪ੍ਰਬੰਧ ਸੀ। ਉਸ ਦੀ ਰੁਚੀ ਸਿੱਖ ਇਤਿਹਾਸ ਤੇ ਗੁਰਬਾਣੀ ਵਲ ਹੋ ਗਈ ਤੇ ਛੇਤੀ ਹੀ ਉਸ ਨੇ ਅੰਮ੍ਰਿਤ ਵੀ ਛੱਕ ਲਿਆ। ਉਸਨੂੰ ਦੂਸਰੇ ਸਾਥੀ ਛੇੜ ਵਜੋਂ ਨਿਹੰਗ ਵੀ ਆਖਦੇ ਸਨ। ਉਸ ਨੇ ਇਸ ਸਕੂਲ ਤੋਂ 1908 ਵਿਚ ਦਸਵੀਂ ਪਾਸ ਕਰ ਲਈ। ਇਸ ਸਾਲ ਉਸ ਦੀ ਸ਼ਾਦੀ ਹੋ ਗਈ। ਦਲੀਪ ਸਿੰਘ ਨੇ ਨੌਕਰੀ ਕਰਨ ਦੀ ਥਾਂ ਤੇ ਖੇਤੀਬਾੜੀ ਨੂੰ ਤਰਜੀਹ ਦਿੱਤੀ।

---

1. *ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 165*
2. *ਇਨਸਾਈਕਲੋਪੀਡੀਆ ਆਫ ਸਿੱਖਿਜ਼ਮ, ਪੰਨਾ 490 ਵਿਚ ਰਾਜਿੰਦਰ ਸਿੰਘ ਦਾ ਸੰਨ 1894 ਈ. ਲਿਖਣਾ ਤਾਂ ਠੀਕ ਹੈ ਪਰ ਮਹੀਨਾ ਜਨਵਰੀ ਲਿਖਿਆ ਹੈ, ਜੋ ਗਲਤ ਹੈ।*

ਦਲੀਪ ਸਿੰਘ ਨੇ ਦੋ ਸਾਲ ਵਾਹੀ ਕੀਤੀ ਤੇ ਫਿਰ ਵਾਹੀ ਛੱਡ ਕੇ ਸਮਾਜ ਸੇਵਾ ਵੱਲ ਧਿਆਨ ਦਿੱਤਾ। ਉਹ ਧਾਰਮਿਕ ਪੁਸਤਕਾਂ ਪੜ੍ਹਦੇ ਤੇ ਸ਼ਰਾਬ ਆਦਿ ਸਮਾਜਿਕ ਬੁਰਾਈਆਂ ਵਿਰੁੱਧ ਪ੍ਰਚਾਰ ਕਰਦੇ। ਆਪ ਨੇ ਪਿੰਡ ਵਿਚ ਗੁਰਦੁਆਰਾ ਬਣਵਾਇਆ ਤੇ ਆਪਣੇ ਘਰ ਦੇ ਨਾਲ ਹੀ ਇਕ ਕੰਨਿਆਂ ਪਾਠਸ਼ਾਲਾ ਖੋਲ੍ਹੀ ਤੇ ਇਕ ਛੋਟਾ ਜਿਹਾ ਹਸਪਤਾਲ ਵੀ ਬਣਾ ਲਿਆ।

ਸਾਂਗਲੇ ਵਿਚ ਵਪਾਰ ਲਈ ਇਕ ਜ਼ਿਮੀਂਦਾਰਾ ਕੰਪਨੀ ਚਲਾਈ। ਮਾ: ਸੁੰਦਰ ਸਿੰਘ ਲਾਇਲਪੁਰੀ ਦੇ ਉੱਦਮ ਨਾਲ ਸਾਂਗਲੇ ਵਿਚ ਖਾਲਸਾ ਮਿਡਲ ਸਕੂਲ 1904 ਈ: ਵਿਚ ਖੋਲ੍ਹਿਆ ਗਿਆ ਸੀ। ਮਾਸਟਰ ਜੀ ਦੇ ਹੋਰ ਰੁਝੇਵਿਆਂ ਕਾਰਨ ਸਕੂਲ ਦੀ ਮਾਲੀ ਹਾਲਤ ਖਰਾਬ ਹੋਣ ਲੱਗੀ ਤਾਂ ਦਲੀਪ ਸਿੰਘ ਨੇ ਸਕੱਤਰੀ ਸੰਭਾਲ ਕੇ, ਉਗਰਾਹੀ ਕਰਕੇ ਸਕੂਲ ਦੀ ਹਾਲਤ ਸੁਧਾਰੀ।

ਇਸ ਦੇ ਨਾਲ-ਨਾਲ ਉਹਨਾਂ ਗੋਜਰਾਂ ਤੇ ਸਾਂਗਲਾ ਦੇ ਗੁਰਦੁਆਰਿਆਂ ਦਾ ਪ੍ਰਬੰਧ ਵੀ ਕਾਫੀ ਠੀਕ ਕੀਤਾ। ਇਹ ਦਿਨ ਅਕਾਲੀ ਲਹਿਰ ਦੇ ਸਨ। ਸਿੱਖਾਂ ਵਿਚ ਧਾਰਮਿਕ ਜੋਸ਼ ਠਾਠਾਂ ਮਾਰ ਰਿਹਾ ਸੀ ਤੇ ਮਹੰਤਾਂ ਦੇ ਭੈੜੇ ਪ੍ਰਬੰਧ ਨੂੰ ਖਤਮ ਕਰਕੇ ਗੁਰਦੁਆਰੇ ਪੰਥ ਦੇ ਅਧੀਨ ਲਿਆਉਣ ਲਈ ਵਿਚਾਰਾਂ ਕੀਤੀਆਂ ਜਾ ਰਹੀਆਂ ਸਨ। ਇਹਨਾਂ ਦਿਨਾਂ ਵਿਚ ਆਪ ਸ਼ੇਖੂਪੁਰਾ ਅਕਾਲੀ ਜੱਥੇ ਦੇ ਜੱਥੇਦਾਰ ਥਾਪੇ ਗਏ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਵੀ ਬਣਾਏ ਗਏ।

1920 ਈ: ਵਿਚ ਸਾਂਗਲੇ ਤੋਂ ਚਾਰ ਮੀਲ ਦੀ ਵਿੱਥ 'ਤੇ ਪਿੰਡ ਧਾਰੋਵਾਲੀ ਵਿਚ ਜੱਥੇਦਾਰ ਲਛਮਣ ਸਿੰਘ ਸ਼ਹੀਦ ਦੇ ਉੱਦਮ ਨਾਲ ਇਕ ਰਾਜਸੀ ਜਲਸਾ ਹੋਇਆ। ਆਪ ਉਸ ਸਮੇਂ ਸਾਂਗਲਾ ਖਾਲਸਾ ਸਕੂਲ ਦੇ ਸਕੱਤਰ ਸਨ। ਆਪ ਨੇ ਅਧਿਆਪਕਾਂ ਤੇ ਵਿਦਿਆਰਥੀਆਂ ਨੂੰ ਜਲਸੇ 'ਚ ਜਾਣੋਂ ਇਹ ਸੋਚਕੇ ਰੋਕ ਦਿੱਤਾ ਕਿ ਸਕੂਲ ਦੀ ਪੜ੍ਹਾਈ ਦਾ ਨੁਕਸਾਨ ਹੋਵੇਗਾ। ਪਰ ਅਗਲੇ ਦਿਨ ਆਪ ਚਲੇ ਗਏ ਤੇ ਜਲਸੇ 'ਚ ਖੱਦਰ ਪਹਿਨਣ ਤੇ ਨਾ-ਮਿਲਵਰਤਨ ਦਾ ਪ੍ਰਣ ਲੈ ਆਏ[3]। ਆਪ ਨੇ ਸਕੂਲ ਨਾਲੋਂ ਸੰਬੰਧ ਤੋੜ ਲਿਆ ਤੇ ਸੁਦੇਸ਼ੀ ਦੇ ਪ੍ਰਚਾਰ ਵਿਚ ਲੱਗ ਗਏ।

ਸਾਂਗਲਾ ਸਕੂਲ ਦਾ ਮਾਸਟਰ ਵਜ਼ੀਰ ਸਿੰਘ ਆਪ ਦਾ ਮਿੱਤਰ ਸੀ। ਉਹ ਪ੍ਰੇਰਣਾ ਦੇ ਰਿਹਾ ਸੀ ਕਿ ਸਕੂਲ ਦਾ ਕੰਮ ਨਾ ਛੱਡੋ। ਆਪ ਦਾ ਇਕੋ ਉੱਤਰ ਹੁੰਦਾ ਸੀ ਕਿ ਨਨਕਾਣਾ ਸਾਹਿਬ ਦੇ ਗੁਰਦੁਆਰੇ ਦੇ ਸੁਧਾਰ ਪਿਛੋਂ ਹੀ ਇਸ ਬਾਰੇ ਸੋਚਿਆ ਜਾਵੇਗਾ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ 4-6 ਮਾਰਚ 1921 ਵਾਲੇ ਦਿਨ ਨਨਕਾਣਾ ਸਾਹਿਬ ਵਿਚ ਮਹੰਤ ਦੇ ਭੈੜੇ ਪ੍ਰਬੰਧ ਬਾਰੇ ਰੋਸ ਪ੍ਰਗਟ ਕਰਨ ਲਈ ਇਕੱਠ ਕਰਨ ਦਾ ਮਤਾ ਪਾਸ ਕਰ ਚੁੱਕੀ ਸੀ। 23 ਜਨਵਰੀ ਤੇ 6 ਫਰਵਰੀ, 1921 ਨੂੰ ਸ੍ਰੀ ਅਕਾਲ ਤਖ਼ਤ ਤੇ ਸ਼੍ਰੋਮਣੀ ਕਮੇਟੀ ਦੇ ਸਮਾਗਮ ਹੋਏ ਜਿਨ੍ਹਾਂ ਵਿਚ ਸ੍ਰੀ ਨਨਕਾਣਾ ਸਾਹਿਬ ਦੇ ਸੁਧਾਰ ਪੁਰ ਵਿਚਾਰ ਕੀਤੀ

3. *ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 167*

ਗਈ [4]। ਇਸ ਸਮੇਂ ਕਮੇਟੀ ਵਲੋਂ ਮਹੰਤ ਨੂੰ ਇਕ ਚਿੱਠੀ ਵੀ ਲਿਖੀ ਗਈ ਕਿ ਉਹ ਗੁਰਦੁਆਰੇ ਦੇ ਪ੍ਰਬੰਧ ਵਿਚ ਸੁਧਾਰ ਕਰੇ। 4-6 ਮਾਰਚ ਨੂੰ ਲੰਗਰ ਤੇ ਦੀਵਾਨ ਦਾ ਪ੍ਰਬੰਧ ਕਰਨ ਲਈ ਭਾਈ ਲਛਮਣ ਸਿੰਘ, ਦਲੀਪ ਸਿੰਘ, ਸ੍ਰ: ਤੇਜਾ ਸਿੰਘ ਸਮੁੰਦਰੀ, ਭਾਈ ਕਰਤਾਰ ਸਿੰਘ ਝੱਬਰ ਤੇ ਸ੍ਰ: ਬਖਸ਼ੀਸ਼ ਤੇ ਆਧਾਰਿਤ ਕਮੇਟੀ ਬਣਾਈ ਗਈ।

ਦਲੀਪ ਸਿੰਘ ਜਦੋਂ 18 ਫਰਵਰੀ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਮੀਟਿੰਗ ਵਿਚ ਭਾਗ ਲੈਣ ਲਈ ਗਏ ਤਾਂ ਉਹਨਾਂ ਨੂੰ ਮਾਸਟਰ ਤਾਰਾ ਸਿੰਘ ਤੇ ਤੇਜਾ ਸਿੰਘ ਸਮੁੰਦਰੀ ਨੇ ਦੱਸਿਆ ਕਿ ਜੱਥੇਦਾਰ ਲਛਮਣ ਸਿੰਘ ਤੇ ਕਰਤਾਰ ਸਿੰਘ ਝੱਬਰ 19-20 ਫਰਵਰੀ ਨੂੰ ਗੁਰਦੁਆਰਾ ਜਨਮ ਅਸਥਾਨ ਨਨਕਾਣਾ ਸਾਹਿਬ ਉਪਰ ਕਬਜ਼ਾ ਕਰਨ ਦੀ ਯੋਜਨਾ ਬਣਾਈ ਬੈਠੇ ਹਨ। ਦਲੀਪ ਸਿੰਘ ਦਾ ਕਾਫੀ ਰਸੂਖ ਹੋਣ ਕਾਰਨ ਬਾਰ ਦੇ ਜੱਥੇਦਾਰਾਂ ਨੂੰ ਅਜਿਹਾ ਨ ਕਰਨ ਤੋਂ ਰੋਕਣ ਲਈ ਭੇਜਿਆ ਗਿਆ। ਦਲੀਪ ਸਿੰਘ ਕਰਤਾਰ ਸਿੰਘ ਝੱਬਰ ਨੂੰ ਗੁਰਦੁਆਰਾ ਖਰਾ ਸੌਦਾ ਜਾ ਕੇ ਮਿਲਿਆ। ਉਹ ਤਾਂ ਮੰਨ ਗਏ ਪਰ ਇਹ ਵੀ ਫੈਸਲਾ ਕੀਤਾ ਗਿਆ ਕਿ ਲਛਮਣ ਸਿੰਘ ਨੂੰ ਪੰਥ ਦਾ ਹੁਕਮ ਦੱਸ ਦਿੱਤਾ ਜਾਵੇ ਜੋ ਨਨਕਾਣਾ ਸਾਹਿਬ ਦੇ ਰਾਹ ਤੁਰ ਪਏ ਹਨ। ਇਹ ਹੁਕਮ ਛੇ ਪ੍ਰਮੁੱਖ ਸਿੱਖਾਂ ਵਲੋਂ ਤਿਆਰ ਕੀਤਾ ਗਿਆ। ਇਹਨਾਂ ਛੇ ਆਗੂਆਂ ਦਾ ਹੁਕਮ ਲੈ ਕੇ ਦਲੀਪ ਸਿੰਘ ਚੰਦਰਕੋਟ ਦੀ ਝਾਲ ਤੇ ਪਹੁੰਚ ਗਿਆ, ਪਰ ਲਛਮਣ ਸਿੰਘ ਨਾਲ ਸੰਪਰਕ ਨ ਹੋ ਸਕਿਆ। ਦਲੀਪ ਸਿੰਘ ਨੇ ਵਰਿਆਮ ਸਿੰਘ ਨੂੰ ਲਛਮਣ ਸਿੰਘ ਦੀ ਭਾਲ ਵਿਚ ਭੇਜਿਆ ਤੇ ਉਹ ਆਪ ਉੱਤਮ ਸਿੰਘ ਦੇ ਕਾਰਖਾਨੇ ਵਿਚ ਆਰਾਮ ਕਰਨ ਲਈ ਚਲਿਆ ਗਿਆ। ਵਰਿਆਮ ਸਿੰਘ ਨੇ ਹੁਕਮਨਾਮਾ ਲਛਮਣ ਸਿੰਘ ਨੂੰ ਦੇ ਦਿੱਤਾ ਪਰ ਅੱਗੋਂ ਉਸਨੇ ਇਹ ਉੱਤਰ ਦਿੱਤਾ, "ਅਸੀਂ ਅਰਦਾਸਾ ਸੋਧ ਕੇ ਤੁਰੇ ਹਾਂ ਤੇ ਅਸੀਂ ਆਪਣੇ ਪ੍ਰਣ ਤੋਂ ਪਿੱਛੇ ਹਟ ਨਹੀਂ ਸਕਦੇ।" ਉਹ ਸ਼ਬਦ ਪੜ੍ਹਦੇ ਅੱਗੇ ਵੱਧਦੇ ਗਏ ਤਾਂ ਮਹੰਤ ਨਾਰਾਇਣ ਦਾਸ ਦੇ ਗੁੰਡਿਆਂ ਨੇ ਗੋਲੀਆਂ ਦਾ ਮੀਂਹ ਵਰ੍ਹਾ ਦਿੱਤਾ।

ਭਾਈ ਦਲੀਪ ਸਿੰਘ ਨੇ ਜਦੋਂ ਗੋਲੀਆਂ ਦੀ ਆਵਾਜ਼ ਸੁਣੀ ਤਾਂ ਵਾਹੋਦਾਹੀ ਗੁਰਦੁਆਰਾ ਜਨਮ ਅਸਥਾਨ ਵੱਲ ਦੌੜ ਪਏ। ਕੋਲ ਬੈਠੇ ਸੱਜਣਾਂ ਨੇ ਰੋਕਣ ਦਾ ਯਤਨ ਕੀਤਾ ਪਰ ਨਿਸਫਲ। ਉਹ ਅੱਗੇ ਵੱਧਦੇ ਗਏ। ਦਰਬਾਰ ਸਾਹਿਬ ਤੋਂ ਕੁਝ ਕਦਮਾਂ ਦੀ ਵਿੱਥ ਤੋਂ ਮੁਨਸ਼ੀ ਵਰਿਆਮ ਸਿੰਘ ਨੇ ਪਿਛਾਂਹ ਮੁੜਨ ਦੀਆਂ ਹਾੜੇ ਕੱਢਦੀਆਂ ਆਵਾਜ਼ਾਂ ਵੀ ਮਾਰੀਆਂ ਪਰ ਦਲੀਪ ਸਿੰਘ ਦਰਸ਼ਨੀ ਡਿਉਢੀ ਦੇ ਦੱਖਣੀ ਪਾਸੇ ਇਕ ਟਾਹਲੀ ਦੇ ਬ੍ਰਿੱਛ ਹੇਠ ਪਹੁੰਚ ਗਏ। ਆਪ ਦੇ ਸਿਰ 'ਤੇ ਸਫੈਦ ਦਸਤਾਰ ਸੀ। ਛਵੀਆਂ ਵਾਲੇ ਆਪ ਦੇ ਗਿਰਦ ਜਮ੍ਹਾਂ ਹੋ ਗਏ। ਆਪ ਨੇ ਕਿਹਾ, "ਮੈਂ ਮਹੰਤ ਨੂੰ ਮਿਲਣ ਆਇਆ ਹਾਂ। ਜਦੋਂ ਕਿਸੇ ਗੁੰਡੇ ਨੇ ਹੁੱਝ ਮਾਰੀ ਤਾਂ ਆਪ ਦੀ ਕੋਟ ਹੇਠੋਂ ਕਿਰਪਾਨ ਨੰਗੀ ਹੋ ਗਈ। ਬਸ ਛਵ੍ਹੀਆਂ ਦੇ ਕਈ ਵਾਰ ਹੋਏ। ਆਪ ਦੀ ਦੇਹ ਨੂੰ ਘਸੀਟ ਕੇ

*4. ਗਿਆਨੀ ਪਰਤਾਪ ਸਿੰਘ, ਗੁਰਦੁਆਰਾ ਸੁਧਾਰ ਅਰਥਾਤ ਅਕਾਲੀ ਲਹਿਰ, ਪੰਨਾ 100*

ਇਕ ਭਖ ਰਹੀ ਆਵੀ ਵਿਚ ਸੁੱਟ ਦਿੱਤਾ ਗਿਆ[6]। ਆਪ ਦੀ ਸ਼ਹਾਦਤ 20 ਫਰਵਰੀ 1921 ਨੂੰ ਹੋਈ, ਉਸ ਸਮੇਂ ਆਪ ਦੀ ਉਮਰ 26 ਸਾਲ 5 ਮਹੀਨੇ ਅਠਾਈ ਦਿਨ ਦੀ ਸੀ।



5. *Encyclopaedia of Sikhism P. 491*

6. *ਗੁਰਮੁਖ ਸਿੰਘ ਮੁਸਾਫਿਰ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 170 ਪ੍ਰੰਤੂ Encyclopaedia of Sikhism p.491 ਵਿਚ ਲਿਖਿਆ ਹੈ ਕਿ ਮਹੰਤ ਨਾਰਾਇਣ ਦਾਸ ਨੇ ਹੀ ਆਪਣੇ ਪਿਸਤੌਲ ਨਾਲ ਦਲੀਪ ਸਿੰਘ ਤੇ ਮੁਨਸ਼ੀ ਵਰਿਆਮ ਸਿੰਘ ਨੂੰ ਮਾਰ ਦਿੱਤਾ। ਅਕਾਲੀ ਲਹਿਰ ਦੇ ਲੇਖਕ ਗਿਆਨੀ ਪਰਤਾਪ ਸਿੰਘ ਪੰਨਾ 102 ਵਿਚ ਵੀ ਦਲੀਪ ਸਿੰਘ ਤੇ ਉਹਦੇ ਸਾਥੀ ਨੂੰ ਛਵੀਆਂ ਨਾਲ ਕਤਲ ਕਰਨਾ ਲਿਖਦੇ ਹਨ।*

# ਬਾਲ ਸ਼ਹੀਦ ਦਰਬਾਰਾ ਸਿੰਘ

ਨਨਕਾਣਾ ਸਾਹਿਬ ਦਾ ਸ਼ਹੀਦੀ ਸਾਕਾ 20 ਫਰਵਰੀ 1921 ਈਸਵੀ ਨੂੰ ਐਤਵਾਰ ਵਾਲੇ ਦਿਨ (10 ਫੱਗਣ ਸੰਮਤ 1977 ਬਿਕਰਮੀ) ਨੂੰ ਹੋਇਆ। ਇਸ ਸਾਕੇ ਦੇ ਸ਼ਹੀਦਾਂ ਦੀ ਗਿਣਤੀ ਬਾਰੇ ਮੱਤ ਭੇਦ ਹੈ, ਵੱਖ-ਵੱਖ ਲੇਖਕਾਂ ਨੇ ਗਿਣਤੀ 86, 130, 150 ਤੇ 200 ਲਿਖੀ ਹੈ।[1]

ਸ੍ਰੀ ਨਨਕਾਣਾ ਸਾਹਿਬ ਕਮੇਟੀ ਨੇ ਸ੍ਰ: ਗੁਰਬਖਸ਼ ਸਿੰਘ ਸਮਸ਼ੇਰ ਝਬਾਲੀਆ ਦੀ ਲਿਖੀ ਪੁਸਤਕ "ਸ਼ਹੀਦੀ ਜੀਵਨ" ਪ੍ਰਕਾਸ਼ਤ ਕੀਤੀ ਜਿਸ ਵਿਚ ਲਿਖਿਆ ਹੈ ਕਿ ਸਿੰਘ ਚਾਰ ਜਥਿਆਂ ਦੀ ਸ਼ਕਲ ਵਿਚ ਸਨ ਜੋ ਗੁਰਦੁਆਰਾ ਜਨਮ ਅਸਥਾਨ ਤੇ ਕਬਜ਼ਾ ਕਰਨ ਗਏ ਸਨ। ਮਹੰਤ ਨਾਰਾਇਣ ਦਾਸ ਤੇ ਉਹਦੇ ਮੁੰਡਿਆਂ ਨੇ ਕਤਲਾਮ ਦੀ ਤਿਆਰੀ ਕੀਤੀ ਹੋਈ ਸੀ। ਤੇਲ ਦੇ ਪੀਪੇ, ਛਵ੍ਹੀਆਂ, ਗੰਡਾਸੇ, ਕਾਰਤੂਸ ਤੇ ਲੱਕੜਾਂ ਇਕੱਠੀਆਂ ਕੀਤੀਆਂ ਗਈਆਂ ਸਨ। ਜਦ ਜਥਾ ਜਨਮ ਅਸਥਾਨ ਵਿਚ ਦਾਖਲ ਹੋਇਆ, ਕਾਤਲਾਂ ਨੇ ਸਿੰਘਾਂ ਪੁਰ ਵਾਰ ਸ਼ੁਰੂ ਕਰ ਦਿੱਤੇ। ਛੱਤ ਦੇ ਉਤੋਂ ਗੋਲੀਆਂ ਚਲਾਈਆਂ ਗਈਆਂ। ਹਰੀ ਦਾਸ ਜੋਗੀ, ਗੁਰਮੁਖ ਦਾਸ, ਲੱਧਾ, ਰਾਂਝਾ, ਸ਼ੇਰ ਆਦਿਕ 2 ਕਾਤਲਾਂ ਨੇ ਸ਼ਾਂਤਮਈ ਸਿੰਘਾਂ ਨੂੰ ਗੋਲੀਆਂ ਨਾਲ ਵਿੰਨ੍ਹ ਦਿੱਤਾ। ਭਾਈ ਲੱਛਮਣ ਸਿੰਘ ਧਾਰੋਵਾਲੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਸਨ, ਉਹਨਾਂ ਨੂੰ ਵੀ ਸ਼ਹੀਦ ਕੀਤਾ ਗਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਕਈ ਗੋਲੀਆਂ ਲੱਗੀਆਂ। ਸ਼ਹੀਦ ਸਿੰਘਾਂ ਨੂੰ ਅੰਦਰ ਤੇਲ ਪਾ ਕੇ ਫੂਕਿਆ ਗਿਆ।[2]

'ਸ਼ਹੀਦੀ ਜੀਵਨ' ਵਿਚ ਸਮਸ਼ੇਰ ਸਿੰਘ ਝਬਾਲੀਆ ਨੇ ਜੋ 86 ਸਿੰਘਾਂ ਦੀ ਸੂਚੀ ਦਿੱਤੀ ਹੈ, ਉਸ ਵਿਚ ਦੋ ਸਿੰਘ ਸ੍ਰ: ਕੇਹਰ ਸਿੰਘ ਤੇ ਭਾ: ਦਰਬਾਰਾ ਸਿੰਘ ਪਿੰਡ ਜਰਗ ਪਟਿਆਲਾ ਦੇ ਹਨ। ਇਹ ਦੋਵੇਂ ਪਿਉ-ਪੁੱਤਰ ਹਨ। ਇਹਨਾਂ ਵਿਚੋਂ ਕੇਹਰ ਸਿੰਘ ਦਾ ਪੁੱਤਰ ਦਰਬਾਰਾ ਸਿੰਘ ਸਭ ਤੋਂ ਛੋਟੀ ਉਮਰ ਦਾ ਸੀ। ਉਸਦੀ ਉਮਰ ਕੇਵਲ 9 ਸਾਲ ਹੀ ਸੀ।

ਬਾਲ ਸ਼ਹੀਦ ਦਰਬਾਰਾ ਸਿੰਘ ਦਾ ਪਿਤਾ ਕੇਹਰ ਸਿੰਘ ਸੀ ਜੋ ਸ੍ਰ: ਜੀਵਨ ਸਿੰਘ ਤੇ ਮਾਤਾ ਹਰਨਾਮ ਕੌਰ ਦੇ ਘਰ 1869 ਈਸਵੀ ਵਿਚ ਜਰਗ ਰਿਆਸਤ ਪਟਿਆਲਾ ਵਿਚ ਹੋਇਆ ਸੀ।

1. *ਗੁਰਬਖਸ਼ ਸਿੰਘ ਝਬਾਲੀਆ, ਸ਼ਹੀਦੀ ਜੀਵਨ, ਪੰਨਾ 573 ਤੇ 86 ਸ਼ਹੀਦਾਂ ਦੀ ਗਿਣਤੀ ਲਿਖਦੇ ਹਨ, ਸਿਵਲ ਤੇ ਮਿਲਟਰੀ ਗਜ਼ਟ ਅਕਤੂਬਰ 23, 1921 ਵਿਚ 130, ਕਰਤਾਰ ਸਿੰਘ ਝੱਬਰ, ਸਾਕਾ ਨਨਕਾਣਾ ਤੇ ਦੂਸਰੇ ਗੁਰਦੁਆਰਿਆਂ ਤੇ ਕਬਜ਼ੇ ਲੈਣ ਦੇ ਹਾਲਾਤ (ਹੱਥ ਲਿਖਤ ਖਰੜਾ) ਪੰਨਾ 112 ਅਨੁਸਾਰ ਸ਼ਹੀਦਾਂ ਦੀ ਗਿਣਤੀ 150 ਪੰਜ ਫਰਵਰੀ 23, 1921 ਅਨੁਸਾਰ ਇਹ ਗਿਣਤੀ 200 ਹੈ।*
2. *ਗਿਆਨੀ ਪਰਤਾਪ ਸਿੰਘ, ਅਕਾਲੀ ਲਹਿਰ, ਪੰਨਾ 102*

ਅਠਾਰਾਂ ਸਾਲ ਦੀ ਉਮਰ ਵਿਚ ਕੇਹਰ ਸਿੰਘ ਪਲਟਨ ਨੰ: 2 ਵਿਚ 1887 ਈ: ਵਿਚ ਉਤਰ ਪੱਛਮੀ ਸੀਮਾ ਪ੍ਰਤੀ ਦੀ ਕੋਹਾਟ ਛਾਉਣੀ ਵਿਚ ਜਾ ਕੇ ਭਰਤੀ ਹੋ ਗਿਆ। ਉਸਨੇ ਚਿਤਰਾਲ, ਬਨੂੰ, ਟੌਂਕ, ਬਿਜੌਰ ਤੇ ਮੁੱਲਾਂ - ਪੈਵੰਦ ਦੀਆਂ ਜੰਗਾਂ ਵਿਚ ਕਮਾਲ ਦੇ ਜੌਹਰ ਦਿਖਾਏ ਤੇ 1897 ਈ: ਵਿਚ ਹਵਾਲਦਾਰ ਬਣ ਗਿਆ। ਉਹ ਚੰਗਾ ਨਿਸ਼ਾਨਚੀ ਸੀ ਤੇ ਦਲੇਰ ਵੀ ਅੰਤਾਂ ਦਾ ਸੀ। ਉਸਦੀ ਬਦਲੀ ਆਸਾਮ ਵਿਚ ਹੋਈ। ਇਕ ਦਿਨ ਉਹ ਆਪਣੇ ਅੰਗਰੇਜ਼ ਅਫਸਰ ਨਾਲ ਸ਼ੇਰ ਦਾ ਸ਼ਿਕਾਰ ਕਰਨ ਗਏ। ਉਹਨਾਂ ਨੇ ਸ਼ੇਰ ਨੂੰ ਦਰੱਖਤ ਉਪਰ ਚੜ੍ਹ ਕੇ ਮਾਰਨਾ ਸੀ। ਅਫਸਰ ਤਾਂ ਦਰੱਖਤ ਤੇ ਚੜ੍ਹ ਗਿਆ ਪਰ ਕੇਹਰ ਸਿੰਘ ਅਜੇ ਹੇਠਾਂ ਹੀ ਖੜਾ ਸੀ ਕਿ ਇਕ ਖੂੰਖਾਰ ਸ਼ੇਰ ਆ ਝਪਟਿਆ।

ਸ਼ੇਰ ਚੁੰਘੀ ਮਾਰ ਕੇ ਆਇਆ ਪਰ ਨਿਡਰ ਕੇਹਰ ਸਿੰਘ ਨੇ ਸ਼ੇਰ ਦੇ ਮੂੰਹ ਵਿਚ ਨੇਜ਼ਾ ਮਾਰਿਆ। ਨੇਜ਼ਾ ਲੱਗਣ ਕਾਰਨ ਸ਼ੇਰ ਦੀ ਸਾਹ ਨਾਲੀ ਤੇ ਧੌਣ ਪਾੜ ਗਈ। ਹਾਰ ਟੁੱਟ ਕੇ ਸ਼ੇਰ ਡਿੱਗ ਪਿਆ। ਸ਼ਹੀਦੀ ਜੀਵਨ ਦੇ ਲੇਖਕ ਗੁਰਬਖਸ਼ ਸਿੰਘ ਸਮਸ਼ੇਰ ਨੇ 1938 ਈ: ਵਿਚ ਛਾਪੀ ਪੁਸਤਕ ਵਿਚ ਕੇਹਰ ਸਿੰਘ ਦੀ ਸ਼ੇਰ ਮਾਰਦੇ ਹੋਏ ਦੀ ਫੋਟੋ ਛਾਪੀ ਸੀ ਜੋ ਦਰੱਖਤ ਤੇ ਚੜ੍ਹੇ ਹੋਏ ਅੰਗਰੇਜ਼ ਅਫਸਰ ਨੇ ਖਿੱਚੀ ਸੀ। ਕੇਹਰ ਦਾ ਅਰਥ ਵੀ ਸ਼ੇਰ ਹੁੰਦਾ ਹੈ, ਮਾਨੋਂ ਇਕ ਸ਼ੇਰ ਨੇ ਜੋ ਆਦਮੀ ਦੇ ਰੂਪ ਵਿਚ ਸੀ ਜੰਗਲ ਦੇ ਸ਼ੇਰ ਉਪਰ ਜਿੱਤ ਪ੍ਰਾਪਤ ਕਰ ਲਈ ਸੀ।

ਕੇਹਰ ਸਿੰਘ ਜਿੱਥੇ ਅੰਤਾਂ ਦਾ ਦਲੇਰ ਸੀ, ਉਥੇ ਉਹ ਇਕ ਨਿਤਨੇਮੀ, ਪੰਜ-ਬਾਣੀਆਂ ਦਾ ਪਾਠੀ ਤੇ ਸ਼ਰਧਾਵਾਨ ਸਿੱਖ ਵੀ ਸੀ। ਵੀਹ ਸਾਲ ਦੀ ਨੌਕਰੀ ਪਿਛੋਂ ਉਸਨੇ ਪੈਨਸ਼ਨ ਚਲੇ ਜਾਣਾ ਸੀ। ਤੇ ਅਜੇ ਤਕ ਭਾਵ 1907 ਈ: ਤਕ ਉਹ ਅਜੇ ਅਣਵਿਆਹਿਆ ਸੀ। ਕਰਨਾ ਰੱਬ ਦਾ, ਉਸਦੀ ਰਜਮੈਂਟ ਵਿਚ ਇਕ ਸਿੱਖ ਹਵਾਲਦਾਰ ਦੀ ਅਚਾਨਕ ਮੌਤ ਹੋ ਗਈ। ਉਸਦੀ ਜਵਾਨ ਵਹੁਟੀ ਵਿਧਵਾ ਹੋ ਗਈ ਤੇ ਉਸਦਾ ਬੱਚਾ ਵੀ ਕੋਈ ਨਹੀਂ ਸੀ। ਕੇਹਰ ਸਿੰਘ 39 ਸਾਲ ਦੀ ਉਮਰ ਵਿਚ ਵੀ ਜਵਾਨਾਂ ਨਾਲੋਂ ਵਧੇਰੇ ਜੁਆਨ ਲਗਦਾ ਸੀ। ਬਹੁਤ ਸਾਰੇ ਜਵਾਨਾਂ ਤੇ ਅਫਸਰਾਂ ਦੇ ਸਮਝਾਉਣ ਤੇ ਉਹ ਫੌਜੀ ਹਵਾਲਦਾਰ ਦੀ ਵਿਧਵਾ ਕੇਹਰ ਸਿੰਘ ਨਾਲ ਵਿਆਹ ਕਰਾਉਣ ਲਈ ਤਿਆਰ ਹੋ ਗਈ।[3] ਵਿਆਹ ਤੋਂ ਥੋੜ੍ਹੇ ਮਹੀਨੇ ਪਿਛੋਂ ਹੀ ਕੇਹਰ ਸਿੰਘ 1909 ਈ: ਵਿਚ 7 ਰੁਪੈ ਮਹੀਨਾ ਪੈਨਸ਼ਨ ਲੈ ਕੇ ਆਪਣੇ ਪਿੰਡ ਜਰਗ ਚਲਾ ਗਿਆ।

1912 ਈ: ਵਿਚ ਕੇਹਰ ਸਿੰਘ ਦੇ ਘਰ ਇਕ ਬਾਲਕ ਨੇ ਜਨਮ ਲਿਆ। ਇਹ ਬਾਲਕ ਦਰਬਾਰਾ ਸਿੰਘ ਸੀ। 21 ਦਿਨਾਂ ਪਿਛੋਂ ਬਾਲਕ ਦੀ ਮਾਂ ਰਤਨ ਕੌਰ ਆਪਣੇ ਪੁੱਤਰ ਨੂੰ ਮਾਂ-ਮਹਿੱਟਰ ਬਣਾ ਕੇ ਗੁਰੂ ਚਰਨਾਂ ਵਿਚ ਜਾ ਬਿਰਾਜੀ। ਦਾਦੀ ਮਾਂ ਹਰਨਾਮ ਕੌਰ ਨੇ ਆਪਣੇ ਪੁੱਤਰ ਦੀ ਸੰਤਾਨ ਦਾ ਪਾਲਣ ਪੋਸ਼ਣ ਗੁਰਬਾਣੀ ਦੇ ਸਲੋਕਾਂ ਦੀਆਂ ਲੋਰੀਆਂ ਦੇ ਕੇ ਕੀਤਾ। ਬਾਲਕ ਦਾਦੀ ਦੇ ਸ਼ਬਦਾਂ ਦੀਆਂ ਲੋਰੀਆਂ ਇਸ ਤਰ੍ਹਾਂ ਇਕਾਗਰ ਹੋ ਕੇ ਸੁਣਦਾ ਜਿਵੇਂ ਪਿਛਲੇ ਜਨਮ ਤੋਂ ਹੀ ਉਹ ਗੁਰੂ ਤੇ ਗੁਰਬਾਣੀ ਦਾ ਡਾਢਾ ਸ਼ਰਧਾਲੂ ਹੋਵੇ।

3. *ਪ੍ਰੋ: ਸ਼ੇਰ ਸਿੰਘ ਸ਼ੇਰ, ਬਾਲ ਸ਼ਹੀਦ ਦਰਬਾਰ ਸਿੰਘ, ਸ੍ਰੋ: ਗੁ: ਪ੍ਰ: ਕਮੇਟੀ, ਫਰਵਰੀ 1999 ਪੰਨਾ 9*

ਦਰਬਾਰਾ ਸਿੰਘ ਅਜੇ ਛੇ ਮਹੀਨਿਆਂ ਦਾ ਹੀ ਸੀ ਕਿ ਕੇਹਰ ਸਿੰਘ ਦਾ ਪਰਿਵਾਰ ਜਰਗ ਛੱਡ ਕੇ ਬਾਰ ਦੇ ਇਲਾਕੇ ਜ਼ਿਲ੍ਹਾ ਸ਼ੇਖੂਪੁਰਾ ਦੇ ਡੱਲਾ ਚੰਦਾ ਸਿੰਘ ਚੱਕ ਨੰਬਰ 85 ਵਿਚ ਚਲੇ ਗਿਆ। ਪਹਿਲਾਂ ਜ਼ਮੀਨ ਠੇਕੇ ਤੇ ਲੈਂਦੇ ਸਨ। ਮਗਰੋਂ ਕੇਹਰ ਸਿੰਘ ਤੇ ਉਸਦੇ ਦੋ ਛੋਟੇ ਭਰਾਵਾਂ ਹਰਨਾਮ ਸਿੰਘ ਤੇ ਸੇਵਾ ਸਿੰਘ ਨੇ ਪੰਜ-ਛੇ ਸਾਲਾਂ ਦੇ ਅੰਦਰ ਜ਼ਮੀਨ ਖਰੀਦ ਲਈ। ਬਾਰ ਵਿਚ ਵੱਡਾ ਹੋ ਰਿਹਾ ਦਰਬਾਰਾ ਸਿੰਘ ਸਿੱਖ ਇਤਿਹਾਸ ਵਿਚ ਬਹਾਦਰਾਂ ਦੇ ਕਾਰਨਾਮੇ ਸੁਣਦਾ ਰਹਿੰਦਾ। ਉਸਨੂੰ ਗੁਰੂ ਇਤਿਹਾਸ ਨਾਲ ਡਾਢੀ ਦਿਲਚਸਪੀ ਹੋ ਗਈ।

ਉਹ ਪੰਜ ਛੇ ਸਾਲ ਦੀ ਉਮਰ ਵਿਚ ਜਪੁਜੀ ਸਾਹਿਬ ਤੇ ਪੰਜ ਗ੍ਰੰਥੀ ਦਾ ਪਾਠ ਸ਼ੁਧ ਤੇ ਸੁਰੀਲੀ ਸੁਰ ਵਿਚ ਝੂਮ ਝੂਮ ਕੇ ਕਰ ਲਿਆ ਕਰਦਾ ਸੀ। ਉਹ ਆਪਣੇ ਪਿਤਾ ਦੇ ਗਾਤਰਾ ਪਾਇਆ ਵੇਖ ਕੇ ਕਿਹਾ ਕਰਦਾ, "ਬਾਪੂ ਜੀ, ਮੈਨੂੰ ਵੀ ਅੰਮ੍ਰਿਤ ਛਕਾਵੋ। ਮੈਂ ਵੀ ਤੁਹਾਡੇ ਵਾਂਗੂੰ ਗਾਤਰਾ ਪਾਉਣਾ ਏ।" [4] ਦਰਬਾਰਾ ਸਿੰਘ ਨੂੰ ਸੋਹਣੀ ਪੱਗ ਬੰਨ੍ਹਣ ਦਾ ਵੀ ਬੜਾ ਸ਼ੌਂਕ ਸੀ।

ਗੁਰਦੁਆਰਿਆਂ ਵਿਚ ਮਹੰਤ-ਗਰਦੀ ਦੇ ਕਾਰਨ ਸਿੱਖਾਂ ਵਿਚ ਬੜਾ ਰੋਸ ਵਧ ਰਿਹਾ ਸੀ। ਸਰਕਾਰ ਮਹੰਤਾਂ ਦੀ ਹਿਮਾਇਤ ਕਰ ਰਹੀ ਸੀ। ਹੁਣ ਸਿੱਖਾਂ ਵਿਚ ਗੁਰਦੁਆਰਿਆਂ ਦੇ ਸੁਧਾਰ ਦੀ ਚਰਚਾ ਸ਼ੁਰੂ ਹੋ ਗਈ ਸੀ। ਸਿੱਖਾਂ ਵਿਚ ਜੋਸ਼ ਵਧਦਾ ਜਾ ਰਿਹਾ ਸੀ। ਸ਼ੇਖੂਪੁਰ ਜ਼ਿਲ੍ਹੇ ਵਿਚ ਗੁਰਦੁਆਰਾ ਨਨਕਾਣਾ ਸਾਹਿਬ ਦੇ ਮਹੰਤ ਨਰੈਣ ਦਾਸ ਦੇ ਵਿਭਚਾਰੀ ਕਾਰਿਆਂ ਤੋਂ ਸਿੱਖ ਜਗਤ ਬਹੁਤ ਦੁਖੀ ਸੀ। ਜਥੇਦਾਰ ਕਰਤਾਰ ਸਿੰਘ ਝਬਰ, ਮੂਲ ਸਿੰਘ ਗਰਮੂਲਾ, ਵਰਯਾਮ ਸਿੰਘ ਗਰਮੂਲਾ, ਸੁੱਚਾ ਸਿੰਘ ਜੈਦ ਚੱਕੀਆਂ, ਧਿਆਨ ਸਿੰਘ ਚੰਨਿਆਵਲੀ, ਤੇਜਾ ਸਿੰਘ ਚੂਹੜਕਾਣਾ, ਲੱਛਮਣ ਸਿੰਘ ਧਾਰੋਵਾਲੀ, ਦਲੀਪ ਸਿੰਘ ਸਾਹੋਵਾਲੀਆ ਗੁਰਦੁਆਰਿਆਂ ਵਿਚੋਂ ਮਹੰਤ-ਗਰਦੀ ਖਤਮ ਕਰਨ ਲਈ ਬਣਾ ਜੋਸ਼ੀਲਾ ਪਰਚਾਰ ਕਰ ਰਹੇ ਸਨ।

ਕੇਹਰ ਸਿੰਘ ਦਾ ਪਿੰਡ ਡੱਲਾ ਚੰਦਾ ਸਿੰਘ ਨੰਬਰ 85 ਧਾਰੋਵਾਲ, ਤੇ ਸਾਹੋਵਾਲ ਪਿੰਡਾਂ ਦੇ ਨੇੜੇ ਹੀ ਸੀ। ਕੇਹਰ ਸਿੰਘ ਤੇ ਉਸਦਾ ਪੁੱਤਰ ਦਰਬਾਰਾ ਸਿੰਘ ਭਲਾ ਇਸ ਧਰਮ-ਉਪਕਾਰ ਦੇ ਕਾਰਜ ਵਿਚ ਕਿਵੇਂ ਪਿੱਛੇ ਰਹਿ ਸਕਦੇ ਸਨ ?

ਨਨਕਾਣਾ ਸਾਹਿਬ ਦੇ ਗੁਰਦੁਆਰਿਆਂ ਦੇ ਨਾਂ 18000 ਏਕੜ ਜ਼ਮੀਨ ਸੀ, ਪ੍ਰੰਤੂ ਮਹੰਤ ਨਾਰਾਇਣ ਦਾਸ ਲੰਗਰ ਦੇ ਪ੍ਰਬੰਧ ਵਲੋਂ ਵੀ ਬੇਪਰਵਾਹ ਸੀ ਤੇ ਯਾਤਰੀਆਂ ਸ਼ਰਧਾਲੂਆਂ ਦੀ ਸੇਵਾ ਸੰਭਾਲ ਵੱਲੋਂ ਵੀ ਬੇਮੁੱਖ। ਸਰਕਾਰ ਦਾ ਟੋਢੀ ਹੋਣ ਕਾਰਨ ਉਸਨੂੰ ਸਰਕਾਰੀ ਸਰਪਰਸਤੀ ਪ੍ਰਾਪਤ ਸੀ। ਉਹ ਸ਼ਰਾਬੀ, ਵਿਭਚਾਰੀ ਤੇ ਅੱਯਾਸ਼ੀ ਗੁੰਡਿਆਂ ਦਾ ਮੁਖੀ ਸੀ।

ਸਿੱਖਾਂ ਨੇ ਜਥੇਦਾਰ ਕਰਤਾਰ ਸਿੰਘ ਝੱਬਰ ਦੇ ਸਰਗਰਮ ਪਰਚਾਰ ਤੇ ਉਸਦੀ ਦਲੇਰੀ ਤੋਂ ਪ੍ਰਭਾਵਤ ਹੋ ਕੇ ਸ੍ਰੀ ਨਨਕਾਣਾ ਸਾਹਿਬ ਦੇ ਗੁਰਦੁਆਰਿਆਂ ਨੂੰ ਮਹੰਤ ਦੇ ਪੰਜੇ 'ਚੋਂ ਛੁਡਾਉਣ ਦਾ ਇਰਾਦਾ ਕਰ ਲਿਆ। ਮਿਥੀ ਵਿਉਂਤ ਅਨੁਸਾਰ ਜਥੇਦਾਰ ਕਰਤਾਰ ਸਿੰਘ ਝਬਰ, ਜਥੇਦਾਰ ਲਛਮਣ ਸਿੰਘ ਧਾਰੋਵਾਲ, ਦਲੀਪ ਸਿੰਘ ਸਾਹੋਵਾਲ ਪਿੰਡ ਪਿੰਡ ਜਾ ਕੇ ਦੀਵਾਨ ਸਜਾ ਕੇ

4. *ਉਹੀ, ਪੰਨਾ 11*

ਸ਼ਹੀਦੀ ਜਥਿਆਂ ਵਿਚ ਆਪਣੀ ਖੁਸ਼ੀ ਨਾਲ ਜਾਨ ਕੁਰਬਾਨ ਕਰਨ ਵਾਲਿਆਂ ਦੇ ਨਾਵਾਂ ਦੀਆਂ ਸੂਚੀਆਂ ਤਿਆਰ ਕਰਦੇ। ਇਕ ਦਿਨ ਜਥੇਦਾਰ ਲਛਮਣ ਸਿੰਘ ਤੇ ਦਲੀਪ ਸਿੰਘ ਕੁਝ ਸਿੰਘਾਂ ਨਾਲ ਕੇਹਰ ਸਿੰਘ ਦੇ ਪਿੰਡ ਆਏ। ਦੀਵਾਨ ਵਿਚ ਸਭ ਤੋਂ ਪਹਿਲਾਂ ਕੇਹਰ ਸਿੰਘ ਨੇ ਸ਼ਹੀਦ ਹੋਣ ਲਈ ਆਪਣਾ ਨਾਂ ਲਿਖਵਾਇਆ। ਕੁਝ ਹੋਰ ਸਿੰਘਾਂ ਨੇ ਵੀ ਨਾਮ ਲਿਖਵਾਏ। ਕਾਕਾ ਦਰਬਾਰਾ ਸਿੰਘ ਵੀ ਆਪਣੇ ਬਾਪੂ ਨੂੰ ਆਪਣਾ ਨਾਮ ਲਿਖਵਾਉਣ ਲਈ ਜ਼ਿੱਦ ਕਰਨ ਲੱਗਾ, ਪਰ 9 ਸਾਲ ਦੇ ਬੱਚੇ ਦਾ ਨਾਮ ਸ਼ਹੀਦੀ ਜਥੇ ਵਿਚ ਜਥੇਦਾਰ ਨੇ ਲਿਖਣਾ ਹੀ ਨਹੀਂ ਸੀ।

ਦਰਬਾਰਾ ਸਿੰਘ ਨੇ ਉਸ ਵਕਤ ਤੋਂ ਹੀ ਰੱਟ ਲਾਉਣੀ ਸ਼ੁਰੂ ਕਰ ਦਿੱਤੀ, "ਮੈਂ ਵੀ ਬਾਪੂ ਨਾਲ ਹੀ ਸ਼ਹੀਦ ਹੋਵਾਂਗਾ। ਮੈਂ ਮਰਨਾ ਤੇ ਹੈ ਹੀ ਨਹੀਂ। ਸ਼ਹੀਦ ਮਰਦੇ ਨਹੀਂ।" [5]

ਜਥੇਦਾਰ ਕਰਤਾਰ ਸਿੰਘ ਝੱਬਰ ਤੇ ਜਥੇਦਾਰ ਲਛਮਣ ਸਿੰਘ ਨੇ ਫੈਸਲਾ ਕਰ ਲਿਆ ਕਿ ਉਹ ਪਿੰਡਾਂ 'ਚੋਂ ਚਾਲੇ ਪਾ ਕੇ 19 ਫਰਵਰੀ ਨੂੰ ਨਨਕਾਣਾ ਸਾਹਿਬ ਪਹੁੰਚਣਗੇ। ਉਧਰ ਲਾਹੌਰ ਅਕਾਲੀ ਅਖਬਾਰ ਦੇ ਦਫਤਰ ਵਿਚ ਸਿੱਖ ਮੁਖੀਆਂ ਦੀ ਇਕ ਇਕੱਤ੍ਰਤਾ ਹੋਈ ਜਿਸ ਵਿਚ ਫੈਸਲਾ ਕੀਤਾ ਗਿਆ ਕਿ ਅੰਤਮ ਦਿਨ ਨਿਸਚਤ ਕੀਤੇ ਬਿਨਾਂ ਕੋਈ ਜਥਾ ਨਨਕਾਣੇ ਸਾਹਿਬ ਨਾ ਭੇਜਿਆ ਜਾਵੇ। ਭਾਈ ਕਰਤਾਰ ਸਿੰਘ ਝੱਬਰ ਤੇ ਲਛਮਣ ਸਿੰਘ ਧਾਰੋਵਾਲੀ ਆਪਣੇ ਜਥੇ ਲੈ ਕੇ ਸ੍ਰੀ ਨਨਕਾਣੇ ਸਾਹਿਬ ਪੁੱਜਣਾ ਚਾਹੁੰਦੇ ਸਨ। ਭਾਈ ਕਰਤਾਰ ਸਿੰਘ ਝੱਬਰ ਨੂੰ ਰੋਕਣ ਲਈ ਇਕ ਆਦਮੀ ਸੱਚੇ ਸੌਦੇ ਭੇਜਿਆ ਗਿਆ। ਭਾਈ ਲਛਮਣ ਸਿੰਘ ਜੀ 19 ਤਾਰੀਖ ਨੂੰ ਸ਼ਾਮ ਵੇਲੇ ਜਥਾ ਲੈ ਕੇ ਪਿੰਡੋਂ ਚਲ ਪਏ। ਭਾਈ ਕਰਤਾਰ ਸਿੰਘ ਚੰਦਰ ਕੋਟ ਦੀ ਝਾਲ ਤੇ ਪੁੱਜੇ। ਦੋਵੇਂ ਜਥੇ ਆਪਸ ਵਿਚ ਮਿਲ ਨਹੀਂ ਸਕੇ। ਪ੍ਰੰਤੂ ਭਾਈ ਲਛਮਣ ਸਿੰਘ 20 ਫਰਵਰੀ 6 ਵਜੇ ਸਵੇਰੇ ਨਨਕਾਣਾ ਸਾਹਿਬ ਪਹੁੰਚ ਚੁੱਕੇ ਸਨ। ਭਾਈ ਦਲੀਪ ਸਿੰਘ ਦੇ ਇਕ ਆਦਮੀ ਨੇ ਨਨਕਾਣਾ ਸਾਹਿਬ ਪਹੁੰਚ ਕੇ ਭਾਈ ਸਾਹਿਬ ਨੂੰ ਗੁਰਦੁਆਰੇ ਨ ਜਾਣ ਦਾ ਸੰਦੇਸ਼ ਪਹੁੰਚਾ ਤਾਂ ਦਿੱਤਾ [6] ਪ੍ਰੰਤੂ ਸਾਥੀ ਟਹਿਲ ਸਿੰਘ ਦੇ ਜ਼ੋਰ ਪਾਉਣ ਤੇ ਉਹ ਅੱਗੇ ਚਲੇ ਗਏ ਤੇ ਫਿਰ ਇਹ ਭਿਆਨਕ ਕਾਂਡ 20 ਫਰਵਰੀ 1921 ਈ: ਨੂੰ ਵਾਪਰ ਗਿਆ। [7]

ਜਥੇਦਾਰ ਲਛਮਣ ਸਿੰਘ ਧਾਰੋਵਾਲ ਦੇ ਜਥੇ ਦਾ ਇਹ ਸੁਨੇਹਾ ਲੈ ਕੇ ਧਾਰੋਵਾਲ ਦਾ ਭਾਈ ਮੰਗਲ ਸਿੰਘ ਕਿਰਪਾਨ ਬਹਾਦਰ, ਹਵਾਲਦਾਰ ਕੇਹਰ ਸਿੰਘ ਦੇ ਪਿੰਡ ਪਹੁੰਚ ਗਿਆ ਕਿ ਉਹ ਫੌਰਨ ਜਥਾ ਲੈ ਕੇ ਚੰਦਰ ਕੋਟ ਦੀ ਝਾਲ ਤੇ ਪਹੁੰਚ ਜਾਣ। ਹੁਕਮ ਮਿਲਣ ਸਾਰ ਹੀ ਕੇਹਰ ਸਿੰਘ ਨੇ ਮਾਤਾ ਹਰਨਾਮ ਕੌਰ ਦੇ ਚਰਨਾਂ ਤੇ ਸੀਸ ਝੁਕਾਇਆ ਤੇ ਭਰਾ ਭਰਜਾਈਆਂ ਨੂੰ ਆਖਰੀ ਫਤਹਿ ਬੁਲਾ ਕੇ ਤੁਰ ਪਿਆ। ਦਰਬਾਰਾ ਸਿੰਘ ਇਹ ਸਭ ਕੁਝ ਵੇਖ ਰਿਹਾ ਸੀ। ਉਹ ਆਪਣੇ ਪਿਉ ਨੂੰ ਗਲਵੱਕੜੀ ਪਾ ਕੇ ਚੰਬੜ ਗਿਆ ਤੇ ਕਹਿਣ ਲੱਗਾ, "ਬਾਪੂ, ਤੁਸਾਂ ਕਿਹਾ

---

*5. ਉਹੀ, ਪੰਨਾ 16*

*6. ਸੋਹਣ ਸਿੰਘ ਜੋਸ਼, ਅਕਾਲੀ ਮੋਰਚਿਆਂ ਦਾ ਇਤਿਹਾਸ, ਪੰਨਾ 65*

*7. ਡਾ: ਗੁਰਚਰਨ ਸਿੰਘ ਔਲਖ, ਬੱਬਰ ਅਕਾਲੀ ਲਹਿਰ, ਪੰਨਾ 28-29*

ਸੀ ਕਿ ਠੀਕ ਸਮਾਂ ਤਾਂ ਆਣ ਦੇ ! ਅੱਜ ਸਮਾਂ ਆ ਗਿਆ ਹੈ। ਮੈਂ ਤੁਹਾਡੇ ਨਾਲ ਹੀ ਜਾਵਾਂਗਾ ਤੇ ਤੇਰੇ ਨਾਲ ਹੀ ਸ਼ਹੀਦ ਹੋਵਾਂਗਾ।" [8]

ਕੇਹਰ ਸਿੰਘ ਨੇ ਆਖ਼ਰ ਦਰਬਾਰਾ ਸਿੰਘ ਦੇ ਹੱਠ ਅੱਗੇ ਹਥਿਆਰ ਸੁੱਟ ਦਿੱਤੇ ਤੇ ਕਿਹਾ, "ਪਿਆਰੇ ਪੁੱਤਰ ! ਜੱਫਾ ਛੱਡ ਦੇ। ਝੱਟ ਪੱਟ ਤਿਆਰ ਹੋ ਜਾ। ---- ਜੇ ਤੂੰ ਆਪਣੇ ਇਰਾਦੇ ਤੋਂ ਨਹੀਂ ਟਲਦਾ ਤਾਂ ਮੈਂ ਆਪਣਾ ਵਾਅਦਾ ਕਿਉਂ ਤੋੜਾਂ ?"

ਦਰਬਾਰਾ ਸਿੰਘ ਝੱਟ ਪੱਟ ਤਿਆਰ ਹੋ ਗਿਆ। ਕੇਹਰ ਸਿੰਘ 19 ਫਰਵਰੀ 1921 ਈ: ਬਾਅਦ ਦੁਪਹਿਰ ਨੂੰ ਉਹ ਆਪਣਾ ਜਥਾ ਲੈ ਕੇ ਨਿਜ਼ਾਮਪੁਰਾ ਦੇਵਾ ਸਿੰਘ ਵਾਲਾ ਚੱਕ ਪਹੁੰਚ ਗਿਆ ਜਿਥੇ ਲੰਗਰ ਪਾਣੀ ਛੱਕ ਕੇ ਜਥਾ ਰਾਤ ਦੇ ਦਸ ਵਜੇ ਉਸ ਪਿੰਡ ਦੇ ਪੰਦਰਾਂ ਸਿੰਘਾਂ ਨੂੰ ਨਾਲ ਲੈ ਕੇ ਅੱਗੇ ਤੁਰ ਪਿਆ। ਜਥਾ ਟੁਰਦਾ-ਟੁਰਦਾ ਜਰਮਨੀ ਡੱਲਾ ਚੱਕ ਨੰਬਰ 83 'ਚੋਂ ਗੁਜ਼ਰਿਆ ਜਿਥੋਂ 19 ਸਿੰਘ ਹੋਰ ਨਾਲ ਰਲ ਗਏ। ਫਿਰ ਇਹ ਜਥਾ ਕੋਟਲਾ ਕਾਹਵਲਾਂ 'ਚ ਜਥੇਦਾਰ ਲਛਮਣ ਸਿੰਘ ਦੇ ਉਸ ਜਥੇ ਨਾਲ ਜਾ ਰਲਿਆ ਜੋ ਧਾਰੋਵਾਲੀ ਤੋਂ ਤੁਰਿਆ ਸੀ। ਕੋਟਲਾ ਕਾਹਵਲਾਂ ਵਿਚ ਇਕ ਘੰਟਾ ਦੀਵਾਨ ਲੱਗਾ ਜਿੱਥੇ ਦਰਬਾਰਾ ਸਿੰਘ ਨੇ ਬੜੀ ਸੁਰੀਲੀ ਆਵਾਜ਼ 'ਚ ਇਹ ਸ਼ਬਦ ਪੜ੍ਹਿਆ :

*ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* [9]

ਇਸ ਪਿੰਡ ਤੋਂ ਫਿਰ ਇਹ ਜਥਾ ਵਧਦਾ-ਵਧਦਾ ਗੋਗੇਰਾ ਬ੍ਰਾਂਚ ਦੇ ਕੰਢੇ-ਕੰਢੇ ਟੁਰਦਾ ਟੁਰਦਾ ਗਿਆ। ਚੰਦਰ ਕੋਟ ਦੀ ਝਾਲ ਤੇ ਇਸ ਜਥੇ ਨੇ ਕਰਤਾਰ ਸਿੰਘ ਝੱਬਰ ਦੇ 2200 ਸਿੰਘਾਂ ਵਾਲੇ ਵੱਡੇ ਜਥੇ ਦੀ ਉਡੀਕ ਕੀਤੀ ਤੇ ਆਖ਼ਰ ਬਹੁਤੇ ਸਿੰਘਾਂ ਦੇ ਜ਼ਿੱਦ ਕਰਨ ਤੇ ਉਡੀਕ ਕਰਨ ਜਾਂ ਘਰਾਂ ਨੂੰ ਮੁੜਨ ਦੀ ਥਾਂ ਤੇ ਨਨਕਾਣਾ ਸਾਹਿਬ ਨੂੰ ਤੁਰ ਪਏ।

ਕੁਝ ਪੈਂਡਾ ਕੱਟਣ ਤੋਂ ਬਾਅਦ ਕੁਝ ਸਮੇਂ ਲਈ ਬਹੁਤ ਸਾਰੇ ਸਿੰਘ ਬਹਿ ਗਏ। ਉਹ ਝੱਬਰ ਦੇ ਵੱਡੇ ਜਥੇ ਤੋਂ ਅੱਗੇ ਜਾਣਾ ਨਹੀਂ ਚਾਹੁੰਦੇ ਸਨ। ਉਸ ਸਮੇਂ ਦਰਬਾਰਾ ਸਿੰਘ ਨੇ ਕਿਹਾ : "ਖਾਲਸਾ ਜੀ, ਅਸੀਂ ਘਰਾਂ ਚੋਂ ਅੱਗੇ ਨਨਕਾਣਾ ਸਾਹਿਬ ਜਾਣ ਲਈ ਆਏ ਹਾਂ, ਪਿੱਛੇ ਪਰਤਨ ਲਈ ਨਹੀਂ। ਸਾਡਾ ਸਾਥੀ ਗੁਰੂ ਆਪ ਹੈ। "ਗੁਰੂ ਮੇਰੇ ਸੰਗਿ ਸਦਾ ਹੈ ਨਾਲੇ" ਸਾਡੀ ਅਰਦਾਸ ਹੈ, ਸਾਡੇ ਨਾਲ ਸਾਡਾ ਅਟੱਲ ਇਰਾਦਾ ਹੈ। ਇਹ ਸੁਣਕੇ ਸਭ ਹੈਰਾਨ ਹੋ ਗਏ। ਹਵਾਲਦਾਰ ਕੇਹਰ ਸਿੰਘ ਵੀ ਆਪਣੇ ਪੁੱਤਰ ਨੂੰ ਸੁਣ ਵੇਖ ਨਿਹਾਲ ਹੋ ਰਿਹਾ ਸੀ। ਦਰਬਾਰਾ ਸਿੰਘ ਉਤਸ਼ਾਹ ਦਾ ਭਾਂਬੜ ਬਣਿਆ ਹੋਇਆ ਸੀ। [10]

ਜਥਾ ਹੰਭਲਾ ਮਾਰ ਕੇ ਉਠਿਆ ਤੇ ਨਨਕਾਣਾ ਸਾਹਿਬ ਲਈ ਤੁਰ ਪਿਆ। ਇਸ ਸਾਰੇ

---

*8. ਪ੍ਰੋ: ਸ਼ੇਰ ਸਿੰਘ ਸ਼ੇਰ, ਬਾਲ ਸ਼ਹੀਦ ਦਰਬਾਰਾ ਸਿੰਘ, ਪੰਨਾ 18*

*9. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ 1104*

*10. ਪ੍ਰੋ: ਸ਼ੇਰ ਸਿੰਘ, ਬਾਲ ਸ਼ਹੀਦ ਦਲਬਾਰਾ ਸਿੰਘ, ਪੰਨਾ 18*

ਆਹਰ ਦਾ ਆਹਰੀ ਦਰਬਾਰਾ ਸਿੰਘ ਸੀ।

ਇਹ ਜਥਾ ਜਿਸ ਦਾ ਆਗੂ ਲਛਮਣ ਸਿੰਘ ਧਾਰੋਵਾਲੀ ਸੀ, ਗੁਰੂ ਨਾਨਕ ਦੇਵ ਦੇ ਜਨਮ-ਅਸਥਾਨ ਦਾਖਲ ਹੋ ਗਿਆ।

ਸ਼ਹੀਦ ਲਛਮਣ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਬੈਠਕੇ ਪਾਠ ਕਰਨ ਲੱਗ ਪਿਆ। ਸਿੰਘ ਪਾਠ ਸੁਣਨ ਲਗ ਪਏ ਪਰ ਮਹੰਤ ਨੇ ਪਹਿਲਾਂ ਹੀ ਸਾਜ਼ਿਸ਼ ਘੜੀ ਹੋਈ ਸੀ। ਆਲੇ ਦੁਆਲੇ ਦੇ ਮਕਾਨਾਂ ਤੇ ਬੰਦੂਕਾਂ ਨਾਲ ਲੈਸ ਕਾਤਲ ਬਿਠਾਏ ਹੋਏ ਸਨ। ਸਿੰਘਾਂ ਦੇ ਬੈਠਦਿਆਂ ਸਾਰ ਹੀ ਚਾਰ-ਚੁਫੇਰਿਉਂ ਗੋਲੀਆਂ ਦੀ ਬੁਛਾੜ ਸ਼ੁਰੂ ਹੋ ਗਈ। ਹਵਾਲਦਾਰ ਕੇਹਰ ਸਿੰਘ ਤੇ ਕੁਝ ਹੋਰ ਸਿੰਘ ਉਸ ਚੌਖੰਡੀ ਜਾਂ ਕਮਰੇ 'ਚ ਜਾ ਬੈਠੇ ਜਿੱਥੇ ਗੁਰੂ ਨਾਨਕ ਸਾਹਿਬ ਦਾ ਜਨਮ ਹੋਇਆ ਸੀ। ਉਹਨਾਂ ਨੇ ਚੜ੍ਹਦੇ ਤੇ ਲਹਿੰਦੇ ਦੋਹਾਂ ਪਾਸਿਆਂ ਤੋਂ ਬੂਹੇ ਬੰਦ ਕਰ ਲਏ। ਚੌਖੰਡੀ ਦੇ ਚਾਰ-ਚੁਫੇਰੇ ਜ਼ਖਮੀ ਸਿੰਘ ਤੜਫ ਰਹੇ ਸਨ। ਕਾਤਲ ਹੁਣ ਗੁਰਦੁਆਰੇ ਦੇ ਅੰਦਰ ਆ ਗਏ। ਉਹਨਾਂ ਨੇ ਚੌਖੰਡੀ ਦੇ ਦਰਵਾਜ਼ੇ ਵਿਚ ਮੋਰੀ ਕਰ ਲਈ ਤੇ ਅੰਦਰ ਬੈਠੇ ਸਿੰਘਾਂ ਉਪਰ ਗੋਲੀਆਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ। ਹਵਾਲਦਾਰ ਕੇਹਰ ਸਿੰਘ ਨੂੰ ਗੋਲੀ ਨਾਲ ਭੁੰਨ ਦਿੱਤਾ ਗਿਆ। ਭਾਈ ਲਛਮਣ ਸਿੰਘ ਨੂੰ ਵੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਬੈਠਿਆਂ ਗੋਲੀ ਲੱਗੀ ਤੇ ਉਹ ਸ਼ਹੀਦ ਹੋ ਗਏ।

ਇਸ ਹਫੜਾ-ਦਫੜੀ ਵਿਚ ਅਜੇ ਕੁਝ ਸਿੰਘ ਜ਼ਿੰਦਾ ਹੀ ਸਨ ਤਾਂ ਉਹਨਾਂ ਨੇ ਦਰਬਾਰਾ ਸਿੰਘ ਨੂੰ ਇਸ ਖਿਆਲ ਨਾਲ ਫੜ ਲਿਆ ਕਿ ਨੌਂ ਸਾਲ ਦੇ ਬੱਚੇ ਨੂੰ ਬਚਾਉਣ ਲਈ ਅਲਮਾਰੀ 'ਚ ਬੰਦ ਕਰ ਦਿੱਤਾ ਜਾਵੇ। ਪ੍ਰੰਤੂ ਦਰਬਾਰਾ ਸਿੰਘ ਜਿਸਨੇ ਆਪਣੇ ਬਾਪੂ ਨੂੰ ਆਪਣੀਆਂ ਅੱਖਾਂ ਨਾਲ ਸ਼ਹੀਦ ਹੁੰਦਿਆਂ ਵੇਖਿਆ ਸੀ, ਕਹੀ ਜਾ ਰਿਹਾ ਸੀ, "ਮੈਂ ਆਪਣੇ ਬਾਪੂ ਨਾਲ ਹੀ ਸ਼ਹੀਦ ਹੋਵਾਂਗਾ, ਮੈਂ ਆਪਣੇ ਬਾਪੂ ਨਾਲ ਹੀ ਸ਼ਹੀਦ ਹੋਵਾਂਗਾ।" ਪਰ ਸਿੰਘਾਂ ਨੇ ਉਸਨੂੰ ਫੜ ਕੇ ਅਲਮਾਰੀ 'ਚ ਬੰਦ ਕਰਕੇ ਬਾਹਰੋਂ ਕੁੰਡੀ ਲਾ ਦਿੱਤੀ। ਉਹ ਅੰਦਰੋਂ ਅਲਮਾਰੀ 'ਚੋਂ ਧੱਕੇ ਮਾਰਦਾ ਰਿਹਾ। ਜ਼ਾਲਮਾਂ ਨੇ ਅਲਮਾਰੀ ਖੋਲ੍ਹੀ ਤਾਂ ਅੰਦਰੋਂ ਅੱਗੇ ਦੇ ਭਬੂਕੇ ਵਾਂਗ ਦਰਬਾਰਾ ਸਿੰਘ ਜੋਸ਼ 'ਚ ਕਹਿ ਰਿਹਾ ਸੀ, "ਮੈਂ ਤਾਂ ਆਪਣੇ ਬਾਪੂ ਨਾਲ ਹੀ ਸ਼ਹੀਦ ਹੋਵਾਂਗਾ।" ਦਰਬਾਰਾ ਸਿੰਘ ਝੱਟ ਬਾਹਰ ਨਿਕਲਿਆ। ਜ਼ਾਲਮਾਂ ਨੇ 9 ਸਾਲ ਦੇ ਬੱਚੇ ਨੂੰ ਫੜ ਲਿਆ। ਉਹਨਾਂ ਨੇ ਚੌਖੰਡੀ ਦੇ ਬਾਹਰ ਪਹਾੜ ਪਾਸੇ ਨਾਲ ਲਗਦੇ ਬਲ ਰਹੇ ਲਾਸ਼ਾਂ ਦੇ ਢੇਰ ਤੇ ਹੀ ਕੇਹਰ ਸਿੰਘ ਦੇ ਸੜ ਰਹੇ ਸਰੀਰ ਉਪਰ ਹੀ ਉਸ ਦੇ ਲਾਡਲੇ ਨੂੰ ਵੀ ਸੁੱਟ ਦਿੱਤਾ। ਅੱਗ ਦੇ ਭਾਂਬੜ ਨੇ ਦ੍ਰਿੜ੍ਹਤਾ ਤੇ ਭਰੋਸੇ ਦੇ ਭਾਂਬੜ ਨੂੰ ਆਪਣੀ ਲਪੇਟ ਵਿਚ ਲੈ ਲਿਆ ਤੇ ਇਸ ਤਰ੍ਹਾਂ ਦਰਬਾਰਾ ਸਿੰਘ 20 ਫਰਵਰੀ 1921 ਈ: ਨੂੰ "ਮੈਂ ਆਪਣੇ ਬਾਪੂ ਨਾਲ ਹੀ ਸ਼ਹੀਦ ਹੋਵਾਂਗਾ" ਕਹਿੰਦਾ-ਕਹਿੰਦਾ ਗੁਰਦੁਆਰਿਆਂ ਦੀ ਆਜ਼ਾਦੀ ਲਈ ਸ਼ਹਾਦਤ ਦਾ ਜਾਮ ਪੀ ਗਿਆ।



# ਜੱਥੇਦਾਰ ਕਿਸ਼ਨ ਸਿੰਘ ਗੜਗੱਜ

ਦੁਆਬੇ ਦੀ ਧਰਤੀ ਨੂੰ ਇਸ ਤੱਥ ਦਾ ਸਦਾ ਗੌਰਵ ਰਹੇਗਾ ਕਿ ਉਸ ਨੇ ਸ੍ਰ: ਕਿਸ਼ਨ ਸਿੰਘ ਗੜਗੱਜ ਜਿਹੇ ਆਜ਼ਾਦੀ ਦੇ ਪ੍ਰਵਾਨੇ ਨੂੰ ਜਨਮ ਦਿੱਤਾ। ਉਹ ਕਲਮ ਤੇ ਕਰਮ ਦੋਹਾਂ ਦੇ ਧਨੀ ਸਨ। ਉਹਨਾਂ ਦੀ ਕਥਨੀ ਤੇ ਕਰਨੀ ਵਿਚ ਕੋਈ ਅੰਤਰ ਨਹੀਂ ਸੀ। ਉਹ ਅੰਮ੍ਰਿਤਧਾਰੀ ਸਿੱਖ ਸਨ ਜੋ ਫੌਜ ਦੀ ਨੌਕਰੀ ਨੂੰ ਲੱਤ ਮਾਰ ਕੇ ਪਹਿਲਾਂ ਗੁਰਦੁਆਰਾ ਸੁਧਾਰ ਲਹਿਰ 'ਚ ਕੁੱਦੇ ਤੇ ਫਿਰ ਅਕਾਲੀ ਲਹਿਰ ਦੀ ਸਾਖ਼ ਵਜੋਂ ਉਭਰੀ ਜੁਝਾਰ-ਵਾਦੀ ਲਹਿਰ ਦੀ ਰੂਹ ਅਤੇ ਸਿਰਮੌਰ ਸ਼ਖਸੀਅਤ ਬਣ ਗਏ। ਬੱਬਰ ਲਹਿਰ ਵਿਚ ਉਹਨਾਂ ਦਾ ਉਹੋ ਹੀ ਸਥਾਨ ਹੈ ਜੋ ਗ਼ਦਰ ਲਹਿਰ ਵਿਚ ਕਰਤਾਰ ਸਿੰਘ ਸਰਾਭਾ ਤੇ ਕ੍ਰਾਂਤੀਕਾਰੀ ਲਹਿਰ ਵਿਚ ਸ਼ਹੀਦ ਭਗਤ ਸਿੰਘ ਦਾ ਹੈ। ਨਿਸ਼ਕਾਮ ਸੇਵਾ, ਨਿਧੜਕ ਅਗਵਾਈ, ਗੁਰਸਿੱਖੀ ਪ੍ਰਚਾਰ ਤੇ ਦੇਸ਼-ਭਗਤੀ ਵਿਚ ਉਨ੍ਹਾਂ ਦਾ ਨਾਮ ਵਤਨ ਦੇ ਸ਼ਹੀਦਾਂ ਦੀ ਮਾਲਾ ਵਿਚ ਸਦਾ ਸੁੱਚੇ ਮੋਤੀ ਵਾਂਗ ਆਪਣੀ ਆਭਾ ਤੇ ਚਮਕ ਫੈਲਾਉਂਦਾ ਰਹੇਗਾ।

ਕਿਸ਼ਨ ਸਿੰਘ ਦਾ ਜਨਮ 1891 ਈ: ਵਿਚ ਸ. ਫਤਹਿ ਸਿੰਘ ਦੇ ਘਰ ਪਿੰਡ ਵੜਿੰਗ[1] ਵਿਚ ਹੋਇਆ। ਉਹ ਫੌਜ ਵਿਚ ਪਹਿਲਾਂ 47 ਰਜਮੈਂਟ ਵਿਚ ਤੇ ਫਿਰ 2/35 ਪਲਟਨ ਵਿਚ ਨੌਕਰੀ ਕਰਦੇ ਰਹੇ। ਫੌਜ ਵਿਚੋਂ ਉਹ ਹਵਾਲਦਾਰ ਦੇ ਤੌਰ 'ਤੇ ਪੈਨਸ਼ਨ ਲੈ ਕੇ ਆ ਗਿਆ ਸੀ। ਫੌਜ ਵਿਚ ਨੌਕਰੀ ਕਰਦਿਆਂ ਹੋਇਆਂ ਵੀ ਸਿੱਖ ਸਮੱਸਿਆਵਾਂ ਤੇ ਆਜ਼ਾਦੀ ਦੇ ਸੰਗ੍ਰਾਮ ਵੱਲ ਖਿੱਚਿਆ ਰਹਿੰਦਾ ਸੀ। ਜਦੋਂ ਵੀ ਉਹ ਛੁੱਟੀ ਆਉਂਦਾ, ਉਹ ਅੰਮ੍ਰਿਤ ਪ੍ਰਚਾਰ ਲਈ ਤਿਆਰ-ਬਰ-ਤਿਆਰ ਰਹਿੰਦਾ। 1913-1914 ਵਿਚ ਉਹ ਪਿੰਡ ਜੌਹਲ ਜ਼ਿਲ੍ਹਾ ਜਲੰਧਰ ਵਿਚ ਸੰਤ ਕਪੂਰ ਸਿੰਘ ਨਿਰਬਾਣ ਦੀ ਅਗਵਾਈ ਵਿਚ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਉਂਦੇ ਰਹੇ।

ਫੌਜ ਵਿਚ ਪੰਦਰਾਂ ਸਾਲ ਨੌਕਰੀ ਕੀਤੀ। ਸਿਪਾਹੀ ਤੋਂ ਹੌਲਦਾਰ ਮੇਜਰ ਬਣੇ। ਪੰਜਾਬ ਵਿਚ ਲਗੇ ਮਾਰਸ਼ਲ ਲਾਅ ਦਾ ਆਪ ਦੇ ਮਨ ਤੇ ਬਹੁਤ ਅਸਰ ਹੋਇਆ। ਭਾਵੇਂ ਆਪ ਦੇ ਮਨ 'ਤੇ ਗ਼ਦਰ ਲਹਿਰ ਦੀ ਅਸਫਲਤਾ ਨੇ, ਤੇ ਗ਼ਦਰੀ ਆਗੂਆਂ ਨੂੰ ਦਿੱਤੀਆਂ ਸਜ਼ਾਵਾਂ ਨੇ ਪਹਿਲਾਂ ਹੀ ਅੰਗਰੇਜ਼ੀ ਹਕੂਮਤ ਵਿਰੁੱਧ ਤਿੱਖਾ ਰੋਸ ਜਗਾ ਦਿੱਤਾ ਸੀ, ਪ੍ਰੰਤੂ ਭਾਈ ਰਣਧੀਰ ਸਿੰਘ ਦੇ ਸੰਪਰਕ 'ਚ ਆਉਣ ਨਾਲ ਤੇ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਨੇ ਉਹਨਾਂ ਦੀ ਦੇਸ਼-ਭਗਤੀ ਨੂੰ

1. *ਵੜਿੰਗ ਜਲੰਧਰ ਛਾਉਣੀ ਤੋਂ ਚੜ੍ਹਦੇ ਪਾਸੇ ਕੋਈ ਦੋ ਕੁ ਫ਼ਰਲਾਂਗ 'ਤੇ ਹੈ। ਹੁਣ ਤਾਂ ਇਹ ਜਲੰਧਰ ਛਾਉਣੀ ਦਾ ਹਿੱਸਾ ਹੀ ਬਣ ਚੁੱਕਿਆ ਹੈ।*

ਤਗੜਾ ਹਲੂਣਾ ਦਿੱਤਾ [2]।

ਆਪ ਨੇ ਪਲਟਣ ਵਿਚ ਹੀ ਅੰਗਰੇਜ਼ਾਂ ਵਿਰੁੱਧ ਪ੍ਰਚਾਰ ਸ਼ੁਰੂ ਕਰ ਦਿੱਤਾ। ਕੋਰਟ ਮਾਰਸ਼ਲ ਕਰਕੇ ਆਪ ਨੂੰ 28 ਦਿਨ ਦੀ ਸਜ਼ਾ ਹੋਈ। ਸਜ਼ਾ ਕੱਟ ਕੇ ਆਪ ਨੌਕਰੀ ਤੋਂ ਉਦਾਸ ਹੋ ਗਏ। ਫੌਜ ਵਿਚ ਰਹਿੰਦਿਆਂ ਹੋਇਆਂ ਦੇਸ਼ ਨਾਲ ਹਮਦਰਦੀ ਰੱਖਣੀ ਵੀ ਮੁਸ਼ਕਲ ਸੀ। ਪ੍ਰੰਤੂ ਉਨ੍ਹਾਂ ਨੇ ਧਾਰਮਕ ਇਕੱਠਾਂ ਵਿਚ ਸ਼ਪੱਸ਼ਟ ਸਰਕਾਰ ਦੀਆਂ ਵਧੀਕੀਆਂ ਵਿਰੁੱਧ ਬੋਲਣਾ ਸ਼ੁਰੂ ਕਰ ਦਿੱਤਾ। 1919 ਈ: ਵਿਚ ਜਦੋਂ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਪਿਛੋਂ ਆਪ ਨੇ ਫੌਜ ਦੇ ਗੁਰਦੁਆਰੇ ਵਿਚ ਦੇਸ਼-ਭਗਤੀ ਦੇ ਜਜ਼ਬੇ ਅਧੀਨ ਹਕੂਮਤ ਵਿਰੁੱਧ ਕੁਝ ਸ਼ਬਦ ਕਹੇ ਤਾਂ ਗੁਰਦੁਆਰੇ ਦੇ ਗ੍ਰੰਥੀ ਨੇ ਆਪਣੀ ਅੰਗਰੇਜ਼ੀ ਵਫਾਦਾਰੀ ਨਿਭਾਹੁੰਦਿਆਂ ਆਪ ਦੀ ਸ਼ਿਕਾਇਤ ਕੀਤੀ ਜਿਸ ਕਾਰਨ ਆਪ ਦਾ ਕੋਰਟ ਮਾਰਸ਼ਲ ਹੋਇਆ। ਉਨ੍ਹਾਂ ਨੂੰ 22 ਰੁਪਏ ਪੈਨਸ਼ਨ ਦੇ ਕੇ ਨੌਕਰੀ ਤੋਂ ਵੱਖ ਕਰ ਦਿੱਤਾ ਗਿਆ। ਨਾਮ ਕੱਟਣ ਵੇਲੇ ਆਪ ਦਾ ਜਮੇਂਦਾਰੀ ਦਾ ਨੰਬਰ ਸੀ [3]। ਮਾਪਿਆਂ ਦਾ ਇਹ ਇਕਲੌਤਾ ਪੁੱਤਰ ਫੌਜ ਦੀ ਨੌਕਰੀ ਨੂੰ ਲੱਤ ਮਾਰ ਕੇ ਭਾਰਤ ਮਾਤਾ ਦੀ ਸੇਵਾ ਲਈ ਜੁੱਟ ਪਿਆ ਤੇ ਪੈਨਸ਼ਨ ਦਾ ਸਰਕਾਰ ਤੋਂ ਇਕ ਪੈਸਾ ਵੀ ਵਸੂਲ ਨਾ ਕੀਤਾ [4]।

ਪੰਜਾਬ ਵਿਚ ਅਕਾਲੀ ਲਹਿਰ ਦਾ ਮੁੱਢ ਬੱਝ ਗਿਆ ਸੀ। ਗੁਰਦੁਆਰਿਆਂ ਦੇ ਸੁਧਾਰ ਲਈ ਸਿੱਖਾਂ ਵਿਚ ਬੜਾ ਉਤਸ਼ਾਹ ਸੀ। ਨਾਂ ਕਟਾ ਕੇ ਆਉਂਦਿਆਂ ਹੀ ਸ਼੍ਰੋ: ਅਕਾਲੀ ਦਲ ਵਿਚ ਭਰਤੀ ਹੋ ਗਏ। 20 ਫਰਵਰੀ, 1921 ਨੂੰ ਨਨਕਾਣਾ ਸਾਹਿਬ ਦਾ ਸਾਕਾ ਵਾਪਰਿਆ ਜਿਸ ਵਿਚ ਮਹੰਤ ਨਾਰਾਇਣ ਦਾਸ ਤੇ ਉਸਦੇ ਗੁੰਡਿਆਂ ਨੇ ਅਨੇਕਾਂ ਸਿੱਖ ਜਿਉਂਦੇ ਅੱਗ ਵਿਚ ਸਾੜ ਦਿੱਤੇ [5]। 4 ਤੋਂ 6 ਅਪ੍ਰੈਲ ਤਕ ਨਨਕਾਣਾ ਸਾਹਿਬ ਵਿਚ ਸ਼ਹੀਦੀ ਦੀਵਾਨ ਵਿਚ ਆਪ ਨੇ ਬੜੀ ਧੜੱਲੇਦਾਰ ਤਕਰੀਰ ਨਾਲ ਸਿੱਖ ਸੰਗਤ ਦਾ ਧਿਆਨ ਐਸਾ ਖਿੱਚਿਆ ਕਿ ਆਪ ਨੂੰ ਤੁਰੰਤ ਹੀ ਅਕਾਲੀ ਦਲ ਦਾ ਸਕੱਤਰ ਚੁਣ ਲਿਆ ਗਿਆ। 6 ਅਪ੍ਰੈਲ ਤੋਂ ਲੈ ਕੇ 4 ਜੂਨ ਤਕ ਆਪ ਆਪਣੇ ਦਫ਼ਤਰ ਗੁਰੂ ਕੇ ਬਾਗ ਅੰਮ੍ਰਿਤਸਰ ਵਿਚ ਸਿੱਖ ਜਗਤ ਦੀ ਅਗਵਾਈ ਕਰਦੇ ਰਹੇ।

ਆਪ ਦੇ ਕੁਝ ਨਿਕਟਵਰਤੀ ਸਾਥੀਆਂ ਨੇ, ਜਿਨ੍ਹਾਂ ਵਿਚ ਕੁਝ ਦੁਆਬੇ ਦੇ ਤੇ ਕੁਝ ਨਾਮ ਕੱਟੇ ਫੌਜੀ ਸਨ, ਨਨਕਾਣਾ ਸਾਹਿਬ ਦੇ ਸਾਕੇ ਦੇ ਜ਼ਿਮੇਂਵਾਰ ਵਿਅਕਤੀਆਂ ਨੂੰ ਮੌਤ ਦੇ ਘਾਟ ਉਤਾਰ ਦੇਣ ਦੀ ਸਾਜ਼ਿਸ਼ ਤਿਆਰ ਕੀਤੀ। ਅਜਿਹੇ ਮਿਸ਼ਨ ਦੀ ਪੂਰਤੀ ਲਈ 23 ਮਈ, 1921 ਨੂੰ ਬੇਲਾ ਸਿੰਘ ਤੇ ਗੰਡਾ ਸਿੰਘ ਦੋ ਫੌਜੀ ਸੀ. ਡਬਲਯੂ. ਬੋਰਿੰਗ ਐਸ.ਪੀ.ਸੀ. ਆਈ.ਡੀ.;

---

*2. ਡਾ: ਗੁਰਚਰਨ ਸਿੰਘ, ਬੱਬਰ ਕਾਵਿ-ਸੰਗ੍ਰਹਿ, ਪੰਨਾ 83*

*3. ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 106*

*4. ਡਾ: ਗੁਰਚਰਨ ਸਿੰਘ, ਪੰਜਾਬੀ ਟ੍ਰਿਬਿਊਨ, 28 ਫਰਵਰੀ 1992*

***5. Dr. Gurcharan Singh, Babbar Akali Mouement, p. 22 Quotes Gurbax Singh Jhabalia, Sahidi Jiwan, P. 573 Which gives list of 86 killed at Nankana, Govt. report conceeded 130 as killed, Kartar Singh Jhabbar gives the number as 150.***

ਸੀ. ਐਸ. ਕਿੰਗ ਕਮਿਸ਼ਨਰ ਲਾਹੌਰ ਡਿਵੀਜ਼ਨ, ਮਹੰਤ ਦੇਵਾ ਦਾਸ ਨਨਕਾਣਾ ਤੇ ਬਸੰਤ ਦਾਸ ਮਾਣਕ, ਸਰਦਾਰ ਸੁੰਦਰ ਸਿੰਘ ਮਜੀਠੀਆ ਤੇ ਬਾਬਾ ਕਰਤਾਰ ਸਿੰਘ ਬੇਦੀ ਨੂੰ ਕਤਲ ਕਰਨ ਦੇ ਇਰਾਦੇ ਨਾਲ ਲਾਹੌਰ ਰੇਲਵੇ ਸਟੇਸ਼ਨ 'ਤੇ ਜਾਸੂਸ ਹੱਥੋਂ ਪਕੜਵਾ ਦਿੱਤੇ ਗਏ। ਉਨ੍ਹਾਂ ਨੇ ਇਹਨਾਂ ਲੋਕਾਂ ਨੂੰ ਕਤਲ ਕਰਨ ਦੀ ਸਾਜ਼ਿਸ਼ ਵਿਚ ਹੋਰ 24 ਵਿਅਕਤੀਆਂ ਦੇ ਨਾਮ ਵੀ ਲਏ ਜਿਹਨਾਂ ਵਿਚ ਮਾਸਟਰ ਮੋਤਾ ਸਿੰਘ ਪਤਾਰਾ ਤੇ ਕਿਸ਼ਨ ਸਿੰਘ ਗੜਗੱਜ ਵੀ ਸਨ। ਗ੍ਰਿਫ਼ਤਾਰੀ ਦੇਣ ਦੀ ਥਾਂ ਭਾਈ ਕਿਸ਼ਨ ਸਿੰਘ ਮਫਰੂਰ ਹੋ ਗਏ। ਮਫਰੂਰੀ ਦੇ ਦਿਨਾਂ ਵਿਚ ਹੀ ਉਹਨਾਂ ਨੇ ਚੱਕਰਵਰਤੀ ਜੱਥਾ ਬਣਾ ਲਿਆ ਤੇ ਹਕੂਮਤ ਵਿਰੁੱਧ ਪ੍ਰਚਾਰ ਆਰੰਭ ਕਰ ਦਿੱਤਾ ਜੋ ਅੱਗੇ ਜਾ ਕੇ ਬੱਬਰ ਅਕਾਲੀ ਜੱਥੇ ਦਾ ਆਧਾਰ ਬਣਿਆ। ਪੁਲਿਸ ਵਲੋਂ ਕਿਸ਼ਨ ਸਿੰਘ ਗੜਗੱਜ ਨੂੰ ਪਕੜਣ ਦੇ ਸਭ ਯਤਨ ਅਸਫਲ ਹੋਏ। ਆਪ ਨੇ ਹੋਰ ਸਾਥੀਆਂ ਦੀ ਮਦਦ ਨਾਲ ਪਿੰਡਾਂ ਵਿਚ ਜਾ ਕੇ ਅੰਗਰੇਜ਼ ਵਿਰੋਧੀ ਲਹਿਰ ਚਲਾ ਦਿੱਤੀ। ਆਪਣੇ ਭਾਸ਼ਣਾਂ ਰਾਹੀਂ ਤੇ ਫਿਰ 'ਪੰਚ', 'ਗੜਗੱਜ 'ਅਕਾਲੀ', ਅਕਾਲੀ ਤੇ ਮਗਰੋਂ 'ਬੱਬਰ ਅਕਾਲੀ ਦੁਆਬਾ' 'ਚ ਆਪਣੇ ਲੇਖਾਂ ਤੇ ਕਵਿਤਾਵਾਂ ਰਾਹੀਂ ਆਪਣੇ ਮਿਸ਼ਨ ਬਾਰੇ ਲੋਕਾਂ ਨੂੰ ਜਾਣੂ ਕਰਵਾਉਂਦੇ ਰਹੇ। ਗੁਰਦੁਆਰਿਆਂ ਦੀ ਪਵਿੱਤਰਤਾ, ਦੇਸ਼ ਦੀ ਆਜ਼ਾਦੀ ਤੇ ਝੋਲੀ ਚੁੱਕਾਂ ਤੇ ਅੰਗਰੇਜ਼-ਪੱਖੀ ਲੋਕਾਂ ਦਾ ਸਫਾਇਆ ਕਰਨਾ ਉਹਨਾਂ ਦਾ ਮੁੱਖ ਉਦੇਸ਼ ਸੀ।

ਆਪਣੀ ਮਫਰੂਰੀ ਤੇ ਰੂਪੋਸ਼ ਹੋਣ ਬਾਰੇ ਉਨ੍ਹਾਂ ਨੇ 'ਗੜਗੱਜ ਅਕਾਲੀ' ਵਿਚ 31 ਜੁਲਾਈ 1922 ਨੂੰ ਜੋ ਪੱਤਰ ਛਪਵਾਇਆ, ਉਸ 'ਚੋਂ ਸਾਨੂੰ ਉਹਨਾਂ ਦੀ ਪੰਥਕ ਸੇਵਾ ਦਾ ਝਲਕਾਰਾ ਮਿਲਦਾ ਹੈ। "ਮੈਂ ਪਰਮ ਹਿਤੂ ਸਵਦੇਸ਼ੀ ਵੀਰਾਂ ਦੇ ਧਿਆਨ ਹਿਤ ਸੰਸ਼ੇਪਤ ਸਮਾਚਾਰ ਪ੍ਰਗਟ ਕਰਦਾ ਹਾਂ ਕਿ ਨੌਕਰਸ਼ਾਹੀ ਮੇਰੇ ਖਿਲਾਫ ਚਾਲਾਂ ਚਲਦੀ ਆਈ ਹੈ। ਜਿਸ ਵੇਲੇ ਮੈਂ ਫੌਜ ਵਿਚੋਂ ਪੈਨਸ਼ਨ ਆਇਆ ਸਾਂ ਤਾਂ ਮੇਰੇ ਖਿਆਲ ਕਾਂਗਰਸ, ਸਿੱਖ-ਲੀਗ ਆਦਿ ਕਾਇਦਿਆਂ ਅਨੁਸਾਰ ਪੂਰਨ ਸ਼ਾਂਤਮਈ ਸਨ। ਮੇਰੇ ਅਕਾਲੀ ਦਲ ਦਾ ਸੈਕਟਰੀ ਚੁਣੇ ਜਾਣ 'ਤੇ ਨੌਕਰਸ਼ਾਹੀ ਦੇ ਢਿੱਡ ਪੀੜ ਪੈ ਗਈ ਅਤੇ ਉਹ ਅਜਿਹੇ ਢੰਗ ਸੋਚਣ ਲੱਗੀ ਜਿਸ ਦੁਆਰਾ ਮੈਨੂੰ ਮੁਲਕੀ ਤੇ ਪੰਥਕ ਸੇਵਾ ਦੇ ਮੈਦਾਨ ਵਿਚੋਂ ਲਾਂਭੇ ਕੀਤਾ ਜਾਵੇ। ਚੂੰਕਿ ਮੇਰੇ ਕੰਮ ਕਾਨੂੰਨ ਅਨੁਸਾਰ ਸਨ, ਵਾਰੰਟ ਕੱਢਣ ਦਾ ਕੋਈ ਢੰਗ ਨੌਕਰਸ਼ਾਹੀ ਨੂੰ ਨਾ ਲੱਭਾ। ਜਿਸ ਵੇਲੇ 23 ਮਈ 1921 ਨੂੰ ਦੋ ਪਿਸਤੌਲਾਂ ਵਾਲੇ ਸਿੰਘ ਲਾਹੌਰ ਸਟੇਸ਼ਨ ਉਤੇ ਗ੍ਰਿਫ਼ਤਾਰ ਕੀਤੇ ਗਏ ਤਾਂ ਮੇਰੇ ਵਾਰੰਟਾਂ ਦਾ ਢੰਗ ਨੌਕਰਸ਼ਾਹੀ ਨੇ ਲੱਭ ਲਿਆ। ਤੇ ਮੇਰੇ ਵਾਰੰਟ ਉਸ ਦਫਾ ਹੇਠ ਕੱਢੇ ਗਏ ਜਿਸ ਦਾ ਮੈਨੂੰ ਕਦੀ ਸੁਪਨੇ ਵਿਚ ਵੀ ਖਿਆਲ ਨਹੀਂ ਸੀ ਆਇਆ। ਉਕਤ ਦਫਾ ਨੇ ਮੈਨੂੰ ਮਜਬੂਰ ਕੀਤਾ ਕਿ ਮੈਂ ਪੰਛੀ ਵਾਂਗ ਜ਼ੁਲਮ ਦੇ ਪਿੰਜਰੇ ਵਿਚ ਆਪਣੇ ਖੰਭ ਨਾ ਖੁਹਾਵਾਂ, ਚੱਕਰਵਰਤੀ ਹੋਇਆ, ਕਿਉਂਕਿ ਅਜੇ ਪੰਥ ਔਰ ਮੁਲਕ ਵਿਚ ਮੇਰਾ ਭਾਰੀ ਰਸੂਖ ਨਹੀਂ ਸੀ ਅਤੇ ਮੇਰੀ ਸੇਵਾ ਗੁਪਤ ਹੋਣ ਕਾਰਨ ਕੋਈ ਐਡੀ ਵੱਡੀ ਕਦਰ ਵੀ ਨਹੀਂ ਸੀ। ਮੈਂ ਚਕਰਵਰਤੀ ਦੌਰੇ ਵਿਚ ਆਪਣੇ ਲੈਕਚਰਾਂ ਦੁਆਰਾ ਅਤੇ ਆਪਣੀ ਮਿਹਨਤ ਨਾਲ ਦੇਸ਼ ਅਤੇ ਮੁਲਕ ਵਿਚ ਰਸੂਖ ਬਣਾ ਲਿਆ ਹੈ। ਮੇਰੀ ਵਧਦੀ

ਇੱਜ਼ਤ ਨੌਕਰਸ਼ਾਹੀ ਤੇ ਸਰਕਾਰੀ ਹਿੰਦੀਆਂ ਨੂੰ ਨਾ ਸੁਖਾਈ ਜਿਸ ਕਰਕੇ ਸਰਕਾਰੀ ਸਿੱਖਾਂ ਨੇ ਝੂਠੇ ਦੋਸ਼ ਲਾਏ ਕਿ ਮੇਰੇ ਲੈਕਚਰ ਕਾਂਗਰਸ ਦੇ ਕਾਇਦਿਆਂ ਦੇ ਉਲਟ ਅਸ਼ਾਂਤਮਈ ਹਨ, ਆਦਿ — ਡਾਕੇ ਮਾਰਨੇ, ਖ਼ੂਨ ਖਰਾਬੇ ਕਰਨੇ, ਮੇਰੇ ਅਤੇ ਸਿੱਖੀ ਅਸੂਲਾਂ ਦੇ ਉਲਟ ਹਨ। ਮੈਂ ਕੌਮੀ ਸੇਵਾ ਬਦਲੇ ਫੌਜੀ ਸਰਦਾਰੀ, ਮੁਰੱਬੇ ਆਦਿ ਦੇ ਲਾਲਚ ਅਤੇ ਬਾਲ ਬੱਚੇ ਤੇ ਇਸਤਰੀ ਸਮੂਹ ਵਿਭੂਤੀ ਤਿਆਗ ਕੇ ਸੇਵਾ ਦੇ ਮੈਦਾਨ ਵਿਚ ਆਇਆ ਹਾਂ, ਅਜਿਹਾ ਕਰਨਾ ਮੇਰੀ ਸ਼ਾਨ ਦੇ ਵਿਰੁੱਧ ਹੈ [6]।''

ਮਫਰੂਰੀ ਪਿਛੋਂ ਪਹਿਲਾਂ ਮਸਤੂਆਣੇ ਗਏ ਪ੍ਰੰਤੂ ਉਥੇ ਬਹੁਤਾ ਚੰਗਾ ਹੁੰਗਾਰਾ ਨਾ ਮਿਲਿਆ। ਫਿਰ ਦੁਆਬੇ ਵਿਚ ਨਵੰਬਰ, 1921 ਨੂੰ ਚੱਕਰਵਰਤੀ ਜਥਾ ਤਿਆਰ ਕਰ ਲਿਆ। ਮਾਲਵੇ ਵਿਚ ਤਾਂ ਉਹਨਾਂ ਮਸਤੂਆਣਾ ਤੇ ਧੂਰੀ ਦੇ ਗੁਰਦੁਆਰਿਆਂ ਵਿਚ ਹੀ ਸੰਗਤ ਨੂੰ ਸੰਬੋਧਿਤ ਕੀਤਾ ਸੀ ਪਰ ਦੁਆਬੇ 'ਚ ਤਾਂ ਬੋਹਾਨੀ, ਬਾਹੋਵਾਲ, ਪੰਡੋਰੀ ਨਿੱਝਰਾਂ, ਖੁਰਦਪੁਰ, ਪਰਾਗਪੁਰ ਦਕੋਹਾ, ਧੰਨੋਵਾਲੀ, ਰਾਜੋਵਾਲ, ਕਿਸ਼ਨਪੁਰਾ, ਡੀਂਗਰੀਆਂ ਆਦਿ ਵਿਚ ਤਕਰੀਰਾਂ ਰਾਹੀਂ ਦੇਸ਼ ਨੂੰ ਸੁਚੇਤ ਕੀਤਾ। ਉਹਨਾਂ ਨੇ 327 ਤਕਰੀਰਾਂ ਕੀਤੀਆਂ ਤੇ ਲਗਪਗ 14000 ਸਿੱਖਾਂ ਨੂੰ ਅਕਾਲੀ ਲਹਿਰ ਵਿਚ ਕੁੱਦਣ ਲਈ ਤਿਆਰ ਕੀਤਾ। ਪ੍ਰੰਤੂ ਹੌਲੀ ਹੌਲੀ ਉਹਨਾਂ ਦਾ ਵਿਸ਼ਵਾਸ ਸ਼ਾਂਤਮਈ ਸੰਘਰਸ਼ 'ਚੋਂ ਉਠ ਗਿਆ ਤੇ ਉਨ੍ਹਾਂ ਨੇ ਕਰਮ ਸਿੰਘ ਦੌਲਤਪੁਰ ਨਾਲ ਮਿਲ ਕੇ ਅਗਸਤ 1922 ਈ: ਵਿਚ ਸੰਤ ਠਾਕਰ ਸਿੰਘ ਰਾਜੋਵਾਲ ਦੀ ਕੁਟੀਆ ਵਿਚ 'ਬੱਬਰ ਅਕਾਲੀ' ਲਹਿਰ ਦੀ ਸਥਾਪਨਾ ਕੀਤੀ। ਬੱਬਰ ਜੱਥੇ ਦੇ ਪ੍ਰੋਗਰਾਮਾਂ, ਵਿਚਾਰਾਂ ਤੇ ਉਦੇਸ਼ਾਂ ਨੂੰ ਲੋਕਾਂ ਤਕ ਪਹੁੰਚਾਉਣ ਲਈ 'ਬੱਬਰ ਅਕਾਲੀ ਦੁਆਬਾ' ਅਖ਼ਬਾਰ ਕੱਢਿਆ। ਇਸ ਦਾ ਐਡੀਟਰ ਭਾਵੇਂ ਕਰਮ ਸਿੰਘ ਹੀ ਸੀ ਪਰ ਇਸ ਦੀ ਰੂਹ ਤੇ ਕਰਤਾ ਧਰਤਾ ਕਿਸ਼ਨ ਸਿੰਘ ਗੜਗੱਜ ਹੀ ਸੀ। ਥੋੜ੍ਹੇ ਜਿਹੇ ਸਮੇਂ ਵਿਚ ਹੀ ਬੱਬਰ ਅਕਾਲੀ ਲਹਿਰ, ਅਕਾਲੀ ਲਹਿਰ ਦੇ ਬਰਾਬਰ ਦੀ ਜੱਥੇਬੰਦੀ ਬਣ ਗਈ। ਸੱਚ ਤਾਂ ਇਹ ਹੈ ਕਿ ਦੁਆਬੇ ਵਿਚ ਤਾਂ ਬੱਬਰ ਅਕਾਲੀ ਲਹਿਰ ਦਾ ਹੀ ਬੋਲ ਬਾਲਾ ਹੋ ਗਿਆ। ਜੱਥੇਦਾਰ ਕਿਸ਼ਨ ਸਿੰਘ ਗੜਗੱਜ ਜੁਝਾਰੂ ਜ਼ਰੂਰ ਸਨ ਪਰ ਉਹ ਆਤੰਕ ਦੇ ਵਿਰੁੱਧ ਸਨ। ਉਹ ਕਤਲ ਕਰਨ ਨਾਲੋਂ ਝੋਲੀ ਚੁੱਕਾਂ ਨੂੰ ਸਿੱਧੇ ਰਾਹ ਲਿਆਉਣ ਦੀ ਕੋਸ਼ਿਸ਼ ਕਰਦੇ ਸਨ। ਉਹ ਬੱਬਰ ਲਹਿਰ ਦਾ ਦਿਲ ਵੀ ਸਨ ਤੇ ਦਿਮਾਗ ਵੀ। ਉਨ੍ਹਾਂ ਨੇ 31 ਜੁਲਾਈ, 1922 ਦੇ ਗੜਗੱਜ ਅਕਾਲੀ ਵਿਚ ਲਿਖਿਆ ਸੀ, ''ਡਾਕੇ ਮਾਰਨੇ, ਖ਼ੂਨ ਖਰਾਬੇ ਕਰਨੇ, ਮੇਰੇ ਸਿੱਖੀ ਅਸੂਲਾਂ ਦੇ ਉਲਟ ਹਨ।'' ਜੇਕਰ ਉਹਨਾਂ ਦਾ ਖਾਸ ਭਰੋਸੇਯੋਗ ਵਿਅਕਤੀ ਕਾਬਲ ਸਿੰਘ ਹੀ ਉਨ੍ਹਾਂ ਨੂੰ ਸਾਜ਼ਿਸ਼ ਅਧੀਨ ਗ੍ਰਿਫ਼ਤਾਰ ਨ ਕਰਵਾ ਦਿੰਦਾ ਤਾਂ ਬੱਬਰ ਅਕਾਲੀ ਲਹਿਰ ਦਾ ਸਰੂਪ ਕਾਫੀ ਵੱਖਰਾ ਹੁੰਦਾ। 26 ਫਰਵਰੀ, 1923 ਨੂੰ ਕਾਬਲ ਸਿੰਘ, ਉਸਦੇ ਸਹੁਰੇ ਲਾਭ ਸਿੰਘ ਢੱਡਾ ਤੇ ਮੌਲਵੀ ਕੁਮਰ-ਉਦ-ਦੀਨ ਦੀ ਮੁਖਬਰੀ ਤੇ ਜਲੰਧਰ ਦੇ ਪੁਲੀਸ ਕਪਤਾਨ ਐਚ. ਮੈਥੀਓ ਨੇ 4 ਵਜੇ ਸਵੇਰੇ ਆ ਕੇ ਘੇਰਾ ਪਾ ਲਿਆ। ਦਰਵਾਜ਼ੇ ਵਿਚ ਇਤਨਾ ਸੁਰਾਖ ਕਰ ਲਿਆ ਗਿਆ

*6. ਗੜਗੱਜ ਅਕਾਲੀ, 31 ਜੁਲਾਈ, 1922, ਪੰਨਾ 3 (ਚਕਰਵਰਤੀ ਗੜਗੱਜ ਐਲਾਨ)*

ਜਿਸ ਵਿਚੋਂ ਕਿਸ਼ਨ ਸਿੰਘ ਦਾ ਹੱਥ ਬਾਹਰ ਆ ਸਕੇ। ਪੁਲੀਸ ਭੈਭੀਤ ਸੀ ਕਿ ਜੇ ਕਿਸ਼ਨ ਸਿੰਘ ਨੂੰ ਦਰਵਾਜ਼ਾ ਤੋੜ ਕੇ ਬਾਹਰ ਕੱਢਿਆ ਗਿਆ ਤਾਂ ਉਹ ਗੋਲੀਆਂ ਨਾਲ ਭੁੰਨ ਨਾ ਸੁੱਟੇ। ਮੌਲਵੀ ਕੁਮਰ-ਉਦ-ਦੀਨ ਤਾਂ ਸੀ.ਆਈ.ਡੀ. ਏਜੰਟ ਸੀ। ਇਸ ਤਰ੍ਹਾਂ ਉਹਨਾਂ ਦੀ ਵਿਉਂਤ ਨਾਲ ਬੰਦ ਦਰਵਾਜ਼ੇ ਵਿਚ ਸੁਰਾਖ ਰਾਹੀਂ ਕਿਸ਼ਨ ਸਿੰਘ ਦੇ ਇਕ ਹੱਥ ਨੂੰ ਹੱਥਕੜੀ ਲਾਈ ਗਈ ਤੇ ਫਿਰ ਦਰਵਾਜ਼ਾ ਖੋਲ੍ਹਿਆ ਗਿਆ[7]। ਬੱਬਰਾਂ ਨੂੰ ਕਿਸ਼ਨ ਸਿੰਘ ਦੀ ਗ੍ਰਿਫ਼ਤਾਰੀ 'ਤੇ ਗੁੱਸਾ ਤਾਂ ਆਉਣਾ ਹੀ ਸੀ। ਉਹ ਬੇਰੋਕ ਟੋਕ ਕਤਲਾਂ ਤੇ ਡਾਕਿਆਂ ਦੇ ਰਾਹ ਪੈ ਗਏ। 169 ਝੋਲੀ ਚੁੱਕਾਂ ਵਿਚੋਂ ਬਹੁਤਿਆਂ ਦਾ ਚੁਣ-ਚੁਣ ਸਫਾਇਆ ਕੀਤਾ ਗਿਆ। ਪੰਜਾਬ ਸਰਕਾਰ ਬੇਬਸ ਹੋ ਗਈ। ਲੰਡਨ ਪਾਰਲੀਮੈਂਟ 'ਚ ਰੌਲਾ ਰੱਪਾ ਪਿਆ ਤਾਂ ਹਕੂਮਤ ਨੇ ਹੋਰ ਵੀ ਤਿੱਖਾ ਡੰਗ ਕਰ ਲਿਆ। ਬ੍ਰਿਟਿਸ਼ ਪਾਰਲੀਮੈਂਟ ਵਿਚ ਬੱਬਰਾਂ ਦੀ ਵੱਧਦੀ ਸ਼ਕਤੀ ਵੇਖ ਕੇ ਤਾਂ ਕਰਨਲ ਯੇਟਸ ਨੇ ਸੁਝਾਅ ਦਿੱਤਾ ਕਿ ਦੁਆਬਾ ਕਿਸੇ ਦੇਸੀ ਰਿਆਸਤ ਦੇ ਹਵਾਲੇ ਕਰ ਦਿੱਤਾ ਜਾਵੇ। ਫਲਸਰੂਪ ਸਰਕਾਰ ਨੇ ਸਖ਼ਤ ਕਦਮ ਉਠਾਏ। ਅਨੇਕਾਂ ਬੱਬਰ ਗ੍ਰਿਫ਼ਤਾਰ ਕਰ ਲਏ ਗਏ। ਬੱਬਰ ਸਾਜ਼ਿਸ਼ ਕੇਸ ਪਹਿਲਾ ਵਿਚ 91 ਮੁਲਜ਼ਮਾਂ 'ਤੇ ਮੁਕੱਦਮਾ ਚਲਾਇਆ ਗਿਆ। ਉਨ੍ਹਾਂ ਵਿਚੋਂ 6 ਬੱਬਰਾਂ ਨੂੰ ਫਾਂਸੀ ਦੀ ਸਜ਼ਾ ਦਿੱਤੀ ਗਈ। ਸ੍ਰ: ਕਿਸ਼ਨ ਸਿੰਘ ਗੜਗੱਜ ਤੋਂ ਬਿਨਾਂ ਪੰਜ ਹੋਰਾਂ ਵਿਚ ਦਲੀਪਾ ਧਾਮੀਆਂ, ਕਰਮ ਸਿੰਘ ਹਰੀਪੁਰ, ਨੰਦ ਸਿੰਘ ਘੁੜਿਆਲ, ਸੰਤਾਂ ਸਿੰਘ ਛੋਟੀ ਹਰਿਉਂ (ਜ਼ਿਲਾ ਲੁਧਿਆਣਾ) ਤੇ ਧਰਮ ਸਿੰਘ ਹਯਾਤਪੁਰ ਸਨ। ਇਨਾਂ ਨੂੰ 27 ਫਰਵਰੀ, 1926 ਨੂੰ ਫਾਂਸੀ ਦਿੱਤੀ ਗਈ।

ਕਿਸ਼ਨ ਸਿੰਘ ਗੜਗੱਜ ਦੀ ਸਿੱਖੀ ਸ਼ਰਧਾ, ਨਿਰਭੈਅਤਾ, ਕੁਰਬਾਨੀ ਤੇ ਆਦਰਸ਼ ਪ੍ਰਤੀ ਲਗਨ ਦੀ ਜਾਣਕਾਰੀ ਉਹਨਾਂ ਦੀਆਂ ਤਕਰੀਰਾਂ, ਕਵਿਤਾਵਾਂ ਤੇ ਜੀਵਨ ਘਟਨਾਵਾਂ ਤੋਂ ਭਲੀਭਾਂਤ ਸਪੱਸ਼ਟ ਹੁੰਦੀ ਹੈ।

ਇਕ ਵਾਰ ਪੁਲੀਸ ਖਜੂਰਲਾ ਦੀ ਚੌਕੀ ਵਿਚ ਇਕ ਗੁਰਬਖਸ਼ ਸਿੰਘ ਨਾਮ ਦੇ ਅਕਾਲੀ ਨੂੰ ਕੁੱਟ ਰਹੀ ਸੀ। ਉਸ ਦਾ ਦੋਸ਼ ਇਹੋ ਸੀ ਕਿ ਉਸ ਨੇ ਕਾਲੀ ਪੱਗ ਬੰਨ੍ਹੀ ਹੋਈ ਹੈ ਤੇ ਕਿਰਪਾਨ ਪਾਈ ਹੋਈ ਸੀ। ਮਾਰ ਕੁੱਟ ਦੀ ਆਵਾਜ਼ ਸੁਣ ਕੇ ਉਹ ਅੰਦਰ ਚਲੇ ਗਏ। ਕਿਸ਼ਨ ਸਿੰਘ ਹੁਰਾਂ ਨੂੰ ਵੇਖ ਕੇ ਹੀ ਪੁਲਿਸ ਵਾਲਿਆਂ ਤਰਲੇ ਲੈਣੇ ਤੇ ਮੁਆਫੀਆਂ ਮੰਗਣੀਆਂ ਸ਼ੁਰੂ ਕਰ ਦਿੱਤੀਆਂ। ਅਖੀਰ ਆਪ ਨੇ ਪੁਲਿਸ ਵਾਲਿਆਂ ਨੂੰ ਗੁਰਬਖਸ਼ ਸਿੰਘ ਦੇ ਪੈਰੀਂ ਪੁਆਇਆ।[8] ਉਹ ਭਾਵੇਂ ਸ਼ਾਂਤੀ ਪਸੰਦ ਸਨ, ਪ੍ਰੰਤੂ ਹਕੂਮਤ ਦੀ ਸਖਤੀ ਤੇ ਜ਼ਿਆਦਤੀਆਂ ਤੋਂ ਅੱਕ ਕੇ ਉਹਨਾਂ ਨੇ ਸ਼੍ਰੋਮਣੀ ਕਮੇਟੀ ਨੂੰ ਵੀ ਲਿਖਿਆ ਕਿ "ਗੁਰੂ ਕੇ ਬਾਗ" ਵਿਚ ਸਿੱਖਾਂ ਦੇ ਐਵੇਂ ਹੱਡ ਨ ਤੁੜਵਾਓ। ਉਹਨਾਂ ਨੇ ਇਕ ਪੱਤਰ ਦੇ ਕੇ ਬਦਨ ਸਿੰਘ ਪੰਡੋਰੀ ਨਿੱਝਰਾਂ ਹੱਥ ਭੇਜਿਆ ਜਿਸ ਵਿਚ

7. *Dr. Gurcharan Singh, Babbar Akali Movement, P.165. Also Babbar Akali conspiracy case, Paper Book, p. 682*
8. *ਗਿਆਨੀ ਗੁਰਮੁਖ ਸਿੰਘ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 108*

ਲਿਖਿਆ, "ਜੇ ਤੁਸੀ ਸਰਕਾਰ ਤੋਂ ਗੁਰਦੁਆਰਿਆਂ ਅਤੇ ਦੇਸ਼ ਦੀ ਪੂਰਨ ਆਜ਼ਾਦੀ ਦੇ ਚਾਹਵਾਨ ਹੋ ਤਾਂ ਇਸ ਦਾ ਮੁਕਾਬਲਾ ਕਰਨ ਲਈ ਸ੍ਰੀ ਸਾਹਿਬ ਉਠਾਉਣੀ ਪਵੇਗੀ। ਜੇ ਤੁਸੀਂ ਇਹ ਰਸਤਾ ਫੜ ਲਵੋ ਤਾਂ ਮੈਂ ਸੈਂਕੜੇ ਜੱਥੇ ਲੈ ਕੇ ਅੰਮ੍ਰਿਤਸਰ ਪੁੱਜ ਸਕਦਾ ਹਾਂ[9]।

ਜੱਥੇਦਾਰ ਕਿਸ਼ਨ ਸਿੰਘ ਮਾਸਟਰ ਮੋਤਾ ਸਿੰਘ ਦੇ ਬਹੁਤ ਸ਼ਰਧਾਲੂ ਸਨ। ਇਕ ਕਵਿਤਾ ਵਿਚ ਉਹਨਾਂ ਨੇ ਲਿਖਿਆ:

*ਦਰਦ ਦਿਲਾਂ ਵਿਚ ਪਾਇਆ, ਸੁੱਤੇ ਹਿੰਦੀਆਂ ਜਗਾਇਆ,*
*ਕੌਮੀ ਜੋਸ਼ ਨੂੰ ਵਧਾਇਆ, ਕਿਹੜੀ ਜੋਤ ਓ ਬਿਸਾਲੀ ਹੈ।*

................

*ਸ਼ੇਰ ਗੱਜੇ ਨਨਕਾਣੇ, ਲੈਕਚਰ ਦੇਵੇ ਮਨ ਭਾਣੇ,*
*ਹੱਥ ਕਿਸੇ ਦੇ ਨ ਆਏ, ਮੋਤਾ ਸਿੰਘ ਉਹ ਅਕਾਲੀ ਹੈ[10]।*

ਅਕਾਲੀਆਂ ਨੂੰ ਉਹਦੀ ਪ੍ਰੇਰਨਾ ਸਿੱਖੀ ਮਾਰਗ 'ਤੇ ਚਲਣ ਤੇ ਕੁਰਬਾਨੀ ਕਰਨ ਦੀ ਹੀ ਸੀ:

*ਸੂਰਬੀਰ ਅਕਾਲੀ ਬਹਾਦਰੋ ਜੀ, ਅਡੋਲ ਚਿੱਤ ਨੂੰ ਜਰਾ ਭੁਲਾਵਣਾ ਨਹੀਂ।*
*ਸੂਰਾ ਸੋ ਜੋ ਦੀਨ ਦੇ ਹੇਤ ਲੜਦਾ, ਪਿਆਰੇ ਗੁਰੂ ਦਾ ਵਾਕ ਭੁਲਾਵਣਾ ਨਹੀਂ।*
*ਸਿੱਖੀ ਮਾਰਗ ਵਿਚ ਰੱਖ ਕੇ ਕਦਮ ਸ਼ੇਰੋ, ਫੇਰ ਪਿਛਾਂਹ ਨੂੰ ਪੈਰ ਪਰਤਾਵਣਾ ਨਹੀਂ।*
*ਜੇਹਲ ਫਾਸੀਆਂ ਤਾਈ ਪ੍ਰਵਾਨ ਕਰਿਓ, ਮਾਫੀ ਮੰਗਣ ਦਾ ਖਿਆਲ ਲਿਆਵਣਾ ਨਹੀਂ[11]।*

ਗੁਰਦੁਆਰਿਆਂ ਦੀ ਆਜ਼ਾਦੀ ਲਈ ਉਹ ਮੈਦਾਨ ਵਿਚ ਉਤਰੇ ਸਨ:-

*ਅਸੀਂ ਚੋਰ ਨਾਹੀਂ, ਕੋਈ ਯਾਰ ਨਾਹੀਂ, ਪਿਆਰੇ ਧਰਮ ਤੋਂ ਮੁੱਖ ਭਵਾਈਏ ਨਾ।*
*ਗੁਰਦੁਆਰੇ ਸਾਡੇ, ਸੇਵਾ ਹੱਕ ਸਾਡਾ, ਕਿਉਂ ਫੇਰ ਆਜ਼ਾਦ ਕਰਵਾਈਏ ਨਾ[12]?*

ਉਹ ਭਾਵੇਂ ਸ਼ਾਂਤੀ ਪਸੰਦ ਸੀ ਪ੍ਰੰਤੂ ਸਿੱਖਾਂ ਦੀ ਪੁਲੀਸ ਹੱਥੋਂ ਬੇਅਦਬੀ ਤੇ ਕੇਸਾਂ ਦੇ ਪੁੱਟੇ ਜਾਣ 'ਤੇ ਉਹਨੇ ਹਿੰਸਾ ਵੱਲ ਮੋੜਾ ਖਾਧਾ ਤੇ ਝੋਲੀ ਚੱਕਾਂ ਤੇ ਮੁਖਬਰਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ:

*ਤੂੰ ਤਾਂ ਜੁੱਧ ਕੀਤੇ ਸੀਸ ਲੱਥਿਆਂ ਭੀ, ਤੇਰਾ ਕੰਮ ਨ ਜ਼ਰਾ ਘਬਰਾਣ ਸ਼ੇਰਾ।*
*ਰਸ ਸ਼ਾਂਤੀ ਬੀਰਤਾ ਰੱਖ ਦੋਵੇਂ, ਤੇਰਾ ਕੰਮ ਨ ਕੇਸ ਪੁਟਾਨ ਸ਼ੇਰਾ।[13]*

ਹੌਲੀ ਹੌਲੀ ਉਹ ਸਰਕਾਰੀ ਜ਼ਿਆਦਤੀਆਂ ਕਾਰਨ ਹਿੰਸਾ ਦੇ ਹਮਾਇਤੀ ਬਣ ਗਏ:

---

9. ਉਹੀ, ਪੰਨਾ 109
10. ਡਾ: ਗੁਰਚਰਨ ਸਿੰਘ, ਬੱਬਰ ਕਾਵਿ ਸੰਗ੍ਰਹਿ, ਪੰਨਾ 13
11. ਉਹੀ, ਪੰਨਾ 17 (ਗੜਗੱਜ ਅਕਾਲੀ 14 ਅਪ੍ਰੈਲ, 1922)
12. ਉਹੀ, ਪੰਨਾ 22 (ਗੜਗੱਜ ਅਕਾਲੀ 21 ਅਪ੍ਰੈਲ, 1922)
13. ਉਹੀ, ਪੰਨਾ 28 (ਗੜਗੱਜ ਅਕਾਲੀ, 26 ਜੂਨ 1922

*ਥਾਓਂ ਥਾਈਂ ਬਣਾ ਕੇ ਜੱਥਿਆਂ ਨੂੰ ਵੀਰੋ ਜ਼ਾਲਮਾਂ ਤਾਈਂ ਖਪਾਉਣ ਲੱਗ ਪਉ।*
*ਬੇੜਾ ਕੌਮ ਦਾ ਜਿਨ੍ਹਾਂ ਨੇ ਗਰਕ ਕੀਤਾ, ਸਿਰੀਂ ਜ਼ਾਲਮਾਂ ਦੇ ਖਾਕ ਪਾਉਣ ਲੱਗ ਪਉ।*
*ਸਾੜੋ ਚੌਕੀਆਂ ਲੁੱਟੋ ਖਜ਼ਾਨਿਆਂ ਨੂੰ, ਅਤੇ ਨਾਢਿਆਂ ਧੂੰਮ ਧੁਮਾਉਣ ਲਗ ਪਉ।*
*ਕੰਮ ਦੂਸਰਾ ਵੀ ਨਾਲ ਸ਼ੁਰੂ ਕਰਨਾ, ਰੇਲਾਂ ਹੇਠਾਂ ਵੀ ਬੰਬ ਟਿਕਾਉਣ ਲੱਗ ਪਉ।*[14]

ਭਾਵੇਂ ਕਿਸ਼ਨ ਸਿੰਘ ਗੜਗੱਜ ਨੇ ਕਿਸੇ ਕਤਲ ਦੀ ਵਾਰਦਾਤ 'ਚ ਸਿੱਧਾ ਹਿੱਸਾ ਨਹੀਂ ਲਿਆ ਕਿਉਂਕਿ ਬਹੁਤ ਕਤਲ ਉਨਾਂ ਦੀ ਗ੍ਰਿਫ਼ਤਾਰੀ ਪਿਛੋਂ ਹੀ ਹੋਏ ਪ੍ਰੰਤੂ ਲਾਹੌਰ ਸਾਜ਼ਿਸ਼ ਕੇਸ ਦੇ ਫੈਸਲੇ 'ਚ ਜੱਜ ਨੇ ਲਿਖਿਆ: "ਇਹ ਸਾਜ਼ਿਸ਼ ਦਾ ਮੋਢੀ, ਜੱਥੇਬੰਦੀ ਕਰਨ ਵਾਲਾ ਲਹਿਰ ਦਾ ਦਿਮਾਗ ਸੀ। ਜੇ ਕਿਸੇ ਆਦਮੀ ਨੂੰ ਵੱਡੀ ਤੋਂ ਵੱਡੀ ਸਜ਼ਾ ਮਿਲਣੀ ਚਾਹੀਦੀ ਹੈ ਤਾਂ ਉਹ ਕਿਸ਼ਨ ਸਿੰਘ ਨੂੰ ਮਿਲਣੀ ਚਾਹੀਦੀ ਹੈ।"[15] ਜੱਥੇਦਾਰ ਕਿਸ਼ਨ ਸਿੰਘ ਗੜਗੱਜ ਦਾ ਜੀਵਨ ਬੱਬਰ ਅਕਾਲੀ ਲਹਿਰ ਦਾ ਇਕ ਸਮੁੱਚਵਾਂ ਇਤਿਹਾਸ ਹੈ। ਉਹ ਬੱਬਰ ਲਹਿਰ ਦਾ ਉਸ ਤਰ੍ਹਾਂ ਹੀ ਨਾਇਕ ਤੇ ਵੀਰ ਯੋਧਾ ਸੀ ਜਿਵੇਂ ਗ਼ਦਰ ਲਹਿਰ ਲਈ ਕਰਤਾਰ ਸਿੰਘ ਸਰਾਭਾ ਤੇ ਕ੍ਰਾਂਤੀਕਾਰੀ ਲਹਿਰ ਲਈ ਸ਼ਹੀਦ ਭਗਤ ਸਿੰਘ। ਇਸ ਵਿਚ ਕੋਈ ਸ਼ੱਕ ਨਹੀਂ ਕਿ ਕਿਸ਼ਨ ਸਿੰਘ ਲਈ ਕਰਤਾਰ ਸਿੰਘ ਸਰਾਭਾ ਇਕ ਆਦਰਸ਼ ਸੀ ਤੇ ਭਗਤ ਸਿੰਘ ਲਈ ਕਿਸ਼ਨ ਸਿੰਘ ਗੜਗੱਜ ਇਕ ਪ੍ਰੇਰਣਾ। ਕਿਸ਼ਨ ਸਿੰਘ ਗੜਗੱਜ ਸ਼ਾਂਤੀ ਤੇ ਸ਼ਕਤੀ ਦੀ ਰਲਵੀਂ-ਮਿਲਵੀਂ ਵਰਤੋਂ ਦਾ ਹਾਮੀ ਸੀ। ਉਹ ਉਦਾਰਾਂ ਲਈ ਕ੍ਰਾਂਤੀਕਾਰੀ ਤੇ ਕ੍ਰਾਂਤੀਕਾਰੀਆਂ ਲਈ ਉਦਾਰ ਸੀ।[16]



*14. ਗਿ: ਪਰਤਾਪ ਸਿੰਘ, ਅਕਾਲੀ ਲਹਿਰ, ਪੰਨਾ 252*
*15. ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 110*
*16. ਡਾ: ਗੁਰਚਰਨ ਸਿੰਘ, ਬੱਬਰ ਅਕਾਲੀ ਲਹਿਰ, ਪੰਨਾ 84*

# ਕਰਮ ਸਿੰਘ ਦੌਲਤਪੁਰ (ਭਾਈ ਨਰੈਣ ਸਿੰਘ)

ਨਵਾਂ ਸ਼ਹਿਰ ਦੇ ਖੇਤਰ ਵਿਚ ਜਾਡਲਾ ਨੇੜੇ ਚੰਡੀਗੜ੍ਹ ਜਲੰਧਰ ਸੜਕ ਉੱਪਰ ਨਵਾਂ ਸ਼ਹਿਰ ਤੋਂ ਚੰਡੀਗੜ੍ਹ ਨੂੰ ਜਾਂਦੀ ਸੜਕ ਦੇ 12ਵੇਂ ਮੀਲ ਤੋਂ ਇਕ ਮੀਲ ਉੱਤਰ ਵਿਚ ਪਿੰਡ ਦੌਲਤਪੁਰ ਵਸਿਆ ਹੋਇਆ ਹੈ। ਇਸ ਪਿੰਡ ਵਿਚ ਕਰਮ ਸਿੰਘ ਦਾ ਜਨਮ 1880 ਈ: ਵਿਚ ਸਰਦਾਰ ਨੱਥਾ ਸਿੰਘ ਤੇ ਮਾਤਾ ਦੁੱਲੀ ਦੇ ਘਰ ਹੋਇਆ। ਕਰਮ ਸਿੰਘ ਬੱਬਰ ਅਕਾਲੀ ਲਹਿਰ ਦਾ ਥੰਮ੍ਹ ਸੀ। ਕਿਸ਼ਨ ਸਿੰਘ ਗੜਗੱਜ ਦੀ 26 ਫਰਵਰੀ 1923 ਈ: ਨੂੰ ਗ੍ਰਿਫ਼ਤਾਰੀ ਪਿਛੋਂ 1 ਸਤੰਬਰ, 1923 ਈ: ਤਕ ਲਹਿਰ ਦਾ ਮੁੱਖ ਸੰਚਾਲਕ ਕਰਮ ਸਿੰਘ ਹੀ ਸੀ। ਇਸ ਸਮੇਂ ਇਹ ਜੁਝਾਰੂ ਲਹਿਰ ਪੂਰੇ ਰੂਪ ਵਿਚ ਹਿੰਸਕ ਰੂਪ ਧਾਰਨ ਕਰ ਗਈ ਤੇ ਅੰਗਰੇਜ਼ ਸਰਕਾਰ ਨੂੰ ਖੁਲ੍ਹੀਆਂ ਵੰਗਾਰ ਭਰਪੂਰ ਚਿੱਠੀਆਂ ਤੇ ਐਲਾਨ-ਨਾਮਿਆਂ ਰਾਹੀਂ ਇਸਨੇ ਵਖਤ ਪਾਈ ਰੱਖਿਆ। ਕਰਮ ਸਿੰਘ ਵਲੋਂ ਕੀਤੇ ਕੰਮ ਤੇ ਉਹਦੀਆਂ ਕਵਿਤਾਵਾਂ ਇਸ ਤੱਥ ਨੂੰ ਪ੍ਰਮਾਣਿਤ ਕਰਦੀਆਂ ਹਨ।

18 ਸਾਲ ਦੀ ਉਮਰ ਵਿਚ ਆਪ ਰਜਮੈਂਟ 54 ਵਿਚ ਭਰਤੀ ਹੋਏ। ਫੌਜ ਵਿਚ ਜਾਣ ਤੋਂ ਪਹਿਲਾਂ ਆਪ ਦਾ ਵਿਆਹ ਪਿੰਡ ਚਾਹਲ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਹੋਇਆ। ਪਰ ਪਤਨੀ ਦੇ ਚਲਾਣੇ ਕਾਰਨ ਦੂਜਾ ਵਿਆਹ ਨ ਕਰਵਾਇਆ। ਅੱਠ ਸਾਲ ਨੌਕਰੀ ਕਰਨ ਉਪਰੰਤ ਭਜਨ ਬੰਦਗੀ ਵੱਲ ਲੱਗ ਗਏ। ਨੌਕਰੀ ਛੱਡ ਕੇ ਸੰਤ ਕਰਮ ਸਿੰਘ ਹੋਤੀ ਮਰਦਾਨ ਵਾਲਿਆਂ ਪਾਸ ਰਹਿਣ ਲਗ ਪਏ ਤੇ ਫਿਰ ਆਪ ਵੀ ਸੰਤਾਂ ਵਾਲਾ ਬਾਣਾ ਧਾਰ ਕੇ ਜੰਗਲਾਂ ਵਿਚ ਚਲੇ ਗਏ।

ਫਿਰ ਇਹ ਭਗਤੀ ਦਾ ਰਾਹ ਛੱਡ ਕੇ ਕੈਨੇਡਾ ਚਲੇ ਗਏ। ਉੱਥੇ ਗ਼ਦਰ ਪਾਰਟੀ ਨਾਲ ਸੰਪਰਕ ਵਿਚ ਆਏ। ਇਨਕਲਾਬੀ ਗਤੀਵਿਧੀਆਂ ਕਾਰਨ ਵਾਰੰਟ ਨਿਕਲੇ ਤਾਂ ਚੋਰੀ ਦੇਸ਼ ਪਰਤ ਆਏ। ਪਿੰਡ ਆ ਕੇ ਇਕ ਸਹਿਕਾਰੀ ਸਭਾ ਬਣਾ ਕੇ ਰੂੰ ਪਿੰਜਣ ਦੀ ਮਸ਼ੀਨ ਲਾਈ। ਇਹ ਥਾਂ ਵੀ ਥੋੜ੍ਹੇ ਸਮੇਂ 'ਚ ਇਨਕਲਾਬੀਆਂ ਦਾ ਅੱਡਾ ਬਣ ਗਈ। ਇੱਥੇ ਸਫਾ ਜੰਗ, ਕਿਰਪਾਨਾਂ ਆਦਿ ਬਣਾ ਕੇ ਆਜ਼ਾਦੀ ਦੇ ਚਾਹਵਾਨਾਂ ਵਿਚ ਵੰਡੇ ਜਾਂਦੇ। ਕਿਸੇ ਦੇ ਚੁਗਲੀ ਕਰਨ 'ਤੇ ਜਦੋਂ ਜਾਲੰਧਰ ਪੁਲੀਸ ਨੇ ਛਾਪਾ ਮਾਰਿਆ ਤਾਂ ਹੱਥ ਕੁਝ ਨ ਆਇਆ। ਇਕ ਖੁਖਰੀ ਮਿਲੀ ਜਿਸ ਕਾਰਨ ਆਪ ਨੂੰ 50 ਰੁਪਏ ਜ਼ੁਰਮਾਨਾ ਹੋਇਆ। ਇਸ ਤੋਂ ਪਿਛੋਂ ਆਪ ਦੇਸ਼ ਪਰਵਾਨਿਆਂ ਨੂੰ ਸੰਗਠਿਤ ਕਰਨ ਲਈ ਸਰਗਰਮ ਹੋ ਗਏ। ਆਪਣੇ ਪਿੰਡ ਦੌਲਤਪੁਰ ਇਕ ਰਾਜਸੀ ਕਾਨਫਰੰਸ ਕਰਨ ਦਾ ਪ੍ਰਬੰਧ ਕੀਤਾ ਗਿਆ, ਪਰ ਸਰਕਾਰ ਨੇ ਜ਼ਿਲ੍ਹਾ ਜਲੰਧਰ ਵਿਚ ਦਫਾ 144 ਲਾ

ਦਿੱਤੀ ਤਾਂ ਆਪ ਨੇ ਲੋਕਾਂ ਨੂੰ ਰਾਤੋ ਰਾਤ ਇਤਲਾਹ ਦੇ ਕੇ ਕਾਨਫਰੰਸ ਦਾ ਸਥਾਨ ਬਦਲ ਕੇ ਮਹਿਤਪੁਰ ਥਾਣਾ ਬਲਾਚੌਰ ਕਰ ਦਿੱਤਾ।[1] ਮਾਰਚ, 1921 ਵਿਚ ਮਾਹਲਪੁਰ ਵੀ ਦੀਵਾਨ ਰੱਖਿਆ। ਇਹਨਾਂ ਕਾਰਵਾਈਆਂ ਕਰਕੇ ਫਿਰ ਆਪ ਦੇ ਵਾਰੰਟ ਨਿਕਲ ਗਏ। ਉਸ ਸਮੇਂ ਨਨਕਾਣਾ ਸਾਹਿਬ ਦਾ ਸਾਕਾ 21 ਫਰਵਰੀ 1921 ਨੂੰ ਹੋ ਚੁਕਿਆ ਸੀ ਜਿਸ ਵਿਚ ਮਹੰਤ ਨੇ ਅੰਨ੍ਹੇਵਾਹ ਗੋਲੀਆਂ ਚਲਾ ਕੇ ਲਗਪਗ 200 ਅਕਾਲੀ ਮੌਤ ਦੇ ਘਾਟ ਉਤਾਰ ਦਿੱਤੇ ਸਨ।[2] ਆਪ ਇਸ ਸਾਕੇ ਤੋਂ ਪ੍ਰਭਾਵਿਤ ਹੋ ਕੇ ਨਨਕਾਣਾ ਸਾਹਿਬ ਗਏ ਤੇ ਅੰਮ੍ਰਿਤ ਛੱਕ ਕੇ ਸਿੰਘ ਸੱਜ ਗਏ। ਉਸ ਸਮੇਂ ਅਕਾਲੀ ਦਲ ਵਲੋਂ ਸ਼੍ਰੋਮਣੀ ਕਮੇਟੀ ਦੀ ਅਗਵਾਈ ਵਿਚ ਮਹੰਤਾਂ ਤੋਂ ਗੁਰਦੁਆਰੇ ਆਜ਼ਾਦ ਕਰਾਉਣ ਲਈ ਜੱਥੇ ਭੇਜੇ ਜਾ ਰਹੇ ਸਨ। ਕਰਮ ਸਿੰਘ ਵੀ ਅਕਤੂਬਰ, 1921 ਵਿਚ ਇਕ ਜਥਾ ਲੈ ਕੇ ਹੋਠੀਆਂ ਜ਼ਿਲ੍ਹਾ ਗੁਰਦਾਸਪੁਰ ਦੇ ਗੁਰਦੁਆਰੇ ਨੂੰ ਮਹੰਤ ਤੋਂ ਆਜ਼ਾਦ ਕਰਾਉਣ ਲਈ ਗਏ ਤੇ ਸਫਲ ਹੋਏ। ਇਸ ਤੋਂ ਪਿਛੋਂ 'ਤੇਜਾ' ਦਾ ਗੁਰਦੁਆਰਾ ਵੀ ਮਹੰਤਾਂ ਤੋਂ ਆਜ਼ਾਦ ਕਰਵਾਇਆ[3]। ਰਾਜਸੀ ਕਾਰਵਾਈਆਂ ਕਾਰਨ ਆਪ ਦੇ ਫਿਰ ਵਾਰੰਟ ਨਿਕਲੇ ਤੇ ਆਪ ਮਫਰੂਰ ਹੋ ਗਏ। ਉਹ ਮਾਸਟਰ ਮੋਤਾ ਸਿੰਘ ਤੇ ਕਿਸ਼ਨ ਸਿੰਘ ਗੜਗੱਜ ਦੇ ਸੰਪਰਕ ਵਿਚ ਆਏ। 16 ਜੂਨ, 1922 ਨੂੰ ਮਾਸਟਰ ਮੋਤਾ ਸਿੰਘ ਦੀ ਗ੍ਰਿਫ਼ਤਾਰੀ ਪਿਛੋਂ ਕਰਮ ਸਿੰਘ ਦੌਲਤਪੁਰ ਦਾ ਚੱਕਰਵਰਤੀ ਜਥਾ ਤੇ ਭਾਈ ਕਿਸ਼ਨ ਸਿੰਘ ਦਾ ਚੱਕਰਵਰਤੀ ਜਥਾ ਇੱਕਠੇ ਹੋ ਗਏ। ਕਰਮ ਸਿੰਘ ਕਿਉਂਕਿ ਗ਼ਦਰ ਲਹਿਰ ਨਾਲ ਸੰਬੰਧਿਤ ਰਿਹਾ ਸੀ ਤੇ ਉਸ ਤਜਰਬੇ ਦਾ ਲਾਭ ਉਠਾ ਕੇ ਉਸ ਨੇ 'ਬੱਬਰ ਅਕਾਲੀ ਦੁਆਬਾ' ਅਖ਼ਬਾਰ ਰਾਹੀਂ ਦੇਸ਼-ਭਗਤੀ ਦੀਆਂ ਕਵਿਤਾਵਾਂ 'ਭੜਥੂ ਪ੍ਰੈੱਸ' ਤੇ ਛਾਪ ਕੇ ਲੋਕਾਂ 'ਚ ਜਾਗ੍ਰਤੀ ਫੈਲਾਉਣ ਦਾ ਯਤਨ ਕੀਤਾ। ਜਦੋਂ ਦੋਵੇਂ ਚੱਕਰਵਰਤੀ ਜੱਥੇ ਇਕੱਠੇ ਹੋ ਗਏ ਤਾਂ ਨਵੇਂ ਬਣੇ ਜੱਥੇ ਦਾ ਨਾਮ 'ਬੱਬਰ ਅਕਾਲੀ' ਤੇ ਅਖ਼ਬਾਰ ਦਾ ਨਾਮ 'ਬੱਬਰ ਅਕਾਲੀ ਦੁਆਬਾ' ਪ੍ਰਚਲਿਤ ਹੋਇਆ।

ਬੱਬਰ ਕਿਸ਼ਨ ਸਿੰਘ ਤੇ ਕਰਮ ਸਿੰਘ ਦੀ ਮੁਲਾਕਾਤ ਨੂੰ ਮਿਲਖਾ ਸਿੰਘ ਨੇ ਬੜੇ ਸੁਹਣੇ ਢੰਗ ਨਾਲ ਬਿਆਨ ਕੀਤਾ ਹੈ ਕਿ ਆਸਾ ਸਿੰਘ ਭਕੜੂੱਦੀ ਕਰਮ ਸਿੰਘ ਦੌਲਤਪੁਰ ਦਾ ਸਾਥੀ ਸੀ। ਇਕ ਹੋਰ ਖਾਸ ਸਾਥੀ ਸੀ ਉਦੈ ਸਿੰਘ ਰਾਮਗੜ੍ਹ ਝੁੱਗੀਆਂ। ਭਾਈ ਕਿਸ਼ਨ ਸਿੰਘ ਨੇ ਬੱਬਰ ਕਰਮ ਸਿੰਘ ਦਾ 'ਬੱਬਰ ਅਕਾਲੀ ਦੁਆਬਾ ਜਾਰੀ ਕਰਨ 'ਤੇ ਧੰਨਵਾਦ ਕੀਤਾ। ---ਨਾਲ ਹੀ ਕਿਸ਼ਨ ਸਿੰਘ ਨੇ ਕਿਹਾ ਕਿ ਬੇਸ਼ੱਕ ਪਰਚਾ ਤਾਂ ਠੀਕ ਹੈ ਪਰ ਇਹ ਸਾਡਾ ਉਹ ਮਨੋਰਥ ਪੂਰਾ ਨਹੀਂ ਕਰਦਾ, ਜੀਹਦੀ ਸਾਨੂੰ ਐਸ ਵੇਲੇ ਲੋੜ ਹੈ। ਇਹਦੇ ਵਿਚ ਨਜ਼ਮਾਂ ਤਾਂ ਹਨ, ਪਰ ਇਹ ਸਾਡੇ ਜੱਥੇ ਦਾ ਪ੍ਰੋਗਰਾਮ ਅਤੇ ਮਨੋਰਥ ਚੰਗੀ ਤਰ੍ਹਾਂ ਪੂਰਾ ਨਹੀਂ ਕਰਦਾ।---ਬੱਬਰ ਕਰਮ ਸਿੰਘ ਹੱਸ ਪਏ ਅਤੇ ਆਖਿਆ ਕਿ ਭਾਈ ਸਾਹਿਬ, ਮੈਂ ਤਾਂ ਠੋਸ ਅਨਪੜ੍ਹ ਆਦਮੀ ਹਾਂ। ਮੈਂ ਤਾਂ ਗੱਡੀ

1. *ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 186-87*
2. *ਪੰਚ, ਫਰਵਰੀ 23, 1921*
3. *ਡਾਕਟਰ ਗੁਰਚਰਨ ਸਿੰਘ, ਬੱਬਰ ਕਾਵਿ ਸੰਗ੍ਰਹਿ, ਪੰਨਾ 85*

ਲੀਹਾਂ ਉਤੇ ਪਾਈ ਹੈ। ਅੱਗੋਂ ਚਲਾਉਣ ਦੀ ਜ਼ਿੰਮੇਵਾਰੀ ਆਪ ਸੰਭਾਲੋ।" ਤੇ ਸਾਰਾ ਸਾਮਾਨ ਸਣੇ ਪਰਚੇ ਛਾਪਣ ਵਾਲੀ ਮਸ਼ੀਨ ਦੇ ਉਹਨਾਂ ਨੇ ਭਾਈ ਕਿਸ਼ਨ ਸਿੰਘ ਦੇ ਹਵਾਲੇ ਕਰ ਦਿੱਤਾ ਅਤੇ ਆਖਿਆ, "ਮੈਂ ਤਾਂ ਇਕ ਸੇਵਕ ਦੇ ਤੌਰ ਉੱਤੇ ਹੀ ਸੇਵਾ ਕਰ ਰਿਹਾ ਹਾਂ, ਮੈਨੂੰ ਕਿਸੇ ਵਡਿਆਈ ਜਾਂ ਚੌਧਰ ਦੀ ਲੋੜ ਨਹੀਂ।"[4]

ਕਰਮ ਸਿੰਘ ਨੇ ਜੋ ਕਿਹਾ, ਕਰ ਵਿਖਾਇਆ। ਅਖ਼ਬਾਰ ਵਿਚ ਨਾਮ ਉਹਦਾ ਛਪਦਾ ਸੀ ਪਰ ਅਸਲ ਐਡੀਟਰ ਕਿਸ਼ਨ ਸਿੰਘ ਹੀ ਸੀ। ਕਤਲ ਭਾਵੇਂ ਕੋਈ ਕਰੇ ਜ਼ਿੰਮੇਵਾਰੀ ਲੈਣ ਵਾਲਿਆਂ ਵਿਚ ਕਰਮ ਸਿੰਘ ਦਾ ਨਾਮ ਸਭ ਤੋਂ ਪਹਿਲਾਂ ਹੁੰਦਾ ਸੀ। ਬੱਬਰ ਕਰਮ ਸਿੰਘ ਤੇ ਕਿਸ਼ਨ ਸਿੰਘ ਗੜਗੱਜ ਦੇ ਆਪਸੀ ਸਹਿਯੋਗ ਨਾਲ ਦੁਆਬੇ 'ਚ ਦੋ ਸਾਲ ਫਲਾਂ ਵਾਲੇ ਦਰੱਖਤਾਂ ਦੀ ਨੀਲਾਮੀ ਨ ਹੋ ਸਕੀ। ਟੋਡੀ ਚੋਰੀ ਛਿਪੇ ਲੁਕ ਕੇ ਦਿਨ ਕੱਟੀ ਕਰਦੇ ਸਨ। ਜਿਹੜੇ ਬਾਜ਼ ਨਹੀਂ ਆਏ, ਉਹ ਬੱਬਰਾਂ ਨੇ ਪਾਰ ਬੁਲਾਏ। ਅੰਗਰੇਜ਼ ਅਫਸਰਾਂ ਦਾ ਵੀ ਬਾਹਰ ਜਾਣਾ ਬੰਦ ਹੋ ਗਿਆ ਸੀ ਤੇ ਬੱਬਰ ਰਾਜ ਕਰ ਰਹੇ ਸਨ।[5]

ਮਈ 1922 ਵਿਚ ਬਲਾਚੌਰ, ਗੜ੍ਹਸ਼ੰਕਰ ਤੇ ਨਵਾਂ ਸ਼ਹਿਰ ਵਿਚ ਬੱਬਰ ਜਥਾ ਕਰਮ ਸਿੰਘ ਦੌਲਤਪੁਰ ਦੀ ਅਗਵਾਈ ਹੇਠ ਕੰਮ ਕਰ ਰਿਹਾ ਸੀ। ਇਹ ਕਰਮ ਸਿੰਘ ਦੌਲਤਪੁਰ ਹੀ ਸੀ ਜਿਸ ਨੇ ਹਥਿਆਰ ਇਕੱਠੇ ਕਰਨ ਤੇ ਅਖ਼ਬਾਰ ਜਾਰੀ ਕਰਨ ਦੀ ਵਿਉਂਤ ਬਣਾਈ ਸੀ। ਕਿਸ਼ਨ ਸਿੰਘ ਗੜਗੱਜ ਦਾ ਲੈਕਚਰ ਉਸ ਨੇ ਨਨਕਾਣਾ ਸਾਹਿਬ ਸੁਣਿਆ ਸੀ, ਜਿੱਥੋਂ ਅੰਮ੍ਰਿਤ ਛਕ ਕੇ ਭਾਈ ਨਰੈਣ ਸਿੰਘ ਕਰਮ ਸਿੰਘ ਬਣਿਆ ਸੀ। ਕਰਮ ਸਿੰਘ ਨੇ ਉੱਥੇ ਮਾਸਟਰ ਮੋਤਾ ਸਿੰਘ ਦਾ ਲੈਕਚਰ ਵੀ ਸੁਣਿਆ ਸੀ, ਪਰ ਮਾਸਟਰ ਜੀ ਨਾਲੋਂ ਕਿਸ਼ਨ ਸਿੰਘ ਦੇ ਲੈਕਚਰ ਦਾ ਅਸਰ ਵਧੇਰੇ ਹੋਇਆ ਸੀ।[6]

ਕਰਮ ਸਿੰਘ ਦੌਲਤਪੁਰ ਦੇ ਕਿਸ਼ਨ ਸਿੰਘ ਗੜਗੱਜ ਦੀ ਅਗਵਾਈ ਵਿਚ ਕੰਮ ਕਰਨ ਨਾਲ ਬੱਬਰ ਲਹਿਰ ਨੂੰ ਬਲ ਮਿਲਿਆ। ਕਰਮ ਸਿੰਘ 26 ਫਰਵਰੀ, 1923 ਵਿਚ ਕਿਸ਼ਨ ਸਿੰਘ ਦੀ ਗ੍ਰਿਫ਼ਤਾਰੀ ਤੋਂ ਲੈ ਕੇ ਸ਼ਹਾਦਤ ਤਕ (1 ਸਤੰਬਰ 1923) ਬੱਬਰ ਲਹਿਰ ਦਾ ਕਰਤਾ ਧਰਤਾ ਸੀ। ਇਹੋ ਉਹ ਸਮਾਂ ਹੈ ਜਦੋਂ ਅੰਗਰੇਜ਼ ਸਰਕਾਰ ਲੰਡਨ 'ਚ ਬੈਠੀ ਬੱਬਰਾਂ ਦੀਆਂ ਕਾਰਵਾਈਆਂ ਤੋਂ ਕੰਬ ਰਹੀ ਸੀ।

ਕਰਮ ਸਿੰਘ ਦੌਲਤਪੁਰ ਨੇ ਧੰਨ ਇਕੱਠਾ ਕਰਕੇ ਹਥਿਆਰ ਖਰੀਦਣ ਦੀ ਯੋਜਨਾ ਬਣਾਈ। 3 ਜੁਲਾਈ, 1922 ਨੂੰ ਰਾਮ ਦਿੱਤਾ ਉਰਫ ਕਾਕਾ ਨੰਬਰਦਾਰ ਬਛੌੜੀ ਵਾਲੇ ਤੋਂ 570 ਰੁਪਏ 2 ਆਨੇ ਦਾ ਸਰਕਾਰੀ ਮਾਮਲਾ ਖੋਹਣਾ ਉਹਨਾਂ ਦੀ ਪਹਿਲੀ ਵੱਡੀ ਕਾਰਵਾਈ ਸੀ।

---

*4. ਮਿਲਖਾ ਸਿਘ ਨਿੱਝਰ, ਬੱਬਰ ਅਕਾਲੀ ਲਹਿਰ ਦਾ ਇਤਿਹਾਸ, ਪੰਨਾ 126*

*5. ਉਹੀ, ਪੰਨਾ 133*

*6. ਉਹੀ ਪੰਨਾ 115*

ਕਰਮ ਸਿੰਘ ਦੇ ਸਾਥੀਆਂ ਵਿਚ ਉਦੈ ਸਿੰਘ, ਲਾਭ ਸਿੰਘ ਤੇ ਪ੍ਰੇਮ ਸਿੰਘ ਵੀ ਸਨ।[7]

ਕਰਮ ਸਿੰਘ ਦੌਲਤਪੁਰ ਵਲੋਂ ਜਿਹਨਾਂ ਹੋਰ ਕਾਰਨਾਮਿਆਂ ਵਿਚ ਭਾਗ ਲਿਆ ਗਿਆ, ਉਹਨਾਂ ਵਿਚ ਪਹਿਲਾ ਡਾਕਾ ਦੋ ਫਰਵਰੀ, 1923 ਨੂੰ ਮੁਨਸ਼ੀ ਰਾਮ ਜਾਡਲੇ ਦੇ ਘਰ ਸੀ। ਕਰਮ ਸਿੰਘ ਨੇ ਅਰਦਾਸਾ ਸੋਧ ਕੇ ਡਾਕਾ ਮਾਰਿਆ ਪਰ ਕੋਈ ਰਕਮ ਹੱਥ ਨ ਲੱਗੀ। ਰਾਣੀਥੁਏ ਦੇ ਬਿਸ਼ਨ ਸਿੰਘ ਜ਼ੈਲਦਾਰ ਦਾ ਕਤਲ ਬੱਬਰਾਂ ਵਲੋਂ ਪਹਿਲਾ ਕਤਲ ਸੀ ਜੋ 10 ਫਰਵਰੀ 1923 ਨੂੰ ਕੀਤਾ ਗਿਆ। ਇਹ ਯੋਜਨਾ ਵੀ ਕਰਮ ਸਿੰਘ ਦੀ ਸੀ। ਕਿਸ਼ਨ ਸਿੰਘ ਗੜਗੱਜ ਦੀ ਗ੍ਰਿਫ਼ਤਾਰੀ ਪਿਛੋਂ ਬੱਬਰ ਕਾਰਵਾਈਆਂ ਬਹੁਤ ਤੇਜੀ ਨਾਲ ਵਾਪਰੀਆਂ। 22 ਮਾਰਚ, 1923 ਨੂੰ ਕੀਤੇ ਜਾਣ ਵਾਲੇ ਕਤਲਾਂ ਦੀ ਜ਼ਿੰਮੇਵਾਰੀ ਲਈ ਕਰਮ ਸਿੰਘ ਦੌਲਤਪੁਰ, ਉਦੈ ਸਿੰਘ ਰਾਮਗੜ੍ਹ ਝੁੱਗੀਆਂ ਤੇ ਧੰਨਾ ਸਿੰਘ ਬਹਿਬਲਪੁਰ ਨੇ ਆਪਣੇ ਨਾਮ ਦਿੱਤੇ। ਇਹ ਫੈਸਲਾ ਸੰਤ ਠਾਕਰ ਸਿੰਘ ਦੀ ਕੁਟੀਆ ਵਿਚ ਰਾਜੋਵਾਲ ਪਿੰਡ ਵਿਚ ਹੋਇਆ। 27 ਮਾਰਚ, 1923 ਨੂੰ ਹਜ਼ਾਰਾ ਸਿੰਘ ਬਹਿਬਲਪੁਰ ਦੇ ਕਤਲ ਵਿਚ ਕਰਮ ਸਿੰਘ ਸ਼ਾਮਿਲ ਹੋਇਆ।[8] 20 ਮਈ ਨੂੰ ਕੌਲਗੜ੍ਹ ਦੇ ਚੌਧਰੀ ਰਲਾ ਰਾਮ ਤੇ ਨੰਬਰਦਾਰ ਦਿੱਤੂ ਦਾ ਕਤਲ ਵੀ ਕਰ ਦਿੱਤਾ ਗਿਆ। ਸਰਕਾਰ ਵਲੋਂ ਬੱਬਰਾਂ ਵਿਰੁੱਧ ਕਰੜੀ ਕਾਰਵਾਈ ਕੀਤੀ ਗਈ। ਸਿੱਖ ਲੀਗ, ਅਕਾਲੀਆਂ ਤੇ ਕਾਂਗਰਸੀਆਂ ਵਲੋਂ ਬੱਬਰਾਂ ਦੀ ਨਿਖੇਧੀ ਕੀਤੀ ਗਈ। ਮੁਖੀ ਬੱਬਰਾਂ ਦੀ ਗ੍ਰਿਫ਼ਤਾਰੀ ਲਈ ਇਨਾਮ ਰੱਖੇ ਗਏ। 8 ਅਗਸਤ, 1923 ਨੂੰ ਕਰਮ ਸਿੰਘ ਦੌਲਤਪੁਰ ਦੀ ਗ੍ਰਿਫ਼ਤਾਰੀ ਲਈ 3000 ਰੁਪਏ ਦੇ ਇਨਾਮ ਦਾ ਐਲਾਨ ਕੀਤਾ ਗਿਆ।[9]

ਉਧਰ ਬੱਬਰਾਂ ਨੇ ਵੀ ਗ੍ਰਿਫ਼ਤਾਰੀਆਂ ਤੋਂ ਬਚਣ ਲਈ ਰਣ-ਖੇਤਰ ਵਿਚ ਜੁਝਾਰੂਆਂ ਵਾਂਗ ਲੜ ਕੇ ਸ਼ਹੀਦ ਹੋਣ ਨੂੰ ਪਹਿਲ ਦਿੱਤੀ।

1 ਸਤੰਬਰ, 1923 ਈ: ਨੂੰ ਬਬੇਲੀ ਸਾਕੇ ਵਿਚ ਕਰਮ ਸਿੰਘ ਆਪਣੇ ਤਿੰਨ ਹੋਰ ਸਾਥੀਆਂ ਨਾਲ ਇਕ ਜੋਧੇ ਵਾਂਗ ਸ਼ਹਾਦਤ ਦਾ ਜਾਮ ਪੀ ਗਿਆ।

*ਬਬੇਲੀ ਦਾ ਸਾਕਾ :* ਵੱਡੇ ਇਨਾਮਾਂ ਦੇ ਲਾਲਚ ਨੇ ਕਰਮ ਸਿੰਘ ਦੇ ਇਕ ਵਿਸ਼ਵਾਸ ਪਾਤਰ ਅਨੂਪ ਸਿੰਘ ਮਾਣਕੋ ਨੂੰ ਵਿਸ਼ਵਾਸਘਾਤੀ ਬਣਾ ਦਿੱਤਾ। 31 ਅਗਸਤ ਨੂੰ ਕਰਮ ਸਿੰਘ, ਉਦੈ ਸਿੰਘ, ਬਿਸ਼ਨ ਸਿੰਘ ਮਾਂਗਟ ਤੇ ਮਹਿੰਦਰ ਸਿੰਘ ਪੰਡੋਰੀ, ਗੰਗਾ ਸਿੰਘ ਤੇ ਅਨੂਪ ਸਿੰਘ ਮਾਣਕੋ, ਡੋਮੇਲੀ ਤੋਂ ਬਬੇਲੀ ਲਈ ਤੁਰੇ। ਅਨੂਪ ਸਿੰਘ ਆਪਣੀ ਭੂਆ ਨੂੰ ਮਿਲਣ ਦਾ ਬਹਾਨਾ ਬਣਾ ਕੇ ਉਹਨਾਂ ਤੋਂ ਅੱਡ ਹੋ ਗਿਆ ਤੇ ਆਪਣੇ ਚਾਚੇ ਬੋਘ ਸਿੰਘ ਨਾਲ ਗਿਣੀ ਮਿਥੀ ਵਿਉਂਤ ਅਨੁਸਾਰ ਜਲੰਧਰ ਦੇ ਡਿਪਟੀ ਕਮਿਸ਼ਨਰ ਜੈਕਬ ਤੇ ਪੁਲੀਸ ਕਪਤਾਨ ਮਿਸਟਰ ਸਮਿੱਥ ਨੂੰ ਚੜ੍ਹਾ ਲਿਆਇਆ। ਸਮਿੱਥ, ਜੈਕਬ, ਕੈਪਟਨ ਮੈਕਲੀਰੇ, ਏ. ਐਸ. ਪੀ., ਯੂਨਿਟ ਸਨ ਤੇ

7. *ਉਹੀ, ਪੰਨਾ 119*

8. ***Dr. Gurcharan Singh, Babbar Akali Movement, p. 170-72***

9. *ਸੁੰਦਰ ਸਿੰਘ ਮਖਸੂਸਪੁਰ ਬੱਬਰ ਅਕਾਲੀ ਲਹਿਰ, ਪੰਨਾ 227*

ਉਹਨਾਂ ਨਾਲ 67 ਵਿਅਕਤੀਆਂ ਦਾ ਸੁਕਵੈਡ ਤੇ 81 ਘੋੜ ਸਵਾਰ ਸਨ। ਉਹਨਾਂ ਬਬੇਲੀ ਨੂੰ ਆ ਕੇ ਘੇਰਾ ਪਾ ਲਿਆ। ਅਨੂਪ ਸਿੰਘ ਸਾਰੀ ਵਿਉਂਤ ਦੱਸ ਕੇ ਆਪ ਕਰਮ ਸਿੰਘ ਹੁਰਾਂ ਪਾਸ ਬੁਬੇਲੀ ਪਹੁੰਚ ਗਿਆ ਸੀ। ਉਸ ਨੇ ਕਰਮ ਸਿੰਘ ਹੁਰਾਂ ਦੀ ਇਕ ਬੰਦੂਕ ਤੋਂ ਬਿਨਾਂ ਬਾਕੀ ਸਾਰੇ ਹਥਿਆਰ ਨਕਾਰਾ ਕਰਨ ਵਿਚ ਸਫਲਤਾ ਵੀ ਪ੍ਰਾਪਤ ਕਰ ਲਈ ਸੀ। ਗੁਰਬਚਨ ਸਿੰਘ ਨੇ "ਬੱਬਰ ਅਕਾਲੀ" ਵਿਚ ਇਕ ਕਵਿਤਾ ਰਾਹੀਂ ਇਸ ਬ੍ਰਿਤਾਂਤ ਨੂੰ ਸੁੰਦਰ ਸ਼ਬਦਾਂ 'ਚ ਅੰਕਿਤ ਕੀਤਾ ਹੈ:

*ਸਿਰ ਰੱਖ ਕੇ ਹਥੇਲੀ, ਪਿੰਡ ਗਏ ਸੀ ਬਬੇਲੀ,*
*ਵੜੇ ਇਕ ਜਾ ਹਵੇਲੀ, ਚੌਹਾਂ ਸਾਥੀਆਂ ਦੇ ਨਾਲ ਜੀ।*
*ਨਾਮ ਜਿਸ ਦਾ ਅਨੂਪਾ, ਵਿਚੋਂ ਹੋਇਆ ਉਹ ਕਸੂਤਾ,*
*ਹੈਸੀ ਬੋਘੇ ਦਾ ਭਤੀਜਾ, ਹੋਇਆ ਭੇਤ ਭਾਲ ਜੀ।*
*ਚੋਰੀ ਭੰਨ ਹਥਿਆਰ, ਦੱਸ ਸਿੰਘਣੀ ਬਿਮਾਰ,*
*ਵਿਕ ਗਿਆ ਸਰਕਾਰ, ਬੇਈਮਾਨ ਖੇਡ ਚਾਲ ਜੀ।*
*ਜਾ ਸਮਿੱਥ ਨੂੰ ਲਿਆਇਆ, ਘੇਰਾ ਪਿੰਡ ਨੂੰ ਪਵਾਇਆ,*
*ਸੁੱਤੇ ਸ਼ੇਰਾਂ ਨੂੰ ਜਗਾਇਆ, ਚਾਰ ਬਜੇ ਸੁਬ੍ਹਾ ਨਾਲ ਜੀ।*

.........................

*ਦੂਰੋਂ ਸਾਹਿਬ ਨੇ ਆਖਿਆ ਕਰਮ ਸਿੰਘ ਤੁਸੀਂ ਛੱਡ ਦੇਵੋ ਤਕਰਾਰ ਬਾਬਾ।*
*ਹੁਣ ਤੁਸਾਂ ਦਾ ਜ਼ੋਰ ਕੀ ਨਾਲ ਸਾਡੇ, ਤੁਮ ਚਾਰ ਹਮ ਬੇਸ਼ੁਮਾਰ ਬਾਬਾ।*[10]

ਪਰ ਬੱਬਰ ਹੀ ਕਾਹਦਾ ਜੋ ਹਥਿਆਰ ਸੁੱਟ ਕੇ ਜਿਉਂਦਾ ਦੁਸ਼ਮਣ ਦੇ ਹੱਥ ਆਵੇ ? ਬੱਬਰਾਂ ਨੇ ਚੁਬਾਰੇ 'ਚੋਂ ਛਾਲਾਂ ਮਾਰ ਕੇ ਸਮਿੱਥ ਦੇ ਸਿਪਾਹੀਆਂ ਨੂੰ ਭਾਜੜਾਂ ਪਾ ਦਿੱਤੀਆਂ। ਬੱਬਰ ਵੇਈਂ ਪਾਰ ਝੱਲ-ਬੂਝੇ 'ਚ ਵੜ ਕੇ ਤੇ ਓਟ ਲੈ ਕੇ ਗੁਰਦੁਆਰਾ ਚੌਤਾਂ ਸਾਹਿਬ ਵੱਲ ਜਾਂਦੇ ਗੋਲੀਆਂ ਦੀ ਬੌਛਾੜ ਵਿਚ ਸ਼ਹਾਦਤ ਦਾ ਜਾਮ ਪੀ ਗਏ। ਬਬੇਲੀ ਕਾਂਡ ਬੱਬਰ ਲਹਿਰ ਨੂੰ ਬਹੁਤ ਵੱਡਾ ਧੱਕਾ ਸੀ, ਪਰ ਆਪਣੇ ਮਨੋਰਥ ਖਾਤਰ ਬੱਬਰ ਇਕ ਪੱਲ ਵੀ ਪਿਛਾਂਹ ਨ ਹਟੇ। ਹੱਸ ਹੱਸ ਸ਼ਹੀਦ ਹੋਏ।

ਕਰਮ ਸਿੰਘ ਦੌਲਤਪੁਰ ਦੀਆਂ ਕਵਿਤਾਵਾਂ ਵੀ ਰੋਹ ਭਰੀਆਂ, ਵੰਗਾਰ-ਭਰਪੂਰ ਤੇ ਜੋਸ਼ੀਲੀਆਂ ਹਨ ਜੋ ਉਸਦੇ ਨਿਸ਼ਾਨਿਆਂ ਤੇ ਇਰਾਦਿਆਂ ਦਾ ਅਕਸ਼ ਪੇਸ਼ ਕਰਦੀਆ ਹਨ:

*ਬੱਬਰ ਕਢ ਵਾਰੰਟ ਤੂੰ ਜ਼ਾਲਮਾਂ ਦੇ, ਹੱਥੀਂ ਆਪਣੀ ਦਫਾ ਲਗਾ ਭਾਈ।*
*ਝੋਲੀ ਚੁੱਕਾਂ ਖੁਸ਼ਾਮਦੀ ਦਲਿਆਂ ਨੂੰ, ਗ੍ਰਿਫ਼ਤਾਰ ਕਰ ਹੁਣ ਮੰਗਾ ਭਾਈ।*
*ਤੁਖਮ ਛੋੜ ਨਾਹੀਂ ਹੁਣ ਜ਼ਾਲਮਾਂ ਦਾ, ਜਿਨ੍ਹਾਂ ਦਿਤੇ ਹੁਣ ਲੋਕ ਸਤਾ ਭਾਈ।*
*ਸ਼ਾਂਤਮਈ ਨੇ ਕੁਝ ਸਵਾਰਿਆ ਨਾ, ਕੰਮ ਸ਼ੁਰੂ ਕਰਦੇ ਦੂਜੇ ਦਾ ਭਾਈ।*
*ਕਰਮ ਸਿੰਘ ਕਰਤਾਰ ਦੀ ਓਟ ਲੈ ਕੇ, ਹੁਣ ਜ਼ਾਲਮਾਂ ਵੰਡੀਆਂ ਪਾ ਭਾਈ।*[11]

10. *ਗੁਰਬਚਨ ਸਿੰਘ, ਬੱਬਰ ਅਕਾਲੀ ਤੇ ਡਾ: ਗੁਰਚਰਨ ਸਿੰਘ, ਬੱਬਰ ਅਕਾਲੀ ਮੂਵਮੈਂਟ, ਪੰਨੇ 199-203, ਪੰਜਾਬੀ ਟ੍ਰਿਬਿਊਨ, 9 ਅਗਸਤ, 1997*
11. *ਕੇਸਰ ਸਿੰਘ (ਸੰਪਾਦਕ), ਗਦਰ ਲਹਿਰ ਦੀ ਕਵਿਤਾ, ਪੰ 325*

ਕਰਮ ਸਿੰਘ ਦੌਲਤਪੁਰ ਦੀਆਂ ਰਚੀਆਂ ਹੋਈਆਂ ਕਵਿਤਾਵਾਂ ਵਿਚ ਆਜ਼ਾਦੀ ਤੇ ਦੇਸ਼ ਭਗਤੀ ਦਾ ਵਿਸ਼ਾ ਪ੍ਰਧਾਨ ਹੈ। ਦੇਸ਼ ਦੀ ਆਜ਼ਾਦੀ ਦੇ ਰਾਹ ਵਿਚ ਆਉਣ ਵਾਲੇ ਅੰਗਰੇਜ਼-ਪਿੱਠੂਆਂ ਲਈ 'ਬੱਬਰ' ਨੇ ਖੰਡਾ ਵਰਤਣ ਦੀ ਲਲਕਾਰ ਪਾਈ ਸੀ। ਬੱਬਰ ਕਰਮ ਸਿਘ ਦੀ ਦ੍ਰਿੜ੍ਹਤਾ ਤੇ ਬੀਰਤਾ ਬੱਬਰ-ਲਹਿਰ ਦਾ ਸੁਨਹਿਰੀ ਵਰਕਾ ਹੈ। ਉਹ ਝੋਲੀ-ਚੁੱਕਾਂ ਨੂੰ ਸਾਫ ਆਖਦਾ ਹੈ:

*ਝੋਲੀਚੱਕ ਨਹੀਂ ਛੱਡਣੇ, ਕਰਨਾ ਜਲਦ ਸੁਧਾਰ।*
*ਖੰਡਾ ਪਕੜੋ ਸ਼ੇਰੋ, ਆਖੇ ਬੱਬਰ ਵੰਗਾਰ।*
*ਫਿਰ ਸਾੜਾਂਗੇ ਪੁਲਸ ਚੌਕੀਆਂ, ਨਾਲੇ ਬੰਬਾਂ ਦੀ ਮਾਰ।*
*ਜਿਥੇ ਜਾਂਦਾ ਵੇਖੋ ਗੋਰਾ, ਗੋਲੀ ਕਰੋ ਸ਼ਿਕਾਰ।*
*ਵਿਚ ਮੈਦਾਨ ਦੇ ਆਵੋ ਸਾਰੇ ਬਣੋ ਜੋਧੇ ਬਲਕਾਰ।*

........................

*ਬਿਨ ਖੰਡਿਉਂ ਨਾ ਮਿਲੇ ਆਜ਼ਾਦੀ, ਕਹਿੰਦਾ ਬੱਬਰ ਵੰਗਾਰ।*[12]

ਤੇ ਉਹ ਫਿਰ ਝੋਲੀ-ਚੁੱਕਾਂ ਨੂੰ ਆਖਦਾ ਹੈ :

*ਝੋਲੀਚੁੱਕ ਹਰਾਮੀਓ, ਦੋ ਗੱਲਾਂ, ਜ਼ਰਾ ਤੁਸਾਂ ਨੂੰ ਅੱਜ ਸੁਣਾ ਦੇਸਾਂ।*
*ਤੁਸੀਂ ਨਿੱਤ ਇਨਾਮਾਂ ਨੂੰ ਫਿਰੋ ਭੱਜੇ, ਪੱਲੇ ਤੁਸਾਂ ਇਨਾਮ ਹੁਣ ਪਾ ਦੇਸਾਂ।*

...............................

*ਭੋਗ ਪਾ ਦਿੱਤਾ ਸ਼ਾਂਤਮਈ ਵਾਲਾ, ਹਵਾ ਗਰਮ ਤੋਂ ਗਰਮ ਵਗਾ ਦੇਸਾਂ।*
*ਬੀਜ ਬੀਜਿਆ ਹੈ ਜਿਹੜਾ ਤੁਸੀਂ ਪਿੱਛੇ, ਓਸ ਬੀਜ ਦੇ ਮੇਵੇ ਖਵਾ ਦੇਸਾਂ।*

.........................

*ਬੱਬਰ ਵਾਂਗ ਬਟੇਰਿਆਂ ਤੁਸਾਂ ਤਾਂਈ, ਤੁੰਬ ਤੁੰਬ ਕੇ ਹੁਣ ਵਿਖਾ ਦੇਸਾਂ।*
*ਤੁਸਾਂ ਮਾਰ ਗ਼ਦਾਰਾਂ ਨੂੰ ਕਰਮ ਸਿੰਘਾ, ਬੂਟੇ ਦੇਸ਼ ਆਜ਼ਾਦੀ ਦੇ ਲਾ ਦੇਸਾਂ।*

ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਕਰਮ ਸਿੰਘ ਦੌਲਤਪੁਰ ਦਾ ਜੀਵਨ ਪੱਲ ਪੱਲ ਸ਼ਹਾਦਤ ਲਈ ਤਿਆਰੀ ਦਾ ਜੀਵਨ ਸੀ। ਉਹ ਤਲਵਾਰ ਦਾ ਧਨੀ ਤੇ ਗੁਫਤਾਰ ਦਾ ਰੌਬੀਲਾ ਸੀ। ਉਹ ਬੱਬਰ ਲਹਿਰ ਦੇ ਜੁਝਾਰੂ ਪੈਂਤੜੇ ਦਾ ਮੁੱਖ ਨਾਇਕ ਤੇ ਨਿਰਮਾਤਾ ਸੀ। ਉਹਦੀ ਕਵਿਤਾ ਦੀ ਹਰ ਸਤਰ ਵੀ ਉਹਦੇ ਕਰਮ ਖੇਤਰ ਦੀ ਗਵਾਹੀ ਦਿੰਦੀ ਹੈ।



12. *ਡਾ: ਗੁਰਚਰਨ ਸਿੰਘ (ਸੰਪਾਦਕ), ਬੱਬਰ ਕਾਵਿ ਸੰਗ੍ਰਹਿ, ਪੰਨਾ 38*

# ਸ਼ਹੀਦ ਧੰਨਾ ਸਿੰਘ ਬਹਿਬਲਪੁਰ

ਧੰਨਾ ਸਿੰਘ ਦਾ ਜਨਮ ਪਿੰਡ ਬਹਿਬਲਪੁਰ (ਹੁਸ਼ਿਆਰਪੁਰ) ਸ੍ਰ: ਇੰਦਰ ਸਿੰਘ ਦੇ ਘਰ 1881 ਈ: ਨੂੰ ਹੋਇਆ। ਉਹ ਬੱਬਰ ਅਕਾਲੀ ਲਹਿਰ ਦਾ ਸਭ ਤੋਂ ਦਲੇਰ ਆਗੂ ਸੀ। ਧੰਨਾ ਸਿੰਘ ਨੇ ਬੱਬਰ ਅਕਾਲੀ ਲਹਿਰ ਵਿਚ ਭਾਵੇਂ ਕਾਫੀ ਮਗਰੋਂ ਜਾ ਕੇ ਹਿੱਸਾ ਲੈਣਾ ਸ਼ੁਰੂ ਕੀਤਾ ਪ੍ਰੰਤੂ ਉਸਦੇ ਕਾਰਨਾਮੇ ਅਜਿਹੇ ਸਨ ਜਿਨ੍ਹਾਂ ਨਾਲ ਬੱਬਰ ਅਕਾਲੀ ਲਹਿਰ ਅੰਗਰੇਜ਼ ਸਰਕਾਰ ਲਈ ਇਕ ਹਊਆ ਬਣ ਗਈ ਸੀ। ਉਸਦੇ ਇਰਾਦਿਆਂ ਦਾ ਪਤਾ ਉਸ ਦੀ ਲਿਖੀ ਇਕ ਕਵਿਤਾ ਤੋਂ ਲਾਇਆ ਜਾ ਸਕਦਾ ਹੈ।

*ਬੱਬਰ ਅਕਾਲੀਆਂ ਦਾ ਦਸਾਂ ਹਾਲ ਜੀ। ਕਰਕੇ ਖਿਆਲ ਸੁਣੋ ਨੌਂ ਨਿਹਾਲ ਜੀ।*
*ਗੋਰੀ ਗੌਰਮਿੰਟ ਹੱਥੋਂ ਬੱਬਰ ਅੱਕ ਕੇ। ਆ ਗਏ ਮੈਦਾਨ ਵਿਚ ਤੇਗ ਚੱਕ ਕੇ।*
*ਦੁਸ਼ਮਣਾਂ ਨੂੰ ਹੱਥ ਆਪਣੇ ਵਿਖਾਉਣਗੇ। ਹਿੰਦ ਨੂੰ ਆਜ਼ਾਦ ਬੱਬਰ ਕਰਾਉਣਗੇ।*
*ਫਿਰਦੇ ਝੋਲੀਚੁੱਕਾਂ ਦਾ ਸੁਧਾਰ ਕਰਦੇ। ਡਾਕੂਆਂ ਦੇ ਕੋਲੋਂ ਨਹੀਂ ਮੂਲ ਡਰਦੇ।*
*ਮਾਰ ਮਾਰ ਗੋਲੀਆਂ ਛਾਤੀਆਂ ਨੂੰ ਪਾੜਦੇ। ਝੋਲੀਚੁੱਕ ਬੈਠੇ ਜਿਹੜੇ ਵਿਚ ਆੜ ਦੇ।*
*ਜਿੰਨੇ ਦੇਸ਼ਘਾਤੀ ਜਾਨਾਂ ਤੋਂ ਮਕਾਉਣਗੇ। ਹਿੰਦ ਨੂੰ ਆਜ਼ਾਦ ਬੱਬਰ ਕਰਾਉਣਗੇ।*
*ਬੱਬਰ ਕਹਿੰਦੇ ਹਿੰਦ ਵਿਚੋਂ ਗੋਰੇ ਕੱਢਣੇ। ਮਿੱਤਰ ਵੀ ਦੁਸ਼ਮਣਾਂ ਦੇ ਨਹੀਂ ਛੱਡਣੇ।*
*ਕਰਨਾ ਆਜ਼ਾਦ ਹਿੰਦੁਸਤਾਨ ਨੂੰ। ਨਹੀਂ ਰਹਿਣ ਦੇਣਾ ਕਿਸੇ ਬੇਈਮਾਨ ਨੂੰ।*
*ਵਿਚੇ ਮਾਰ ਦੇਣੇ ਜਿਹੜੇ ਸਾਨੂੰ ਹਟਾਉਣਗੇ।ਹਿੰਦ ਨੂੰ ਆਜ਼ਾਦ ਬੱਬਰ ਕਰਾਉਣਗੇ।*[1]

ਬੱਬਰ ਅਕਾਲੀ ਦੁਆਬਾ ਅਗਸਤ 1922 ਵਿਚ ਹੋਂਦ ਵਿਚ ਆਇਆ ਜਿਸ ਵਿਚ ਕਿਸ਼ਨ ਸਿੰਘ ਗੜਗੱਜ ਤੇ ਕਰਮ ਸਿੰਘ ਦੌਲਤਪੁਰ ਇੱਕਠੇ ਹੋ ਕੇ ਗੁਰਦੁਆਰਿਆਂ ਦੀ ਸੁਤੰਤਰਤਾ ਲਈ, ਝੋਲੀ-ਚੁੱਕਾਂ ਦੀ ਸੁਧਾਈ ਲਈ ਤੇ ਅੰਗਰੇਜ਼ੀ ਰਾਜ ਵਿਰੁੱਧ ਸੰਘਰਸ਼ ਕਰਨ ਲਈ ਤਿਆਰ ਹੋਏ।

ਸਤੰਬਰ 1922 ਵਿਚ ਬੱਬਰ ਅਕਾਲੀ ਸੰਤ ਠਾਕਰ ਸਿੰਘ ਦੀ ਕੁਟੀਆ ਵਿਚ ਰਾਜੋਵਾਲ ਇਕੱਠੇ ਹੋਏ। ਸ਼ੁਰੂ ਵਿਚ ਬੱਬਰਾਂ ਨੇ ਆਪਣੇ ਵਿਚਾਰ ਬੱਬਰ ਅਕਾਲੀ ਦੁਆਬਾ ਰਾਹੀਂ ਪ੍ਰਚਾਰੇ। ਗੁਰੂ ਕੇ ਬਾਗ ਦੇ ਮੋਰਚੇ ਵਿਚ ਹੋਈਆਂ ਜ਼ਿਆਦਤੀਆਂ ਨੇ ਬੱਬਰਾਂ ਨੂੰ ਹੋਰ ਰੋਹ ਦੇ ਦਿੱਤਾ। ਦਸੰਬਰ,

1. *ਡਾ: ਗੁਰਚਰਨ ਸਿੰਘ, ਬੱਬਰ ਕਾਵਿ-ਸੰਗ੍ਰਹਿ, ਪੰਨਾ 47*

1922 ਵਿਚ ਹਰਦਿੱਤ ਸਿੰਘ ਜਸੋਵਾਲ ਦੀ ਹਵੇਲੀ ਵਿਚ ਬੱਬਰ ਅਕਾਲੀਆਂ ਦੀ ਮੀਟਿੰਗ ਹੋਈ। 1923 ਦੇ ਸ਼ੁਰੂ ਵਿਚ ਬੱਬਰ ਅਕਾਲੀਆਂ ਨੇ ਕਈ ਹਿੰਸਕ ਕਾਰਵਾਈਆਂ ਆਰੰਭ ਕਰ ਦਿੱਤੀਆਂ। ਸਰਕਾਰ ਵਲੋਂ ਵੀ ਸਖਤੀ ਦਾ ਦੌਰ ਆਰੰਭ ਕੀਤਾ ਗਿਆ। ਬੱਬਰ ਅਕਾਲੀਆਂ ਵਲੋਂ 22 ਫਰਵਰੀ, 1923 ਨੂੰ ਹਰਦਿਤ ਸਿੰਘ ਜੱਸੋਵਾਲ ਦੀ ਹਵੇਲੀ ਵਿਚ ਮੀਟਿੰਗ ਕੀਤੀ ਗਈ ਜਿਸ ਵਿਚ ਜੱਥੇਦਾਰ ਕਿਸ਼ਨ ਸਿੰਘ, ਬਾਬੂ ਸੰਤਾ ਸਿੰਘ, ਧੰਨਾ ਸਿੰਘ ਬਹਿਬਲਪੁਰ, ਉਦੈ ਸਿੰਘ, ਬੂਟਾ ਸਿੰਘ ਪੰਡੋਰੀ ਨਿੱਝਰਾਂ, ਹਰਬਖਸ਼ ਸਿੰਘ ਤੇ ਹਰਦਿੱਤ ਸਿੰਘ ਜੱਸੋਵਾਲ ਸ਼ਾਮਿਲ ਹੋਏ। ਜਾਪਦਾ ਹੈ ਕਿ ਧੰਨਾ ਸਿੰਘ ਬਹਿਬਲਪੁਰ ਪਹਿਲੀ ਵਾਰ ਬੱਬਰ ਜੱਥੇ ਵਿਚ ਆਏ। ਉਸ ਸਮੇਂ ਤਕ ਰਾਣੀਥੂਆ ਦੇ ਜ਼ੈਲਦਾਰ ਬਿਸ਼ਨ ਸਿੰਘ ਨੂੰ 10 ਫਰਵਰੀ, 1923 ਨੂੰ ਕਤਲ ਕੀਤਾ ਜਾ ਚੁੱਕਾ ਸੀ। ਪੁਲੀਸ ਦੀ ਸਖਤੀ ਤੋਂ ਬਚਣ ਲਈ ਇਹ ਨਿਰਣਾ ਲਿਆ ਗਿਆ ਕਿ ਜੋ ਵੀ ਝੋਲੀ ਚੁੱਕ ਕਤਲ ਕੀਤਾ ਜਾਵੇ ਉਸ ਦੀ ਜ਼ਿਮੇਵਾਰੀ ਦੋ ਤਿੰਨ ਬੱਬਰ ਲੈ ਲਿਆ ਕਰਨ ਤਾਂ ਜੋ ਆਮ ਲੋਕਾਂ 'ਤੇ ਸਖਤੀ ਨ ਹੋਵੇ।[2] ਪਰ ਕਰਮ ਸਿੰਘ ਦੇ ਨਾ ਹੋਣ ਕਾਰਨ ਫੈਸਲਾ ਨਾ ਲਿਆ ਜਾ ਸਕਿਆ। 10–11 ਮਾਰਚ, 1923 ਨੂੰ ਅੱਧੀ ਰਾਤ ਵੇਲੇ ਨੰਗਲ ਸ਼ਾਮਾਂ ਦੇ ਨੰਬਰਦਾਰ ਬੂਟਾ ਸਿੰਘ ਤੇ ਉਹਦੇ ਪੋਤਰੇ ਦਾ ਕਤਲ ਕਰਨ ਵਿਚ 12 ਬੱਬਰਾਂ ਵਿਚ ਧੰਨਾ ਸਿੰਘ ਬਹਿਬਲਪੁਰ ਵੀ ਸ਼ਾਮਿਲ ਸੀ। ਧੰਨਾ ਸਿੰਘ 19 ਮਾਰਚ, 1923 ਨੂੰ ਗੜ੍ਹਸ਼ੰਕਰ ਦੇ ਲਾਭ ਸਿੰਘ ਮਿਸਤਰੀ ਨੂੰ ਮਾਰਨ ਵਿਚ ਬਾਬੂ ਸੰਤਾ ਸਿੰਘ, ਦਲੀਪਾ ਧਾਮੀਆਂ ਤੇ ਬਤਨ ਸਿੰਘ ਪੰਡੋਰੀ ਨਿੱਝਰਾਂ ਨਾਲ ਸ਼ਾਮਿਲ ਸੀ।[3]

ਮਾਰਚ 22, 1923 ਨੂੰ ਰਾਜੋਵਾਲ ਸੰਤ ਠਾਕਰ ਸਿੰਘ ਦੀ ਕੁਟੀਆ ਵਿਚ ਬੱਬਰਾਂ ਨੇ ਕਤਲ ਦੀ ਜ਼ਿੰਮੇਵਾਰੀ ਲੈਣ ਦਾ ਫੈਸਲਾ ਲਿਆ। ਕਰਮ ਸਿੰਘ ਦੌਲਤਪੁਰ, ਉਦੈ ਸਿੰਘ ਤੇ ਧੰਨਾ ਸਿੰਘ ਬਹਿਬਲਪੁਰ ਨੇ ਆਪਣੇ ਨਾਮ ਦਿੱਤੇ ਤੇ ਇਹ ਵੀ ਪ੍ਰਣ ਲਿਆ ਕਿ ਕੋਈ ਵੀ ਜਿਉਂਦਾ ਪੁਲੀਸ ਦੇ ਹੱਥ ਨਹੀਂ ਆਵੇਗਾ।[4] ਬੱਬਰਾਂ ਨੇ ਬਿਸ਼ਨ ਸਿੰਘ ਜ਼ੈਲਦਾਰ ਰਾਣੀਥੂਆ, ਬੂਟਾ ਲੰਬਰਦਾਰ ਨੰਗਲਸ਼ਾਮਾਂ ਤੇ ਉਹਦੇ ਪੋਤਰੇ ਸੁਰਜਨ ਤੇ ਮਿਸਤਰੀ ਲਾਭ ਸਿੰਘ ਗੜ੍ਹਸ਼ੰਕਰ ਦੇ ਕਤਲਾਂ ਦੀ ਜ਼ਿੰਮੇਵਾਰੀ ਲਈ।

ਇਨ੍ਹਾਂ ਕਤਲਾਂ ਦੀ ਜ਼ਿੰਮੇਵਾਰੀ ਦੀਆਂ ਕਾਪੀਆਂ ਡਿਪਟੀ ਕਮਿਸ਼ਨਰ ਜਲੰਧਰ ਤੇ ਦੀਵਾਨ ਦੁਰਗਾ ਦਾਸ, ਮੰਤਰੀ ਕਪੂਰਥਲਾ ਨੂੰ ਭੇਜੀਆਂ ਗਈਆਂ। 4 ਅਪ੍ਰੈਲ, 1923 ਨੂੰ ਪੰਡੋਰੀ ਨਿੱਝਰਾਂ ਦੇ ਝੋਲੀ-ਚੁੱਕਾਂ ਨੂੰ ਸੋਧਣ ਲਈ ਵਿਉਂਤ ਬਣਾਈ ਗਈ ਪਰ ਬੱਬਰ ਸਫਲ ਨਾ ਹੋਏ। 27 ਮਾਰਚ ਨੂੰ ਬਹਿਬਲਪੁਰ ਦਾ ਹਜ਼ਾਰਾ ਸਿੰਘ ਗੋਲੀ ਨਾਲ ਮਾਰ ਦਿੱਤਾ ਗਿਆ। ਮਾਰਨ ਵਾਲਿਆਂ ਵਿਚ ਧੰਨਾ ਸਿੰਘ ਬਹਿਬਲਪੁਰ, ਕਰਮ ਸਿੰਘ ਦੌਲਤਪੁਰ, ਤੇ ਉਦੈ ਸਿੰਘ ਸ਼ਾਮਿਲ ਸਨ ਤੇ ਇਹ ਸੂਚਨਾ ਵੀ 14 ਅਪ੍ਰੈਲ, 1923 ਦੇ 'ਬੱਬਰ ਅਕਾਲੀ ਦੁਆਬਾ' ਵਿਚ ਛਾਪ ਦਿੱਤੀ ਗਈ ਸੀ।[5]

2. *Dr. G.S. Aulakh, Babbar Akali Movement, p. 163-164*
3. *ਉਹੀ, ਪੰਨਾ 168*
4. *ਉਹੀ, ਪੰਨਾ 170*
5. *ਉਹੀ, 172*

ਸਰਕਾਰ ਬੱਬਰਾਂ ਦੀਆਂ ਕਾਰਵਾਈਆਂ ਤੋਂ ਘਬਰਾਈ ਹੋਈ ਸੀ। ਪੁਲੀਸ ਰਾਹੀਂ ਬੱਬਰਾਂ ਨੂੰ ਫੜਨ ਲਈ ਕਈ ਪਿੰਡਾਂ ਵਿਚ ਛਾਪੇ ਮਾਰੇ ਗਏ। ਸਰਕਾਰ ਵਲੋਂ ਬੱਬਰਾਂ ਨੂੰ ਫੜਨ ਲਈ ਤਿੰਨ ਵਾਰ ਇਸ਼ਤਿਹਾਰ ਛਾਪੇ ਗਏ ਤੇ ਇਨਾਮ ਰੱਖੇ ਗਏ।[6] ਧੰਨਾ ਸਿੰਘ ਬਹਿਬਲਪੁਰ ਦਾ ਨਾਮ 8 ਅਗਸਤ ਦੇ ਐਲਾਨਨਾਮੇ ਵਿਚ ਹੀ ਆਇਆ ਹੈ ਜਦੋਂ ਉਸ ਦੀ ਗ੍ਰਿਫ਼ਤਾਰੀ ਦਾ ਇਨਾਮ 2000 ਰੁਪਏ ਰੱਖਿਆ ਗਿਆ। ਇਸ ਸਮੇਂ ਤਕ ਧੰਨਾ ਸਿੰਘ ਬਹਿਬਲਪੁਰ ਬਹੁਤ ਵੱਡੇ ਬੱਬਰ ਲੀਡਰਾਂ ਵਿਚ ਗਿਣਿਆ ਜਾਣ ਲੱਗਾ। ਛੇਤੀ ਹੀ ਬੱਬਰਾਂ ਨੂੰ ਖਤਮ ਕਰਨ ਲਈ ਗ੍ਰਿਫ਼ਤਾਰੀਆਂ ਦੇ ਨਾਲ-ਨਾਲ ਕਰਮ ਸਿੰਘ ਦੌਲਤਪੁਰ, ਧੰਨਾ ਸਿੰਘ ਬਹਿਬਲਪੁਰ ਤੇ ਬੰਤਾ ਸਿੰਘ ਧਾਮੀਆ ਕ੍ਰਮਵਾਰ 1 ਸਤੰਬਰ 1923, 25 ਅਕਤੂਬਰ, 1923, 12 ਦਸੰਬਰ, 1924 ਨੂੰ ਆਪਣੇ ਕੁਝ ਸਾਥੀਆਂ ਨਾਲ ਫੌਜ ਤੇ ਪੁਲੀਸ ਦੇ ਹਮਲੇ ਵਿਚ ਮਾਰੇ ਗਏ।

ਇੱਥੇ 25 ਅਕਤੂਬਰ, 1923 ਨੂੰ ਮੰਨਣਹਾਣਾ ਦੇ ਕਾਂਡ ਦਾ ਵੇਰਵਾ ਦੇਣਾ ਜ਼ਰੂਰੀ ਹੈ। ਇਹ ਦੱਸਣਾ ਵੀ ਜ਼ਰੂਰੀ ਹੈ ਕਿ ਧੰਨਾ ਸਿੰਘ ਬਹਿਬਲਪੁਰ ਇਕ ਆਮ ਅਕਾਲੀ ਤੋਂ ਕਿਵੇਂ ਬੱਬਰ ਅਕਾਲੀ ਜੱਥੇ ਵਿਚ ਰਲਿਆ ਤੇ ਕਿਸ ਤਰ੍ਹਾਂ ਇਕ ਯੋਧੇ ਵਾਂਗ ਉਸਨੇ ਪੁਲੀਸ ਦੇ ਕਈ ਆਦਮੀ ਮਾਰ ਕੇ ਸ਼ਹਾਦਤ ਪਾਈ।

ਧੰਨਾ ਸਿੰਘ ਬਹਿਬਲਪੁਰ ਆਪਣੇ ਪਿੰਡ ਦੇ ਅਕਾਲੀ ਜੱਥੇ ਦਾ ਜੱਥੇਦਾਰ ਸੀ। ਪਿੰਡ ਦਾ ਸਰਬਰਾਹ ਲੰਬਰਦਾਰ ਹਜ਼ਾਰਾ ਸਿੰਘ ਪੁਲੀਸ ਦਾ ਹੱਥ ਠੋਕਾ ਸੀ। ਉਹ ਅਕਾਲੀਆਂ ਵਿਰੁੱਧ ਮੁਖਬਰੀ ਕਰਦਾ ਰਹਿੰਦਾ ਸੀ। ਉਸ ਨੇ ਪਿੰਡ ਦੇ ਰਵਿਦਾਸੀਏ ਲੜਕੇ ਦੀ ਸ਼ਰਾਬ ਦੀ ਭੱਠੀ ਫੜਾ ਦਿੱਤੀ ਸੀ। ਧੰਨਾ ਸਿੰਘ ਉਸ ਮੁੰਡੇ ਨੂੰ ਨਾਲ ਲੈ ਕੇ ਹਜ਼ਾਰਾ ਸਿੰਘ ਕੋਲ ਗਿਆ ਤੇ ਕਿਹਾ ਕਿ ਗਰੀਬ ਗਲ਼ਤੀ ਕਰ ਬੈਠਾ ਹੈ, ਇਹਦੀ ਬੰਦਖਲਾਸੀ ਕਰਾ ਦਿਉ। ਹਜ਼ਾਰਾ ਸਿੰਘ ਨੇ ਪੁਲੀਸ ਕੋਲ ਜਾ ਕੇ ਕਿਹਾ ਕਿ ਧੰਨਾ ਸਿੰਘ ਉਸ ਨੂੰ ਗਵਾਹੀ ਨਾ ਦੇਣ ਲਈ ਡਰਾਵੇ ਦਿੰਦਾ ਹੈ ਤੇ ਕਿਰਪਾਨਾਂ ਦਿਖਾਉਂਦਾ ਹੈ। ਥਾਣੇਦਾਰ ਨੇ ਧੰਨਾ ਸਿੰਘ ਵਿਰੁਧ ਰਪਟ ਦਰਜ ਕਰਾ ਦਿੱਤੀ ਤੇ ਉਹਦੇ ਵਾਰੰਟ ਗ੍ਰਿਫ਼ਤਾਰੀ ਜਾਰੀ ਕਰਵਾ ਦਿੱਤੇ। ਇਹ ਵਾਰੰਟ 1922 ਦੇ ਅਖੀਰਲੇ ਦਿਨਾਂ ਵਿਚ ਜਾਰੀ ਹੋਏ ਸਨ। ਉਸ ਸਮੇਂ ਤਕ ਉਹ ਭਾਈ ਕਿਸ਼ਨ ਸਿੰਘ ਜੱਥੇਦਾਰ, ਬੱਬਰ ਅਕਾਲੀ ਜੱਥੇਦਾਰ ਦਾ ਜਾਣੂੰ ਹੋ ਚੁੱਕਿਆ ਸੀ। ਪਹਿਲਾਂ ਤਾਂ ਧੰਨਾ ਸਿੰਘ ਨੇ ਬੂੜੋਬਾੜੀਆਂ ਦੇ ਅਕਾਲੀ ਜੱਥੇਦਾਰ ਕਰਤਾਰ ਸਿੰਘ ਰਾਹੀਂ ਜ਼ਿਆਣ ਪਿੰਡ ਦੇ ਬੇਲਾ ਸਿੰਘ ਤੇ ਜ਼ਵਾਲਾ ਸਿੰਘ ਨਾਲ ਸੰਪਰਕ ਕੀਤਾ ਕਿਉਂਕਿ ਉਹ ਕਰਤਾਰ ਸਿੰਘ ਦੇ ਰਿਸ਼ਤੇਦਾਰ ਸਨ ਤੇ ਪੁਲੀਸ ਦੇ ਟਾਊਟ ਹੋਣ ਕਾਰਨ ਉਹ ਅਜਿਹੀ ਸਹਾਇਤਾ ਕਰ ਸਕਦੇ ਸਨ। ਜਵਾਲਾ ਸਿੰਘ, ਸੀ.ਆਈ.ਡੀ. ਦੇ ਥਾਣੇਦਾਰ ਕਾਬਲ ਸਿੰਘ (ਗੜ੍ਹਸ਼ੰਕਰ) ਕਰਤਾਰ ਸਿੰਘ ਤੇ ਧੰਨਾ ਸਿੰਘ ਨੂੰ ਲੈ ਕੇ ਹੁਸ਼ਿਆਰਪੁਰ ਪੁਲਸ ਕਪਤਾਨ ਨੂੰ ਮਿਲਣ ਚਲੇ ਗਏ। ਧੰਨਾ ਸਿੰਘ ਅੱਗੇ ਸ਼ਰਤ ਰੱਖੀ ਗਈ ਕਿ ਵਾਰੰਟ ਇਸ

6. *ਇਹ ਇਨਾਮ 30 ਨਵੰਬਰ 1922, 25 ਅਪ੍ਰੈਲ, 1923, ਅਤੇ 8 ਅਗਸਤ, 1923 ਨੂੰ ਬੱਬਰਾਂ ਨੂੰ ਫੜਾਉਣ ਲਈ ਰੱਖੇ ਗਏ।*

ਸ਼ਰਤ 'ਤੇ ਵਾਪਸ ਹੋ ਸਕਦੇ ਸਨ ਜੇ ਉਹ ਭਾਈ ਕਿਸ਼ਨ ਸਿੰਘ ਨੂੰ ਗ੍ਰਿਫ਼ਤਾਰ ਕਰਵਾ ਦੇਵੇ।[7]

ਧੰਨਾ ਸਿੰਘ ਲਈ ਇਹ ਕਰਨਾ ਸੰਭਵ ਨਹੀਂ ਸੀ। ਉਸ ਨੇ ਹੁਸ਼ਿਆਰਪੁਰ ਤੋਂ ਵਾਪਸ ਆ ਕੇ ਜ਼ਮੀਨ ਰਹਿਣ ਕੀਤੀ, ਇਕ ਬੰਦੂਕ ਖਰੀਦੀ, ਘਰ ਬਾਰ ਛੱਡ ਕੇ ਬੱਬਰ ਕਰਮ ਸਿੰਘ ਦੌਲਤਪੁਰ ਤੇ ਉਦੈ ਸਿੰਘ ਰਾਮਗੜ੍ਹ ਝੁੱਗੀਆਂ ਨੂੰ ਜਾ ਮਿਲਿਆ। ਉਹਨੇ ਉਥੇ ਦੇਸ਼ ਦੀ ਆਜ਼ਾਦੀ ਲਈ ਮਰ ਮਿਟਣ ਲਈ ਉਹਨਾਂ ਦੋਹਾਂ ਨਾਲ ਰਲ ਕੇ ਅਰਦਾਸਾ ਵੀ ਸੋਧਿਆ।

ਇਸ ਤੋਂ ਪਿਛੋਂ ਬੱਬਰਾਂ ਨੇ ਜੋ ਵੀ ਕਾਰਨਾਮੇ ਕੀਤੇ, ਉਹਨਾਂ ਵਿਚ ਧੰਨਾ ਸਿੰਘ ਬਹਿਬਲਪੁਰ ਦੀ ਮੁੱਖ ਭੂਮਿਕਾ ਰਹੀ ਹੈ। 10-11 ਮਾਰਚ, 1923 ਨੂੰ ਨੰਗਲ ਸ਼ਾਮਾਂ ਦੇ ਲੰਬਰਦਾਰ ਬੂਟੇ ਨੂੰ ਕਤਲ ਕਰਨ, 19 ਮਾਰਚ, 1923 ਨੂੰ ਗੜ੍ਹਸ਼ੰਕਰ ਦੇ ਲਾਭ ਸਿੰਘ ਮਿਸਤਰੀ ਨੂੰ ਗੱਡੀ ਚੜ੍ਹਾਉਣ ਅਤੇ 27 ਮਾਰਚ ਨੂੰ ਬਹਿਬਲਪੁਰ ਦੇ ਹਜ਼ਾਰਾ ਸਿੰਘ ਸਰਬਰਾਹ ਨੰਬਰਦਾਰ ਦਾ ਅਰਦਾਸਾ ਸੋਧਣ ਵਿਚ ਉਹ ਸ਼ਾਮਿਲ ਸੀ। 20-21 ਮਈ, 1923 ਵਿਚ ਕੌਲਗੜ੍ਹ ਦੇ ਰਲੇ ਅਤੇ ਦਿੱਤੂ ਦੇ ਕਤਲ ਵਿਚ ਜਿਨ੍ਹਾਂ ਬੱਬਰਾਂ ਨੇ ਹਿੱਸਾ ਲਿਆ, ਉਹਨਾਂ ਵਿਚ ਧੰਨਾ ਸਿੰਘ ਬਹਿਬਲਪੁਰ ਵੀ ਸ਼ਾਮਿਲ ਸੀ। ਮਿਲਖਾ ਸਿੰਘ ਨਿੱਝਰ ਲਿਖਦਾ ਹੈ: ਰਲੇ ਤੇ ਦਿੱਤੂ ਨੂੰ "ਬਿਠਾ ਕੇ ਹੁਕਮ ਸੁਣਾ ਦਿੱਤਾ ਕਿ ਅੰਗਰੇਜ਼ ਸਰਕਾਰ ਦੀ ਥਾਂ ਅਸੀਂ ਤਹਾਨੂੰ ਤਿੰਨ-ਤਿੰਨ ਮੁਰੱਬੇ ਇਨਾਮ ਦੇ ਰਹੇ ਹਾਂ। ਸੋ ਬੱਬਰ ਕਰਮ ਸਿੰਘ ਤੇ ਉਦੈ ਸਿੰਘ ਨੇ ਤਿੰਨ ਤਿੰਨ ਗੋਲੀਆਂ ਜੜ ਕੇ ਸੁਧਾਰ ਦਾ ਕੰਮ ਪੂਰਾ ਕਰ ਦਿੱਤਾ। ਬਾਕੀ ਕੰਮ ਬੰਤਾ ਸਿੰਘ ਅਤੇ ਧੰਨਾ ਸਿੰਘ ਨੇ ਛਵੀਆਂ ਦੇ ਟੱਕ ਲਾ ਕੇ ਪੂਰਾ ਕਰ ਦਿੱਤਾ।"[8]

1 ਸਤੰਬਰ, 1923 ਨੂੰ ਜੋ ਬਮੇਲੀ ਵਿਚ ਸਾਕਾ ਹੋਇਆ, ਉਸ ਜੱਥੇ ਵਿਚ 7 ਬੱਬਰ ਸਨ। ਅਨੂਪ ਸਿੰਘ ਦੀਆਂ ਹਰਕਤਾਂ ਨੂੰ ਤਾੜ ਕੇ ਧੰਨਾ ਸਿੰਘ ਬਹਿਬਲਪੁਰੀਏ ਨੇ ਜੱਥੇਦਾਰ ਕਰਮ ਸਿੰਘ ਨੂੰ ਕਿਹਾ, "ਅਨੂਪਾ ਵਿਕ ਚੁਕਿਆ ਹੈ। -- ਸਾਨੂੰ ਅੱਜ ਬਮੇਲੀ ਦਾ ਪ੍ਰੋਗਰਾਮ ਤਿਆਗ ਕੇ ਕਿਸੇ ਹੋਰ ਪਾਸੇ ਨਿਕਲ ਚੱਲਣਾ ਚਾਹੀਦਾ ਹੈ।" ਬੱਬਰ ਕਰਮ ਸਿੰਘ ਨੂੰ ਅਨੂਪ ਸਿੰਘ ਉੱਤੇ ਭਰੋਸਾ ਸੀ, ਉਹ ਨ ਮੰਨਿਆ। ਧੰਨਾ ਸਿੰਘ ਬਹਿਬਲਪੁਰ ਦਲੀਪਾ ਧਾਮੀਆਂ ਦੀ ਬਾਂਹ ਫੜ ਕੇ ਕਹਿਣ ਲੱਗਾ, " ਆਪਾਂ ਇਹਨਾਂ ਨਾਲ ਹੁਣ ਨਹੀਂ ਜਾਣਾ। ਇਹਨਾਂ ਦਾ ਧਰਮ ਪੁੱਤਰ ਅੱਜ ਇਹਨਾਂ ਨੂੰ ਲਾਜ਼ਮੀ ਤੌਰ ਉਤੇ ਧਰਮ-ਰਾਜ ਕੋਲ ਪਹੁੰਚਾ ਕੇ ਹੀ ਦਮ ਲਵੇਗਾ।"[9] ਇਸ ਤੋਂ ਪਤਾ ਲੱਗਦਾ ਹੈ ਕਿ ਧੰਨਾ ਸਿੰਘ ਬਹਿਬਲਪੁਰ ਕਿਤਨਾ ਬੰਦਾ-ਸਨਾਸ਼, ਦ੍ਰਿੜ੍ਹ ਤੇ ਦਲੇਰ ਵਿਅਕਤੀ ਸੀ। ਜੱਥੇਦਾਰ ਕਰਮ ਸਿੰਘ ਦੌਲਤਪੁਰ, ਉਦੈ ਸਿੰਘ ਰਾਮਗੜ੍ਹ, ਮਹਿੰਦਰ ਸਿੰਘ ਪੰਡੋਰੀ, ਗੰਗਾ ਸਿੰਘ, ਬਿਸ਼ਨ ਸਿੰਘ ਮਾਂਗਟ, ਅਨੂਪ ਸਿੰਘ ਦੀ ਗ਼ਦਾਰੀ ਕਾਰਨ ਹੀ ਪਹਿਲੀ ਸਤੰਬਰ ਨੂੰ ਬਮੇਲੀ ਵਿਚ ਫੌਜ ਤੇ ਪੁਲੀਸ ਦੇ ਸਾਂਝੇ ਹਮਲੇ ਵਿਚ ਸ਼ਹਾਦਤ ਪਾ ਗਏ ਸਨ।

7. *ਮਿਲਖਾ ਸਿੰਘ ਨਿੱਝਰ, ਬੱਬਰ ਅਕਾਲੀ ਲਹਿਰ ਦਾ ਇਤਿਹਾਸ, ਪੰਨਾ 159-60*
8. *ਉਹੀ, ਪੰਨਾ 279*
9. *ਉਹੀ, ਪੰਨਾ 300*

ਪ੍ਰੰਤੂ ਇਹ ਬੰਦਾ-ਸਨਾਸ਼ ਵਿਅਕਤੀ ਵੀ ਆਪਣੇ ਵਿਸ਼ਵਾਸਪਾਤਰ ਦੇ ਧੋਖੇ ਨਾਲ ਪੁਲਿਸ ਦੇ ਜਾਲ ਵਿਚ ਫਸ ਗਿਆ। ਉਸ ਨੂੰ ਫੜਾਉਣ ਵਿਚ ਜ਼ਿਆਨ ਦੇ ਜਵਾਲਾ ਸਿੰਘ (ਉਹ ਗ਼ਦਰ ਲਹਿਰ ਦੇ ਗਦਾਰ ਬੇਲਾ ਸਿੰਘ ਦਾ ਭਰਾ ਸੀ) ਉਸ ਨੇ ਇਹ ਕਹਿ ਕੇ ਧੰਨਾ ਸਿੰਘ ਦਾ ਵਿਸ਼ਵਾਸ ਜਿੱਤ ਲਿਆ ਸੀ ਕਿ ਉਹ ਆਪਣੇ ਭਰਾ ਦੀਆਂ ਦੇਸ਼-ਵਿਰੋਧੀ ਕਾਰਵਾਈਆਂ ਦਾ ਬਦਲਾ ਦੇਸ਼-ਪ੍ਰੇਮ ਕਰਨ ਵਾਲੀਆਂ ਤਾਕਤਾਂ ਦੀ ਸਹਾਇਤਾ ਕਰਕੇ ਦੇਣਾ ਚਾਹੁੰਦਾ ਹੈ। ਇਹ ਤਾਂ ਇਕ ਚਾਲ ਸੀ। ਉਸ ਨੇ ਪਹਿਲਾਂ ਦਲੀਪੇ ਧਾਮੀਆਂ ਨੂੰ ਮੀਆਂ ਚੰਨੂ ਦੇ ਰੇਲਵੇ ਸਟੇਸ਼ਨ 'ਤੇ 12 ਅਕਤੂਬਰ, 1923 ਨੂੰ ਫੜਵਾਇਆ ਤੇ ਫਿਰ ਧੰਨਾ ਸਿੰਘ ਬਹਿਬਲਪੁਰ ਨੂੰ ਕਰਮ ਸਿੰਘ ਮੰਨਣਹਾਨਾ ਦੀ ਹਵੇਲੀ 'ਚੋਂ ਫੜਵਾ ਦਿੱਤਾ। ਕਰਮ ਸਿੰਘ ਕਰਤਾਰ ਸਿੰਘ ਬੂੜੋਬਾੜੀਆਂ ਦਾ ਸਾਲਾ ਸੀ। ਕਰਤਾਰ ਸਿੰਘ ਬੂੜੋਬਾੜੀਆਂ, ਬੇਲਾ ਸਿੰਘ ਤੇ ਜਵਾਲਾ ਸਿੰਘ ਦਾ ਰਿਸ਼ਤੇ 'ਚੋਂ ਭਰਾ ਲੱਗਦਾ ਸੀ। ਧੰਨਾ ਸਿੰਘ ਬੱਬਰਾਂ ਉਪਰ ਪੁਲੀਸ ਦੀ ਸਖਤੀ ਕਾਰਨ ਜ਼ਿਆਨ ਵਿਖੇ ਜੁਆਲਾ ਸਿੰਘ ਕੋਲ ਠਹਿਰਣਾ ਚਾਹੁੰਦਾ ਸੀ, ਪਰ ਜਵਾਲਾ ਸਿੰਘ ਨੇ 24 ਅਕਤੂਬਰ ਨੂੰ ਉਸਨੂੰ ਮੰਨਣਹਾਣੇ ਭੇਜ ਦਿੱਤਾ ਤੇ ਆਪ ਮਾਹਲਪੁਰ ਦੇ ਪੁਲੀਸ ਸਟੇਸ਼ਨ ਦੇ ਸਬ-ਇਨਸਪੈਕਟਰ ਗੁਲਜ਼ਾਰਾ ਸਿੰਘ ਨੂੰ ਨਾਲ ਲੈ ਕੇ ਪੁਲੀਸ ਸੁਪਰਡੈਂਟ ਹੁਸ਼ਿਆਰਪੁਰ ਏ. ਐਫ. ਹਾਰਟਨ ਨੂੰ ਜਾ ਮਿਲਿਆ। 25 ਅਕਤੂਬਰ ਨੂੰ ਮੰਨਣਹਾਨਾ ਵਿਖੇ ਜਾ ਕੇ ਸਾਜ਼ਿਸ਼ ਸਿਰੇ ਚੜ੍ਹਾਉਣ ਦੀ ਸਕੀਮ ਤਿਆਰ ਹੋ ਗਈ।

ਧੰਨਾ ਸਿੰਘ ਨੂੰ 25 ਅਕਤੂਬਰ ਦੀ ਰਾਤ ਨੂੰ ਪਹਿਲੀ ਰਾਤ ਤਾਂ ਜਵਾਲਾ ਸਿੰਘ ਨੇ ਗੱਲਾਂ ਬਾਤਾਂ ਨਾਲ ਜਗਾਈ ਰੱਖਿਆ। ਜਦੋਂ ਧੰਨਾ ਸਿੰਘ ਨੂੰ ਨੀਂਦ ਆਈ ਤਾਂ ਨਿਗਰਾਨੀ ਰੱਖਣ ਦਾ ਕੰਮ ਕਰਮ ਸਿੰਘ ਨੇ ਸੰਭਾਲ ਲਿਆ। ਉਹਦੇ ਸਭ ਹਥਿਆਰ ਲੈ ਲਏ ਗਏ ਤੇ ਬੇਸਬਰੀ ਨਾਲ ਪੁਲੀਸ ਦੀ ਉਡੀਕ ਕੀਤੀ ਜਾਣ ਲੱਗੀ। ਪੁਲਿਸ ਪਾਰਟੀ ਵਿਚ ਐਸ. ਪੀ. ਏ. ਐਫ. ਹਾਰਟਨ ਤੇ ਏ. ਐਸ. ਪੀ. ਡਬਲਯੂ.ਐਨ.ਪੀ. ਜੈਂਕਨ ਦੀ ਅਗਵਾਈ ਹੇਠ 40 ਸਿਪਾਹੀ ਸਨ। ਐਸ.ਪੀ. ਨੇ ਸੁੱਤੇ ਪਏ ਧੰਨਾ ਸਿੰਘ ਨੂੰ ਕਰਮ ਸਿੰਘ ਦੇ ਘਰੋਂ ਗ੍ਰਿਫਤਾਰ ਕਰ ਲਿਆ। ਪਰ ਬੱਬਰ ਕੀ ਤੇ ਜਿਉਂਦਾ ਪੁਲੀਸ ਦੇ ਹੱਥ ?[10] ਭਾਵੇਂ ਪੁਲੀਸ ਨੇ ਜਵਾਲਾ ਸਿੰਘ ਤੋਂ ਤਸੱਲੀ ਕਰ ਲਈ ਸੀ ਕਿ ਧੰਨਾ ਸਿੰਘ ਕੋਲ ਕੋਈ ਹਥਿਆਰ ਨਹੀਂ ਤਾਂ ਵੀ ਧੰਨਾ ਸਿੰਘ ਨੇ ਇਕ ਬੰਬ ਕੱਛ 'ਚ ਛੁਪਾ ਰੱਖਿਆ ਸੀ। ਪੁਲੀਸ ਕਪਤਾਨ ਮਿਸਟਰ ਹਾਰਟਨ ਨੇ ਮਖੌਲ ਕਰਦਿਆਂ ਕਿਹਾ "ਵੈੱਲ ਮਿਸਟਰ ਧੰਨਾ ਸਿੰਘ, ਟੁਮ ਬੋਲਟਾ ਠਾ, ਗੜਿਫਟਾਰ ਨਹੀਂ ਹੋਗਾ। ਅਬ ਬੋਲੋ।" ਇਹ ਸੁਣਦਿਆਂ ਹੀ ਧੰਨਾ ਸਿੰਘ ਨੇ ਕੂਹਣੀ ਦੇ ਜ਼ੋਰ ਨਾਲ ਬੰਬ ਚਲਾ ਦਿੱਤਾ ਜਿਸ ਨਾਲ 9 ਪੁਲੀਸ ਅਧਿਕਾਰੀ ਜਾਂ ਤਾਂ ਮਾਰੇ ਗਏ ਜਾਂ ਸਖ਼ਤ ਫੱਟੜ ਹੋ ਗਏ। ਧੰਨਾ ਸਿੰਘ ਦਾ ਸੱਜਾ ਪਾਸਾ ਤੂੰਬਾ ਤੂੰਬਾ ਹੋ ਗਿਆ। ਸੁਲਤਾਨ ਅਲੀ ਹੈੱਡ ਕਾਂਸਟੇਬਲ, ਗ਼ੁਲਾਮ ਰਸੂਲ ਖ਼ਾਨ ਦਫ਼ੇਦਾਰ, ਵਰਿਆਮਾ, ਬਸੰਤ ਸਿੰਘ, ਸਿਰੀ ਰਾਮ ਤਿੰਨੇ ਸਿਪਾਹੀ ਵੀ ਤੂੰਬੇ-ਤੂੰਬੇ ਹੋ ਕੇ ਉੱਡ ਗਏ। ਜ਼ਖਮੀਆਂ ਵਿਚ ਥਾਣਾ

10. *ਡਾ: ਗੁਰਚਰਨ ਸਿੰਘ, ਬੱਬਰ ਕਾਵਿ-ਸੰਗ੍ਰਹਿ, ਪੰਨਾ 88*

ਮਾਹਲਪੁਰ ਦਾ ਸਬ-ਇਨਸਪੈਕਟਰ ਗੁਲਜ਼ਾਰਾ ਸਿੰਘ, ਐਸ. ਪੀ. ਏ. ਐਫ ਹਾਰਟਨ ਤੇ ਏ. ਐਸ. ਪੀ ਡਬਲਯੂ.ਐਚ. ਪੀ. ਜੈਂਕਿਨਜ਼ ਤੇ ਮੁਰਾਰੀ ਖਾਂ ਸਿਪਾਹੀ ਸ਼ਾਮਿਲ ਸਨ। ਮੁਰਾਰੀ ਖਾਂ ਤਾਂ ਥੋੜ੍ਹੀ ਦੇਰ ਬਾਅਦ ਹੀ ਮਰ ਗਿਆ ਅਤੇ ਗੁਲਜ਼ਾਰਾ ਸਿੰਘ ਮਾਹਲਪੁਰ ਪਹੁੰਚਣ 'ਤੇ ਮਰ ਗਿਆ। ਹਾਰਟਨ 3 ਨਵੰਬਰ, 1923 ਨੂੰ ਹੁਸ਼ਿਆਰਪੁਰ ਵਿਚ ਤੇ ਜੈਂਕਿਨਜ਼ ਇੰਗਲੈਂਡ ਜਾਂਦਾ ਹੋਇਆ ਕਲਕੱਤੇ ਜਾ ਕੇ ਮਰ ਗਿਆ।[11] ਧੰਨਾ ਸਿੰਘ ਬਹਿਬਲਪੁਰੀ ਦੀ ਅਜਿਹੀ ਅਦੁੱਤੀ ਵੀਰਤਾ ਦੀ ਹੋਰ ਮਿਸਾਲ ਇਤਿਹਾਸ ਵਿਚ ਵਿਰਲੀ ਟਾਵੀਂ ਹੀ ਮਿਲੇਗੀ। ਅਫਸੋਸ ਤਾਂ ਇਸ ਗੱਲ ਦਾ ਹੈ ਕਿ ਸ਼ਹਾਦਤ ਦੀ ਪੌਣੀ ਸਦੀ ਬੀਤ ਜਾਣ 'ਤੇ ਵੀ ਸ਼ਹੀਦ ਦੀ ਢੁੱਕਵੀਂ ਯਾਦਗਾਰ ਨਹੀਂ ਬਣਾਈ ਗਈ।



*11. ਸੁੰਦਰ ਸਿੰਘ ਮਖਸੂਸਪੁਰੀ, ਬੱਬਰ ਅਕਾਲੀ ਲਹਿਰ, ਪੰਨਾ 192*

# ਬੰਤਾ ਸਿੰਘ ਧਾਮੀਆਂ

ਬੰਤਾ ਸਿੰਘ ਧਾਮੀਆਂ ਦਾ ਜਨਮ 1900 ਈਸਵੀਂ ਵਿਚ ਜ਼ਿਲ੍ਹਾਂ ਹੁਸ਼ਿਆਰਪੁਰ ਦੇ ਪਿੰਡ ਧਾਮੀਆਂ ਵਿਚ ਹੋਇਆ। ਧਾਮੀਆਂ ਜ਼ਿਲ੍ਹਾ ਜਲੰਧਰ ਵਿਚ ਹੈ ਤੇ ਸ਼ਾਮਚੁਰਾਸੀ ਤੋਂ ਤਿੰਨ ਮੀਲ ਉੱਤਰ ਵੱਲ ਹੈ। ਇਹ ਪਿੰਡ ਸ਼ਾਮਚੁਰਾਸੀ-ਨੰਦਾ ਚੌਰ ਲਿੰਕ ਸੜਕ 'ਤੇ ਸਥਿਤ ਹੈ।

ਬੰਤਾ ਸਿੰਘ ਪਹਿਲਾਂ ਤਾਂ ਪਿੰਡ ਦੇ ਪ੍ਰਾਇਮਰੀ ਸਕੂਲ ਵਿਚ ਪੜ੍ਹਦਾ ਰਿਹਾ ਤੇ ਮਗਰੋਂ ਫੌਜ ਵਿਚ ਭਰਤੀ ਹੋ ਗਿਆ। ਉਸ ਨੇ ਫੌਜ ਵਿਚ 55 ਨੰਬਰ ਪਲਟਨ ਵਿਚ ਨੌਕਰੀ ਕੀਤੀ। ਅਕਾਲੀ ਲਹਿਰ ਸਮੇਂ ਤੇ ਖਾਸ ਕਰਕੇ ਨਨਕਾਣਾ ਸਾਹਿਬ ਦੇ ਸਾਕੇ ਪਿਛੋਂ ਭਾਈ ਕਿਸ਼ਨ ਸਿੰਘ ਫੌਜ ਵਿਚੋਂ ਪੈਨਸ਼ਨ ਲੈ ਕੇ ਆਏ ਪਰ ਬੱਬਰ ਲਹਿਰ ਚਲਾਉਣ ਕਾਰਨ ਉਹਨਾਂ ਨੂੰ ਕਦੀ ਪੈਨਸ਼ਨ ਨ ਮਿਲ ਸਕੀ। 16 ਫਰਵਰੀ, 1923 ਨੂੰ ਬੰਤਾ ਸਿੰਘ ਧਾਮੀਆਂ ਦਾ ਮੇਲ ਕਿਸ਼ਨ ਸਿੰਘ ਜੱਥੇਦਾਰ ਤੇ ਬਾਬੂ ਸਿੰਘ, ਸੰਤਾ ਸਿੰਘ ਨਾਲ ਹੋਇਆ।[1] ਮਿਲਖਾ ਸਿੰਘ ਨਿੱਝਰ ਬੰਤਾ ਸਿਘ ਦੀ ਮੁਲਾਕਾਤ ਦਾ ਵੇਰਵਾ ਇੰਝ ਦਿੰਦਾ ਹੈ: "ਫਰਵਰੀ, 1923 ਦੇ ਤੀਜੇ ਹਫਤੇ ਬੂਟਾ ਸਿੰਘ[2] ਜੱਸੋਵਾਲ ਗਿਆ ਤਾਂ ਉੱਥੇ ਉਹਨੂੰ ਆਪਣੇ ਪਿੰਡ ਦਾ ਝਿਊਰ ਵਤਨ ਸਿੰਘ ਅਤੇ ਬੰਤਾ ਸਿੰਘ ਧਾਮੀਆਂ ਮਿਲ ਪਏ। ਉਹਨਾਂ ਦਿਨਾਂ ਵਿਚ ਬੰਤਾ ਸਿੰਘ ਧਾਮੀਆਂ ਫੌਜ ਦੀ ਨੌਕਰੀ ਛੱਡ ਕੇ ਪਿੰਡ ਆ ਚੁਕਿਆ ਸੀ ਤੇ ਇਹਨੇ ਪਿੰਡ ਫਿਰਦੇ ਇਕ ਅਵਾਰਾ ਸਾਧ ਦੀ ਬਾਂਹ ਭੰਨ ਸੁੱਟੀ ਸੀ। ਥਾਣੇ ਰਪਟ ਦਰਜ ਹੋਈ ਪਰ ਬੰਤਾ ਸਿੰਘ ਖਿਸਕ ਗਿਆ ਸੀ ਅਤੇ ਪੱਕੇ ਪੈਰੀਂ ਬੱਬਰ ਜੱਥੇ ਦਾ ਮੈਂਬਰ ਬਣਨ ਲਈ ਸਿੱਧਾ ਪੰਡੋਰੀ ਨਿੱਝਰਾਂ ਵਤਨ ਸਿੰਘ[3] ਕੋਲ ਆ ਗਿਆ ਸੀ। ਉਹ ਪਹਿਲਾਂ ਹੀ ਇਕ ਦੂਜੇ ਦੇ ਜਾਣੂ ਸਨ ਅਤੇ ਬੰਤਾ ਸਿੰਘ ਨੂੰ ਵਤਨ ਸਿੰਘ ਨੇ ਆਪਣੀਆਂ ਸਰਗਰਮੀਆਂ ਬਾਬਤ ਦੱਸ ਛੱਡਿਆ ਸੀ।--- ਭਾਈ ਸਾਹਿਬ ਜੱਸੋਵਾਲ ਤਾਂ ਨਾ ਮਿਲ ਸਕੇ ਤਾਂ ਫਿਰ ਤਿੰਨੇ ਮਾਸਟਰ ਕਾਬਲ ਸਿੰਘ ਗੋਬਿੰਦਪੁਰੀ ਕੋਲ ਜਾ ਠਹਿਰੇ। ਅਗਲੇ ਦਿਨ ਹੋਰ ਠਿਕਾਣਿਆਂ ਦਾ ਪਤਾ ਕਰਦੇ ਕਰਾਉਂਦੇ ਰਾਤ ਫੇਰ ਜੱਸੋਵਾਲ ਆ ਗਏ ਜਿੱਥੇ ਭਾਈ ਕਿਸ਼ਨ ਸਿੰਘ ਜੀ ਪਹਿਲਾਂ ਹੀ ਪੁੱਜ ਚੁੱਕੇ ਸਨ ਤੇ ਮੁਲਾਕਾਤ ਹੋ ਗਈ।"[4]

1. *Encyclopaedia of Sikhism, p. 281*
2. *ਬੂਟਾ ਸਿੰਘ, ਮਿਲਖਾ ਸਿੰਘ ਪੰਡੋਰੀ ਨਿੱਝਰਾਂ ਦਾ ਤਾਏ ਦਾ ਪੁੱਤ ਭਰਾ ਸੀ।*
3. *ਵਤਨ ਸਿੰਘ ਸਪੁੱਤਰ ਹਰਨਾਮ ਸਿੰਘ ਪੰਡੋਰੀ ਨਿੱਝਰਾਂ ਦਾ ਸੀ। ਇਹ ਬੱਬਰ ਕੇਸ ਵਿਚ ਵਾਅਦਾ ਮੁਆਫ ਬਣ ਗਿਆ ਸੀ।*
4. *ਮਿਲਖਾ ਸਿੰਘ, ਬੱਬਰ ਅਕਾਲੀ ਲਹਿਰ ਦਾ ਇਤਿਹਾਸ, ਪੰਨਾ 207-208*

ਬੰਤਾ ਸਿੰਘ ਧਾਮੀਆਂ ਨੇ ਪਹਿਲੀ ਵਾਰ ਜਮਸ਼ੇਰ ਰੇਲਵੇ ਸਟੇਸ਼ਨ ਉਪਰ ਪਏ ਡਾਕੇ ਵਿਚ ਭਾਗ ਲਿਆ। ਉਹਦੇ ਹੋਰ ਸਾਥੀਆਂ ਵਿਚ ਬਾਬੂ ਸੰਤਾ ਸਿੰਘ, ਸਾਧੂ ਸਿੰਘ ਤੇ ਬੰਤਾ ਸਿੰਘ ਪਰਾਗਪੁਰ ਸ਼ਾਮਿਲ ਸਨ।[5] 11 ਮਾਰਚ ਨੂੰ ਉਹ ਬੂਟਾ ਸਿੰਘ ਲੰਬਰਦਾਰ ਨੰਗਲ ਸ਼ਾਮਾਂ ਤੇ ਉਹਦੇ ਪੋਤੇ ਸੁਰਜਨ ਸਿੰਘ ਦੇ ਕਤਲ ਵਿਚ ਸ਼ਾਮਿਲ ਹੋਇਆ। ਇਸ ਕਾਂਡ ਵਿਚ ਕੁਲ ਬਾਰਾਂ ਆਦਮੀ ਸਨ ਜਿਹਨਾਂ ਵਿਚੋਂ 4 ਧਾਮੀਆਂ ਕਲਾਂ ਦੇ ਹੀ ਬਾਬੂ ਦਲੀਪ ਸਿੰਘ ਧਾਮੀਆਂ, ਪਿਆਰਾ ਸਿੰਘ ਧਾਮੀਆਂ, ਬੰਤਾ ਸਿੰਘ ਧਾਮੀਆਂ ਤੇ ਦਲੀਪਾ ਧਾਮੀਆਂ ਸ਼ਾਮਿਲ ਸਨ। ਇਸ ਕਾਂਡ ਵਿਚੋਂ ਜੋ ਮਾਲ ਹੱਥ ਲਗਿਆ ਉਹ ਬਾਬੂ ਸੰਤਾ ਸਿੰਘ ਤੇ ਬੰਤਾ ਸਿੰਘ ਧਾਮੀਆਂ ਦੇ ਹਵਾਲੇ ਹਥਿਆਰ ਖਰੀਦਣ ਲਈ ਕਰ ਦਿੱਤਾ ਗਿਆ। ਬੂਟੇ ਦੇ ਕਤਲ ਤੇ ਉਹਦੇ ਘਰ ਡਾਕਾ ਮਾਰਨ ਵਿਚ ਜਿਹਨਾਂ ਹੋਰਨਾਂ ਨੇ ਹਿੱਸਾ ਲਿਆ ਉਹਨਾਂ ਵਿਚ ਧੰਨਾ ਸਿੰਘ ਬਹਿਬਲਪੁਰ, ਹਰਬਖਸ਼ ਸਿੰਘ ਜੱਸੋਵਾਲ, ਰਤਨ ਸਿੰਘ ਸੀਗੜੀਵਾਲਾ, ਸਾਧਾ ਸਿੰਘ ਪੰਡੋਰੀ ਨਿੱਝਰਾਂ, ਧੰਨਾ ਸਿੰਘ ਕੋਟਲੀ ਬਾਵਾ ਦਾਸ, ਸਾਧੂ ਸਿੰਘ ਪ੍ਰਾਗਪੁਰ ਤੇ ਵਤਨ ਸਿੰਘ ਪੰਡੋਰੀ ਨਿੱਝਰਾਂ ਸ਼ਾਮਿਲ ਸਨ।[6]

13 ਨਵੰਬਰ, 1923 ਨੂੰ ਜਵਾਲਾ ਸਿੰਘ ਕੋਟਲੀ ਬਾਵਾ ਦਾਸ ਦਾ ਕਤਲ ਅਗਲੀ ਵੱਡੀ ਘਟਨਾ ਹੈ ਜਿਸ ਵਿਚ ਬੰਤਾ ਸਿੰਘ ਧਾਮੀਆਂ ਨੇ ਹਿੱਸਾ ਲਿਆ। ਜਵਾਲਾ ਸਿੰਘ ਤੇ ਉਹਦੇ ਭਰਾ ਨਰੈਣ ਸਿੰਘ ਬੜੇ ਬਦਨਾਮ ਸੂਦਖੋਰ ਸਨ। ਬੱਬਰਾਂ ਨੇ ਇਹਨਾਂ ਦੀਆਂ ਪੇਟੀਆਂ, ਅਲਮਾਰੀਆਂ, ਟਰੰਕ ਖੁਲ੍ਹਵਾ ਕੇ ਵਹੀਆਂ, ਅਸ਼ਟਾਮ ਤੇ ਹੋਰ ਕਾਗਜ਼ ਪੱਤਰ ਅੱਗ ਲਾ ਕੇ ਸਾੜ ਦਿੱਤੇ। ਨਕਦੀ ਤੇ ਗਹਿਣੇ ਕਬਜ਼ੇ 'ਚ ਕਰਕੇ ਜੁਆਲਾ ਸਿੰਘ ਨੂੰ ਅੱਗੇ ਲਾ ਕੇ ਤੁਰ ਪਏ। ਮੀਲ ਕੁ ਵਿੱਥ 'ਤੇ ਜਾ ਕੇ ਉਸਦੇ ਹੱਥ ਪੈਰ ਬੰਨ ਕੇ ਛਵੀਆਂ ਦੇ ਛੇ ਟੱਕ ਮਾਰੇ ਤੇ ਪਾਰ ਬੁਲਾ ਦਿੱਤਾ। ਉਸਨੂੰ ਮਾਰਨ ਦਾ ਕੰਮ ਵਰਿਆਮ ਸਿੰਘ ਧੁੱਗਾ ਨੇ ਹੀ ਕੀਤਾ ਭਾਵੇਂ ਇਸ ਵਿਚ ਬੰਤਾ ਸਿੰਘ ਧਾਮੀਆਂ, ਧੰਨਾ ਸਿੰਘ ਕੋਟਲੀ ਬਾਵਾ ਦਾਸ, ਤੇਜਾ ਸਿੰਘ ਤੇ ਗਿਆਨ ਸਿੰਘ ਆਲੋਵਾਲ ਤੇ ਬਚਿੰਤ ਸਿੰਘ ਦੁਮੁੰਡਾ ਵੀ ਸ਼ਾਮਿਲ ਸਨ।[7]

*ਮੁੰਡੇਰ ਦਾ ਸਾਕਾ:* 12 ਦਸੰਬਰ, 1923 ਨੂੰ ਬੰਤਾ ਸਿੰਘ ਧਾਮੀਆਂ, ਵਰਿਆਮ ਸਿੰਘ ਧੁੱਗਾ ਤੇ ਜੁਆਲਾ ਸਿੰਘ ਫਤਹਿਪੁਰ ਕੋਠੀ ਜਗਤ ਸਿੰਘ ਮੰਡੇਰ ਦੀ ਰਲੀ ਭੁਗਤ ਨਾਲ ਉਹਦੇ ਪਿੰਡ ਹੀ ਪੁਲੀਸ ਦੇ ਘੇਰੇ ਵਿਚ ਆ ਗਏ। ਬੱਬਰ ਜਗਤ ਸਿੰਘ ਦੇ ਚੁਬਾਰੇ 'ਚ ਸੁੱਤੇ ਪਏ ਸਨ। ਉਸ ਨੇ ਆਦਮਪੁਰ ਪੁਲੀਸ ਥਾਣੇ ਦੇ ਮੁਖੀ ਨੂੰ ਜਾ ਇਤਲਾਹ ਦਿੱਤੀ। ਆਦਮਪੁਰ ਦੇ ਥਾਣਾ ਮੁਖੀ ਨੇ ਖ਼ਾਨ ਬਹਾਦਰ ਸ਼ੇਖ ਅਬਦੁਲ ਅਜੀਜ਼ ਜਾਲੰਧਰ ਨਾਲ ਸੰਪਰਕ ਕੀਤਾ। ਡੀ.ਸੀ. ਤੇ ਸੁਪਰਡੈਂਟ ਪੁਲੀਸ ਭਾਰੀ ਪੁਲੀਸ ਦਾ ਦਸਤਾ ਲੈ ਕੇ ਆਦਮਪੁਰ ਪਹੁੰਚੇ। 4-30 ਸ਼ਾਮ ਨੂੰ ਮੰਡੇਰ ਪਿੰਡ ਨੂੰ ਘੇਰਾ ਪਾ ਲਿਆ ਗਿਆ। ਡੀ.ਸੀ. ਜੈਕਬ ਪਿੰਡ ਦੇ ਦੱਖਣ ਵੱਲ ਤੇ ਪੁਲਸ ਕਪਤਾਨ

---

5. *Encyclopaedia of Sikhism p. 281*
6 *ਮਿਲਖਾ ਸਿੰਘ ਨਿੱਝਰ, ਬੱਬਰ ਅਕਾਲੀ ਲਹਿਰ ਦਾ ਇਤਿਹਾਸ, ਪੰ 210-212*
7. *Dr. G.S.Aulakh, Babbar Akali Movement, p. 209-210*

ਫਿਟਜਗਾਲਡ ਉੱਤਰ ਵੱਲ ਆਪਣੀਆਂ ਥਾਵਾਂ ਸੰਭਾਲ ਕੇ ਬੈਠ ਗਏ। ਸਾਰਾ ਪਿੰਡ ਖਾਲੀ ਕਰਵਾ ਲਿਆ ਗਿਆ। ਬੱਬਰਾਂ ਨੂੰ ਵਾਪਰਨ ਵਾਲੀ ਹੋਣੀ ਦਾ ਖਿਆਲ ਸੀ ਪਰ ਉਹ ਚੜ੍ਹਦੀ ਕਲਾ ਵਿਚ ਰਹੇ। ਉਹਨਾਂ ਨੇ ਸਤਿ ਸ੍ਰੀ ਅਕਾਲ ਦੇ ਨਾਅਰਿਆਂ ਨਾਲ ਆਕਾਸ਼ ਗੁੰਜਾ ਦਿੱਤਾ। ਪੁਲੀਸ ਨੇ ਚੁਬਾਰੇ ਵੱਲ ਮਸ਼ੀਨ-ਗੰਨ ਬੀੜ ਲਈ। ਬੱਬਰਾਂ ਕੋਲ ਵੀ ਦੋ ਬੰਦੂਕਾਂ ਤੇ ਇਕ ਪਿਸਤੌਲ ਸੀ, ਉਹਨਾਂ ਵੀ ਗੋਲੀ ਚਲਾਉਣੀ ਸ਼ੁਰੂ ਕਰ ਦਿੱਤੀ। ਪੁਲੀਸ ਨੇ ਇਕ ਹੋਰ ਮਸ਼ੀਨ ਗੰਨ ਬੀੜ ਦਿੱਤੀ ਪਰ ਬੱਬਰਾਂ ਤੇ ਬਹੁਤਾ ਅਸਰ ਨ ਹੋਇਆ। ਫਿਰ ਚੁਬਾਰੇ ਨੂੰ ਅੱਗ ਲਾ ਦਿੱਤੀ ਗਈ। ਵਰਿਆਮ ਸਿੰਘ ਧੁੱਗਾ ਤਾਂ ਬਚ ਕੇ ਨਿਕਲ ਗਿਆ ਪਰ ਬੰਤਾ ਸਿੰਘ ਧਾਮੀਆਂ ਤੇ ਜੁਆਲਾ ਸਿੰਘ ਫਤਹਿਪੁਰ ਕੋਠੀ ਇਸ ਕਾਂਡ ਵਿਚ ਮਾਰੇ ਗਏ।[8]

ਬੰਤਾ ਸਿੰਘ ਧਾਮੀਆਂ ਸਰੀਰ ਦਾ ਬੜਾ ਰਿਸ਼ਟ ਪੁਸ਼ਟ ਸੀ। ਉਹ ਘੋੜੇ ਜਿਤਨੀ ਤੇਜ਼ੀ ਨਾਲ ਦੌੜ ਸਕਦਾ ਸੀ। ਉਹ ਹੜ੍ਹ 'ਚ ਆਏ ਦਰਿਆ, ਨਦੀਆਂ ਤੇ ਚੋਆਂ ਨੂੰ ਪਾਰ ਕਰ ਲੈਂਦਾ ਸੀ। ਸ਼ਾਇਦ ਇਸੇ ਕਰਕੇ ਉਹਦੇ ਬਾਰੇ ਦੁਆਬੇ 'ਚ ਗੀਤ ਪ੍ਰਚਲਿਤ ਹੋ ਗਿਆ :

ਬੰਤਾ ਸਿੰਘ ਧਾਮੀਆਂ ਦਾ, ਲੱਕ ਬੰਨ੍ਹ ਕੇ ਨਦੀ ਤਰ ਜਾਵੇ।

*ਬੱਬਰ ਲਹਿਰ ਦੇ ਹੋਰ ਨਾਇਕਾਂ*—ਕਿਸ਼ਨ ਸਿੰਘ ਗੜਗੱਜ, ਕਰਮ ਸਿੰਘ ਦੌਲਤਪੁਰ, ਨੰਦ ਸਿੰਘ ਘੁੜਿਆਲ ਤੇ ਵਰਿਆਮ ਸਿੰਘ ਧੁੱਗਾ ਵਾਂਗ ਬੰਤਾ ਸਿੰਘ ਧਾਮੀਆਂ ਇਕ ਕਵੀ ਵੀ ਸੀ। ਉਹਦਾ ਉਪਨਾਮ ਸੀ 'ਸੇਵਕ'। ਉਸ ਦੀ ਇਕ ਕਵਿਤਾ ਬੱਬਰਾਂ ਦੇ ਮਨੋਰਥਾਂ ਤੇ ਕਾਰਨਾਮਿਆਂ ਉੱਪਰ ਕਾਫੀ ਚਾਨਣਾ ਪਾਉਂਦੀ ਹੈ:

*ਭਾਣਾ ਮੰਨ ਕੇ ਇਕ ਅਕਾਲ ਸੰਦਾ, ਪਸਤੌਲ ਫੜ ਲਿਆ ਹੱਥ ਵਿਚ ਜਾਣ ਵੀਰੋ।*
*ਸਿਰਾਂ ਧੜਾਂ ਦੀਆਂ ਬਾਜੀਆਂ ਲੱਗ ਗਈਆਂ, ਝੋਲੀ ਚੁੱਕਾਂ ਦੇ ਨਾਲ ਹੁਣ ਆਣ ਵੀਰੋ।*
*ਬੰਤਾ ਸਿੰਘ ਇਕ ਗੁਰੂ ਤੋਂ ਮੰਗ ਮੰਗੇ, ਜਾਨ ਦੇਵਾਂ ਮੈਂ ਵਿਚ ਮੈਦਾਨ ਵੀਰੋ।*
*ਝੋਲੀ ਚੁੱਕ ਹਰਾਮੀਓ ਦੋ ਗੱਲਾਂ, ਸੁਣ ਲਉ ਤੁਸਾਂ ਨੂੰ ਸੁਣਾ ਦੇਵਾਂ।*
*ਦਿਨ ਸੁਖ ਦੇ ਤੁਸਾਂ ਦੇ ਬੀਤ ਚੁੱਕੇ, ਡੰਕਾ ਮੌਤ ਦਾ ਸਿਰ ਵਜਾ ਦੇਵਾਂ।*
*ਦੁਆਬੇ ਵਿਚ ਹੁਣ ਬੱਬਰ ਨਾ ਡਾਹ ਦੇਵੇ, ਸਿਰ 'ਤੇ ਮੌਤ ਜੈਕਾਰਾ ਗਜਾ ਦੇਵੇ।*[9]

*ਬੰਤਾ ਸਿੰਘ 'ਸੇਵਕ' ਧਾਮੀਆਂ*

ਬੰਤਾ ਸਿੰਘ ਧਾਮੀਆਂ ਸੱਚ ਮੁੱਚ ਆਪਣੀ ਕਵਿਤਾ ਵਿਚ ਦਿੱਤੇ ਵਿਚਾਰਾਂ ਅਨੁਸਾਰ ਮੈਦਾਨ ਵਿਚ ਜਾਨ ਦੇ ਕੇ ਕੌਮੀ ਪਰਵਾਨਿਆਂ ਵਿਚ ਰਲ ਗਿਆ ਤੇ ਅਮਰ ਪਦਵੀ ਪ੍ਰਾਪਤ ਕਰ ਗਿਆ।



8. *ਉਹੀ, ਪੰਨੇ 211-212*
9. *ਬੱਬਰ ਗੂੰਜ, ਯੁਗਾਂਤ੍ਰ ਆਸ਼੍ਰਮ ਸਾਨਫਰਾਂਸਿਸਕੋ, ਜੂਨ, 1925*

# ਦਲੀਪ ਸਿੰਘ ਧਾਮੀਆਂ

ਬੱਬਰ ਲਹਿਰ ਦੇ ਉੱਘੇ ਸ਼ਹੀਦਾਂ ਵਿਚ ਦਲੀਪ ਸਿੰਘ ਧਾਮੀਆਂ ਦਾ ਵਿਸ਼ੇਸ਼ ਸਥਾਨ ਹੈ। ਇਹ ਲਹਿਰ ਅਕਾਲੀ ਲਹਿਰ ਵੇਲੇ ਗਰਮ-ਖਿਆਲ ਦੇ ਅਕਾਲੀਆਂ ਵਲੋਂ ਦੁਆਬੇ ਵਿਚ ਨਨਕਾਣਾ ਸਾਹਿਬ ਦੇ ਸਾਕੇ ਪਿਛੋਂ ਹੋਂਦ ਵਿਚ ਆਈ। ਇਸ ਲਹਿਰ ਦਾ ਉਦੇਸ਼ ਮਹੰਤਾਂ ਤੋਂ ਗੁਰਦੁਆਰੇ ਆਜ਼ਾਦ ਕਰਾਉਣਾ ਸੀ। ਜਦੋਂ ਅੰਗਰੇਜ਼ ਸਰਕਾਰ ਗੁਰਦੁਆਰਿਆਂ ਦੇ ਮਾਮਲੇ ਵਿਚ ਬੇਲੋੜਾ ਦਖਲ ਦੇਣ ਲੱਗੀ ਤੇ "ਗੁਰੂ ਕੇ ਬਾਗ" ਦੇ ਮੋਰਚੇ ਸਮੇਂ ਅਕਾਲੀਆਂ ਤੇ ਅੰਨ੍ਹਾ ਤਸ਼ੱਦਦ ਕਰਨ ਲੱਗੀ ਤਾਂ ਬੱਬਰ ਅਕਾਲੀਆਂ ਨੇ ਵੀ ਹਥਿਆਰ ਚੁੱਕ ਲਏ ਤੇ ਅੰਗਰੇਜ਼ਾਂ ਦੇ ਪਿਠੂਆਂ, ਲੰਬਰਦਾਰਾਂ, ਸਫੈਦਪੋਸ਼ਾਂ, ਚੌਕੀਦਾਰਾਂ ਤੇ ਮੁਖ਼ਬਰਾਂ ਦਾ ਫਸਤਾ ਵੱਡਣਾ ਸ਼ੁਰੂ ਕੀਤਾ।

ਅੰਗਰੇਜ਼ਾਂ ਦੇ ਪਿੱਠੂਆਂ ਵਿਰੁੱਧ ਕੀਤੇ ਹਰ ਵੱਡੇ ਕੰਮ ਵਿਚ ਦਲੀਪ ਸਿੰਘ ਨੇ ਸਰਗਰਮੀ ਨਾਲ ਹਿੱਸਾ ਲਿਆ। ਉਸ ਦੀ ਉਮਰ ਸਾਰੇ ਬੱਬਰ ਆਗੂਆਂ ਨਾਲੋਂ ਛੋਟੀ ਸੀ। ਉਹਦਾ ਜਨਮ 1908 ਈ. ਵਿਚ ਸ੍ਰ: ਲਾਭ ਸਿੰਘ ਦੇ ਘਰ ਪਿੰਡ ਧਾਮੀਆਂ ਵਿਚ ਹੋਇਆ। ਉਸ ਨੇ ਬੱਬਰ ਅਕਾਲੀਆਂ ਵੱਲੋਂ 10 ਮਾਰਚ, 1923 ਨੂੰ ਨੰਗਲ ਸ਼ਾਮਾਂ ਦੇ ਲੰਬਰਦਾਰ ਬੂਟਾ ਸਿੰਘ ਦੇ ਕਤਲ ਵਿਚ ਹਿੱਸਾ ਲਿਆ। 19 ਮਾਰਚ, 1923 ਨੂੰ ਗੜ੍ਹਸ਼ੰਕਰ ਦੇ ਲਾਭ ਸਿੰਘ ਦੇ ਕਤਲ ਵਿਚ ਵੀ ਉਹ ਸ਼ਾਮਿਲ ਸੀ। 6 ਜੂਨ, 1923 ਨੂੰ ਅਤਾ ਮੁਹੰਮਦ ਪਟਵਾਰੀ ਜੋ ਨੰਦਾ ਚੌਰ ਪਿੰਡ ਦਾ ਸੀ, ਉਸ ਨੂੰ ਵੀ ਜਦੋਂ ਬੱਬਰ ਅਕਾਲੀਆਂ ਵਲੋਂ ਕਤਲ ਕੀਤਾ ਗਿਆ ਤਾਂ ਦਲੀਪ ਸਿੰਘ ਧਾਮੀਆਂ ਇਸ ਕਾਂਡ ਵਿਚ ਵੀ ਸ਼ਾਮਲ ਸੀ। 15 ਜੁਲਾਈ, 1923 ਵਿਚ ਜਦੋਂ ਬੱਬਰ ਅਕਾਲੀਆਂ ਵਲੋਂ ਬਿਸ਼ਨ ਸਿੰਘ ਸਾਂਧੜਾ ਉੱਪਰ ਹਮਲਾ ਕਰਕੇ ਜ਼ਖ਼ਮੀ ਕੀਤਾ ਗਿਆ ਤਦ ਵੀ ਦਲੀਪ ਸਿੰਘ ਧਾਮੀਆਂ ਸ਼ਾਮਿਲ ਸੀ। 15 ਸਾਲ ਦੀ ਉਮਰ ਵਾਲੇ ਦਲੀਪੇ ਨੇ ਇਤਨੇ ਦੇਸ਼-ਧਰੋਹੀਆਂ ਨੂੰ ਜਮਪੁਰੀ ਪਹੁੰਚਾਉਣ ਲਈ ਸਰਕਾਰੀ ਭੈਅ ਨੂੰ ਛਿੱਕੇ ਟੰਗ ਕੇ ਜੋ ਕਾਰਨਾਮੇ ਕੀਤੇ, ਉਹਨਾਂ ਦਾ ਬੱਬਰ ਅਕਾਲੀਆਂ ਦੇ ਇਤਿਹਾਸ ਵਿਚ ਖਾਸ ਉਲੇਖ ਹੈ।[1]

ਗੜ੍ਹਸ਼ੰਕਰ ਦੇ ਮਿਸਤਰੀ ਲਾਭ ਸਿੰਘ ਦੇ ਕਤਲ ਬਾਰੇ ਮਿਲਖਾ ਸਿੰਘ ਨਿੱਝਰਾਂ ਦਾ ਵੇਰਵਾ ਬੜਾ ਦਿਲਚਸਪ ਹੈ। ਉਹ ਲਿਖਦਾ ਹੈ। "ਇਹ ਗੜ੍ਹਸ਼ੰਕਰ ਦਾ ਮਿਸਤਰੀ ਪੁਲਸ ਦੀ

1. *ਡਾ: ਗੁਰਚਰਨ ਸਿੰਘ, ਬੱਬਰ ਅਕਾਲੀ ਮੂਵਮੈਂਟ, ਪੰ 342, 1993*

ਨੌਕਰੀ ਛੱਡ ਕੇ ਪੁਲਸ ਦਾ ਟਾਊਟ ਜਾਂ ਮੁਖ਼ਬਰ ਬਣ ਕੇ ਐਵੇਂ ਹੀ ਅਕਾਲੀਆਂ ਦੀਆਂ ਝੂਠੀਆਂ ਰਿਪੋਰਟਾਂ ਕਰਨ ਲੱਗ ਗਿਆ ਸੀ ਕਿ ਫਲਾਣੇ ਕੋਲ ਆ ਕੇ ਬੱਬਰ ਠਹਿਰਦੇ ਹਨ। ਪਹਿਲਾਂ ਬੰਦੇ ਨੂੰ ਬਿਨਾਂ ਕਸੂਰ ਹੀ ਕਸੂਰਵਾਰ ਬਣਾ ਕੇ ਥਾਣੇ ਪਹੁੰਚਾ ਦੇਣਾ ਤੇ ਬਾਅਦ ਵਿਚ ਉਹਦੇ ਘਰ ਵਾਲਿਆਂ ਤੋਂ ਕੁਝ ਲੈ ਦੇ ਕੇ ਬੰਦਖਲਾਸੀ ਵੀ ਕਰਵਾ ਦੇਣੀ। ਜਾਂ ਜੀਹਦੇ ਨਾਲ ਕੋਈ ਵਿਰੋਧ ਹੋ ਜਾਵੇ ਉਹਨੂੰ ਬੱਬਰਾਂ ਦਾ ਸਾਥੀ ਦਸ ਕੇ ਥਾਣੇ ਪਹੁੰਚਾ ਛੱਡਣਾ। ਬਸ ਇਹਦਾ ਇਹੋ ਪੇਸ਼ਾ ਬਣ ਗਿਆ ਸੀ ਜਿਸ ਦੀ ਖ਼ਬਰ ਬੱਬਰਾਂ ਕੋਲ ਵੀ ਪਹੁੰਚ ਗਈ।[2]

ਇਹਦੇ ਕਤਲ ਵਿਚ 19 ਮਾਰਚ, 1923 ਨੂੰ ਬਾਬੂ ਸੰਤਾ ਸਿੰਘ, ਦਲੀਪਾ ਧਾਮੀਆਂ, ਧੰਨਾ ਸਿੰਘ ਬਹਿਬਲਪੁਰੀ ਤੇ ਵਤਨ ਸਿੰਘ ਨੇ ਹਿੱਸਾ ਲਿਆ ਸੀ। ਇਹ ਚਾਰੇ ਮਿਸਤਰੀ ਦੀ ਤਾੜ ਵਿਚ ਲੱਗ ਗਏ। ਸ਼ਾਮ ਵੇਲੇ ਪਿੰਡ ਡਾਨਸੀਵਾਲ ਦੀ ਛਿੰਝ ਜਦੋਂ ਮੁੱਕ ਗਈ ਤਾਂ ਲਾਭ ਸਿੰਘ ਵੀ ਮੇਲੇ ਤੋਂ ਆਪਣੇ ਪਿੰਡ ਵੱਲ ਤੁਰ ਪਿਆ। ਚਾਰੇ ਬੱਬਰ ਉਹਦੇ ਮਗਰ ਲੱਗ ਗਏ। ਉਸ ਵੇਲੇ ਮਿਸਤਰੀ ਲਾਭ ਸਿੰਘ ਦੀ ਉਂਗਲ ਫੜੀ ਇਕ ਨਿਆਣਾ ਮੁੰਡਾ ਵੀ ਨਾਲ ਚੱਲ ਰਿਹਾ ਸੀ। ਥੋੜ੍ਹੀ ਹੀ ਦੂਰ ਜਾਣ ਪਿਛੋਂ ਇਕ ਢਲਾਨ ਜਿਹੀ ਆ ਗਈ ਜਿਸ ਦੇ ਨਾਲ ਹੀ ਅੰਬਾਂ ਦਾ ਬਾਗ ਸੀ ਤੇ ਝਾੜ-ਬੂਝੇ ਉੱਗੇ ਹੋਏ ਸਨ। ਧੰਨਾ ਸਿੰਘ ਨੇ ਫਟਾ-ਫਟ ਅੱਗੇ ਲੰਘ ਕੇ ਮੁੰਡੇ ਨੂੰ ਫੜ ਕੇ ਇਕ ਪਾਸੇ ਕਰ ਦਿੱਤਾ ਅਤੇ ਗੋਲੀ ਜੜ ਦਿੱਤੀ। ਲਾਭ ਸਿੰਘ ਢੇਰੀ ਹੋ ਗਿਆ।"[3]

ਦਲੀਪ ਸਿੰਘ ਧਾਮੀਆਂ ਨੂੰ ਬੱਬਰ ਅਕਾਲੀਆਂ ਵਿਚ ਲਿਆਉਣ ਦੀ ਜ਼ਿੰਮੇਵਾਰੀ ਕਿਸ਼ਨ ਸਿੰਘ ਗੜਗੱਜ ਦੀ ਸੀ ਜੋ ਬੱਬਰ ਲਹਿਰ ਦਾ ਸਿਰਕੱਢ ਆਗੂ ਸੀ ਤੇ ਬੱਬਰ ਲਹਿਰ ਦੀ ਰੂਹ ਸੀ। ਦਲੀਪ ਸਿੰਘ ਧਾਮੀਆਂ ਤੇ ਵਰਿਆਮ ਸਿੰਘ ਧੁੱਗਾ ਬੱਬਰ ਅਕਾਲੀਆਂ ਵਿਚ 16 ਫਰਵਰੀ 1923 ਨੂੰ ਸ਼ਾਮਿਲ ਹੋਏ। ਅਗਲੇ 6 ਮਹੀਨਿਆਂ ਵਿਚ ਦਲੀਪ ਸਿੰਘ ਨੇ ਹੋਰਨਾਂ ਬੱਬਰਾਂ ਨਾਲ ਮਿਲ ਕੇ ਕਈ ਬੱਬਰ ਵਿਰੋਧੀਆਂ ਤੇ ਸਰਕਾਰੀ ਪਿੱਠੂਆਂ ਨੂੰ ਸੋਧਿਆ।

ਸਰਕਾਰ ਨੇ ਬੱਬਰ ਅਕਾਲੀਆਂ ਨੂੰ ਫੜਨ ਲਈ ਇਨਾਮਾਂ ਦੇ ਲਾਲਚ ਦੇਣ ਵਾਲੇ ਇਸ਼ਤਿਹਾਰ ਕੱਢੇ। 8 ਅਗਸਤ, 1923 ਨੂੰ ਕਰਮ ਸਿੰਘ ਦੌਲਤਪੁਰ ਦੀ ਗ੍ਰਿਫ਼ਤਾਰੀ ਲਈ 3000 ਰੁਪਏ, ਉਦੈ ਸਿੰਘ ਤੇ ਧੰਨਾ ਸਿੰਘ ਲਈ 2000 ਰੁਪਏ ਤੇ ਬੰਤਾ ਸਿੰਘ, ਦਲੀਪਾ ਧਾਮੀਆਂ ਤੇ ਵਰਿਆਮ ਸਿੰਘ ਧੁੱਗਾ ਦੀ ਗ੍ਰਿਫ਼ਤਾਰੀ ਲਈ ਇਕ ਇਕ ਹਜ਼ਾਰ ਦਾ ਇਨਾਮ ਰੱਖਿਆ ਗਿਆ।[4]

1923 ਦੇ ਜੂਨ ਮਹੀਨੇ ਵਿਚ ਬੱਬਰ ਅਕਾਲੀਆਂ ਨੂੰ ਖ਼ਬਰ ਮਿਲੀ ਕਿ ਅੰਗਰੇਜ਼ ਸਰਕਾਰ ਦੁਆਬੇ 'ਚ ਮਾਰਸ਼ਲ ਲਾਅ ਲਾਉਣ ਦੀ ਤਿਆਰੀ ਕਰ ਰਹੀ ਹੈ। ਬੱਬਰ ਅਕਾਲੀਆਂ ਨੇ ਗ੍ਰਿਫ਼ਤਾਰੀ

*2.. ਮਿਲਖਾ ਸਿੰਘ ਨਿੱਝਰ, ਬੱਬਰ ਅਕਾਲੀ ਲਹਿਰ ਦਾ ਇਤਿਹਾਸ, ਪੰ 210, 238*

*3. ਉਹੀ, ਪੰਨਾ 239*

*4. ਸੁੰਦਰ ਸਿੰਘ ਮਖਸੂਸਪੁਰੀ, ਬੱਬਰ ਅਕਾਲੀ ਲਹਿਰ, ਪੰਨਾ 227*

ਤੋਂ ਬਚਣ ਲਈ ਮਾਲਵੇ ਦਾ ਰੁਖ ਕੀਤਾ। ਸੰਤ ਕਰਤਾਰ ਸਿੰਘ ਪਰਾਗਪੁਰੀ ਉਹਨਾਂ ਦੇ ਲੁਕਣ ਦਾ ਪ੍ਰਬੰਧ ਕਰ ਰਿਹਾ ਸੀ, ਪਰ ਇਹ ਵਿਚੋਂ ਸਰਕਾਰ ਨਾਲ ਮਿਲਿਆ ਹੋਇਆ ਸੀ। ਉਸ ਦੀ ਬੇਈਮਾਨੀ ਨਾਲ 20 ਜੂਨ, 1923 ਨੂੰ ਬਾਬੂ ਸੰਤਾ ਸਿੰਘ ਤਪਾ ਰੇਲਵੇ ਸਟੇਸ਼ਨ ਤੇ ਗ੍ਰਿਫ਼ਤਾਰ ਕਰ ਲਿਆ ਗਿਆ ਪਰ ਦਲੀਪ ਸਿੰਘ ਧਾਮੀਆਂ ਬਚ ਕੇ ਦੁਆਬੇ ਵਲ ਆ ਗਿਆ। ਬੱਬਰਾਂ ਦੀ ਗ੍ਰਿਫ਼ਤਾਰੀ ਦੇ ਧੜਾ-ਧੜ ਵਾਰੰਟ ਜਾਰੀ ਹੋ ਰਹੇ ਸਨ। ਇਸ ਸਮੇਂ ਕਈ ਉੱਘੇ ਬੱਬਰਾਂ ਅਕਾਲੀ ਗ੍ਰਿਫ਼ਤਾਰ ਕੀਤੇ ਗਏ। ਦਲੀਪ ਸਿੰਘ ਨੇ ਗ੍ਰਿਫ਼ਤਾਰੀ ਤੋਂ ਬਚਣ ਲਈ ਪੱਛਮੀ ਪੰਜਾਬ ਦੇ ਬਾਰ ਦੇ ਇਲਾਕੇ 'ਚ ਚਲੇ ਜਾਣ ਦਾ ਫੈਸਲਾ ਕਰ ਲਿਆ। ਧੰਨਾ ਸਿੰਘ ਬਹਿਬਲਪੁਰ ਦਾ ਇਕ ਰਿਸ਼ਤੇਦਾਰ ਜੁਆਲਾ ਸਿੰਘ ਸੀ। ਜਵਾਲਾ ਸਿੰਘ ਦਾ ਪਿੰਡ ਜ਼ਿਆਨ (ਹੁਸ਼ਿਆਰਪੁਰ) ਸੀ। ਉਹ ਬੱਬਰਾਂ ਦਾ ਹਮਦਰਦ ਬਣ ਕੇ ਉਹਨਾਂ ਨੂੰ ਗ੍ਰਿਫ਼ਤਾਰ ਕਰਵਾ ਰਿਹਾ ਸੀ। ਦਲੀਪ ਸਿੰਘ ਨੂੰ ਉਸ ਉਪਰ ਵਿਸ਼ਵਾਸ ਸੀ ਕਿਉਂਕਿ ਉਹ ਬੱਬਰ ਅਕਾਲੀ ਧੰਨਾ ਸਿੰਘ ਬਹਿਬਲਪੁਰੀ ਦਾ ਵਿਸ਼ਵਾਸ ਪਾਤਰ ਸੀ। ਉਹ ਗ਼ਦਰ ਲਹਿਰ ਦੇ ਸਮੇਂ ਦੇਸ਼-ਧ੍ਰੋਹੀ ਕਰਨ ਵਾਲੇ ਬੇਲਾ ਸਿੰਘ ਜ਼ਿਆਨ ਦਾ ਭਰਾ ਸੀ ਤੇ ਆਪਣੇ ਆਪ ਨੂੰ ਉਸਦਾ ਦੁਸ਼ਮਣ ਦੱਸਦਾ ਸੀ। ਪਰ ਇਹ ਕੋਈ ਘੱਟ ਧੋਖੇਬਾਜ਼ ਨਹੀਂ ਸੀ। ਦਲੀਪ ਸਿੰਘ ਧਾਮੀਆਂ ਉਹਦੇ ਉਪਰ ਵਿਸ਼ਵਾਸ ਕਰ ਗਿਆ। ਉਸਨੇ ਪੁਲੀਸ ਨੂੰ ਸਾਰੀ ਕਾਰਵਾਈ ਦੀ ਸੂਹ ਦੇ ਦਿੱਤੀ। ਦਲੀਪ ਸਿੰਘ ਧਾਮੀਆਂ ਬਾਰ ਵੱਲ ਜਾਂਦਾ ਹੋਇਆ ਰਾਹ ਵਿਚ ਹੀ ਮੀਆਂ ਚੰਨੂੰ ਦੇ ਰੇਲਵੇ ਸਟੇਸ਼ਨ 'ਤੇ 12 ਅਕਤੂਬਰ, 1923 ਨੂੰ ਗ੍ਰਿਫ਼ਤਾਰ ਕਰ ਲਿਆ ਗਿਆ।[5] ਬਾਅਦ ਵਿਚ ਉਸਨੇ ਧੰਨਾ ਸਿੰਘ ਨਾਲ ਵੀ ਵਿਸ਼ਵਾਸਘਾਤ ਕੀਤਾ।

ਦਲੀਪ ਸਿੰਘ ਧਾਮੀਆਂ ਦੀ ਉਮਰ ਗ੍ਰਿਫ਼ਤਾਰੀ ਸਮੇਂ ਕੇਵਲ 15 ਸਾਲ ਦੀ ਸੀ। ਬੱਬਰ ਅਕਾਲੀ ਸਾਜ਼ਿਸ਼ ਕੇਸ ਵਿਚ 133 ਵਿਅਕਤੀਆਂ ਨੂੰ ਧਰ ਲਿਆ ਗਿਆ। ਇਹਨਾਂ ਵਿਚ ਜਿਹਨਾਂ ਛੇ ਬੱਬਰਾਂ ਨੂੰ 27 ਫਰਵਰੀ, 1926 ਨੂੰ ਫਾਂਸੀ ਦੀ ਸਜ਼ਾ ਦਿੱਤੀ ਗਈ, ਉਹਨਾਂ ਵਿਚ ਦਲੀਪ ਸਿੰਘ ਵੀ ਸ਼ਾਮਿਲ ਸੀ।[6]

ਜੱਜ ਨੇ ਫਾਂਸੀ ਦਾ ਹੁਕਮ ਸੁਣਾਉਣ ਤੋਂ ਪਹਿਲਾਂ, ਛੋਟੀ ਉਮਰ ਹੋਣ ਕਾਰਨ, ਨਰਮ ਵਤੀਰਾ ਧਾਰਨ ਕੀਤਾ। ਪ੍ਰੰਤੂ ਦਲੀਪ ਸਿੰਘ ਨੇ ਆਪਣੇ ਦੂਸਰੇ ਸਾਥੀਆਂ ਵਾਂਗ ਅਦਾਲਤ ਨਾਲ ਮਿਲਵਰਤਣ ਤੋਂ ਨਾਂਹ ਕਰ ਦਿੱਤੀ। ਦਲੀਪ ਸਿੰਘ ਨੇ ਡਟ ਕੇ ਕਿਹਾ, "ਜਿਹੜੇ ਦੋਸ਼ ਮੇਰੇ 'ਤੇ ਲਾਏ ਗਏ ਹਨ, ਮੈਂ ਉਨ੍ਹਾਂ ਦਾ ਇਕਬਾਲ ਕਰਦਾ ਹਾਂ। ਅੰਗਰੇਜ਼ੀ ਰਾਜ ਦੇ ਪਿਠੂਆਂ ਨੂੰ ਮਾਰਨਾ ਮੈਂ ਆਪਣਾ ਧਰਮ ਸਮਝਦਾ ਹਾਂ। ਜੇ ਮੈਨੂੰ ਫੇਰ ਮੌਕਾ ਮਿਲੇ ਤਾਂ ਫੇਰ ਵੀ ਇਹੋ ਕਰਾਂਗਾ। ਮੈਂ ਫਾਂਸੀ ਦਾ ਰੱਸਾ ਚੁੰਮਣਾ ਚਾਹੁੰਦਾ ਹਾਂ, ਤੁਸੀ ਮੈਨੂੰ ਮੁਕੱਦਮਿਆਂ 'ਚ ਕਿਉਂ ਲਟਕਾਉਂਦੇ ਹੋ ?"

ਉਸ ਨੇ ਹੱਸਦੇ ਹੋਏ ਨੇ ਜੱਥੇਦਾਰ ਕਿਸ਼ਨ ਸਿੰਘ ਗੜਗੱਜ, ਕਰਮ ਸਿੰਘ ਹਰੀਪੁਰ, ਬਾਬੂ

---

*5. ਗੁਰਮੁਖ ਸਿੰਘ ਮੁਸਾਫਿਰ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 171*

***6. Dr. G. S. Aulakh, Babbar Akali Movement, p. 314***

ਸੰਤਾ ਸਿੰਘ, ਨੰਦ ਸਿੰਘ ਘੁੜਿਆਲ, ਧਰਮ ਸਿੰਘ ਹਯਾਤਪੁਰ ਦੇ ਨਾਲ ਹੀ ਫਾਂਸੀ ਦਾ ਰੱਸਾ ਚੁੰਮਿਆ ਤੇ ਇਸ ਤਰ੍ਹਾਂ ਦੇਸ਼ ਦੀ ਸ਼ਮ੍ਹਾਂ ਤੋਂ ਕੁਰਬਾਨ ਹੋਣ ਵਾਲੇ ਪਰਵਾਨਿਆਂ ਦੇ ਸੰਗ ਵਿਚ ਸ਼ਾਮਿਲ ਹੋ ਗਿਆ।[7]



7. *ਉਹੀ, ਪੰਨਾ 221*

# ਸ਼ਹੀਦ ਨੰਦ ਸਿੰਘ ਘੁੜਿਆਲ

ਨੰਦ ਸਿੰਘ ਦਾ ਜਨਮ 12 ਮਈ, 1898 ਈ: ਨੂੰ ਪਿੰਡ ਘੁੜਿਆਲ ਜ਼ਿਲ੍ਹਾ ਜਲੰਧਰ ਵਿਚ ਮਿਸਤਰੀ ਗੰਗਾ ਸਿੰਘ ਦੇ ਘਰ ਹੋਇਆ। ਇਹ ਪਿੰਡ ਜਲੰਧਰ ਹੁਸ਼ਿਆਰਪੁਰ ਵਾਲੀ ਲਾਈਨ 'ਤੇ ਸ਼ਾਮ ਚੁਰਾਸੀ ਰੇਲਵੇ ਸਟੇਸ਼ਨ ਤੋਂ ਇਕ ਮੀਲ ਦੀ ਵਿੱਥ 'ਤੇ ਚੜ੍ਹਦੇ ਪਾਸੇ ਹੈ। ਉਹ ਆਪਣੇ ਪਿਤਾ ਦਾ ਸਭ ਤੋਂ ਛੋਟਾ ਪੁੱਤਰ ਸੀ। 20 ਸਾਲ ਦੀ ਉਮਰ ਤਕ ਉਹ ਪਿਤਾ ਦੇ ਜੱਦੀ ਪੁਰਖੀ ਕੰਮ ਵਿਚ ਹੱਥ ਵਟਾਂਦੇ ਰਹੇ। ਫਿਰ ਉਹ ਰਾਵਲਪਿੰਡੀ ਜਾ ਕੇ ਤਰਖਾਣਾ ਕੰਪਨੀ 'ਚ ਭਰਤੀ ਹੋ ਕੇ ਬਸਰੇ ਚਲੇ ਗਏ। ਸਾਢੇ ਚਾਰ ਸਾਲ ਫੌਜੀ ਨੌਕਰੀ ਕੀਤੀ।[1] ਅਕਾਲੀ ਲਹਿਰ ਸਮੇਂ ਉਹ ਭਰ ਜੁਆਨ ਸੀ। ਨਿਹੱਥੇ ਸਿੱਖਾਂ ਉੱਪਰ ਗੋਰੇਸ਼ਾਹੀ ਜ਼ੁਲਮ ਵੇਖ ਕੇ ਉਹ ਬੇਵੱਸ ਹੋ ਗਿਆ। ਨੌਕਰੀ ਛੱਡ ਕੇ ਦੇਸ਼ ਸੇਵਾ ਵਿਚ ਜੁੱਟ ਗਏ। ਉਸਨੇ ਗੁਰੂ ਕੇ ਬਾਗ ਮੋਰਚੇ ਵਿਚ ਹਿੱਸਾ ਲਿਆ। ਉਹ 4 ਸਤੰਬਰ 1922 ਨੂੰ ਅੰਗਰੇਜ਼ ਡਿਪਟੀ ਸੁਪਰਡੈਂਟ ਐਸ. ਜੀ. ਐਮ. ਬੀ. ਟੀ. ਦੇ ਜ਼ੁਲਮਾਂ ਦਾ ਤੇ ਮਾਰ ਕੁਟਾਈ ਦਾ ਸ਼ਿਕਾਰ ਵੀ ਹੋਇਆ। ਇਸ ਬੇਰਹਿਮੀ ਤੇ ਅਨਿਆਂ ਵਾਲੇ ਸਲੂਕ ਨੇ ਸ਼ਾਂਤਮਈ ਸੱਤਿਆਗ੍ਰਹੀ ਨੂੰ ਜੁਝਾਰੂ ਬਣਾ ਦਿੱਤਾ। ਗੁਰੂ ਕੇ ਬਾਗ ਵਿਚ ਪਹਿਲੀ ਵਾਰ ਜ਼ਖ਼ਮੀ ਹੋ ਕੇ ਗੁਰੂ ਰਾਮਦਾਸ ਹਸਪਤਾਲ ਅੰਮ੍ਰਿਤਸਰ ਇਲਾਜ ਅਧੀਨ ਰਹੇ। ਰਾਜ਼ੀ ਹੋ ਕੇ ਫਿਰ ਗੁਰੂ ਕੇ ਬਾਗ ਦੇ ਮੋਰਚੇ ਵਿਚ ਚਲੇ ਗਏ। ਇਸ ਵਾਰ ਛੇ ਮਹੀਨੇ ਦੀ ਸਖਤ ਕੈਦ ਕੱਟੀ। ਇਸ ਸਭ ਕੁਝ ਨੇ ਉਸ ਦੇ ਵਿਚਾਰਾਂ ਵਿਚ ਅਜਿਹੀ ਤਬਦੀਲੀ ਲਿਆਂਦੀ ਕਿ ਉਹ ਤੁਰੰਤ ਬੱਬਰ ਅਕਾਲੀ ਜੱਥੇਦਾਰ ਕਿਸ਼ਨ ਸਿੰਘ ਗੜਗੱਜ ਨੂੰ ਮਿਲੇ ਤੇ ਫਿਰ ਉਹ ਕਰਮ ਸਿੰਘ ਦੌਲਤਪੁਰ ਤੇ ਕਿਸ਼ਨ ਸਿੰਘ ਗੜਗੱਜ ਦੀ ਅਗਵਾਈ ਵਿਚ ਚਲਾਈ ਜਾ ਰਹੀ ਜੁਝਾਰੂ ਲਹਿਰ ਵਿਚ ਪੂਰੀ ਤਰ੍ਹਾਂ ਇਕ-ਮਿਕ ਹੋ ਗਏ।[2] ਬੱਬਰ ਅਕਾਲੀਆਂ ਨੇ 1921 ਤੋਂ 1926 ਈ: ਤਕ ਦੁਆਬੇ ਵਿਚ ਆਪਣਾ ਵਿਸ਼ੇਸ਼ ਪ੍ਰਭਾਵ ਕਾਇਮ ਕਰ ਲਿਆ ਸੀ ਤੇ ਅੰਗਰੇਜ਼ਾਂ ਦੇ ਝੋਲੀ ਚੁੱਕ, ਸਫੈਦਪੋਸ਼, ਜ਼ੈਲਦਾਰ, ਲੰਬਰਦਾਰ ਤੇ ਅੰਗਰੇਜ਼ ਭਗਤ ਪਿਨਸ਼ਨੀਏਂ ਬੱਬਰ ਅਕਾਲੀਆਂ ਦਾ ਵਿਰੋਧ ਵੀ ਕਰਦੇ ਸਨ।

ਬੱਬਰ ਅਕਾਲੀਆਂ ਨੇ ਅੰਗਰੇਜ਼ੀ ਸਰਕਾਰ ਦੇ ਟੋਡੀਆਂ ਦੀ ਸੁਧਾਈ ਨੂੰ ਮੁੱਖ ਨਿਸ਼ਾਨਾ ਬਣਾਇਆ। ਪਿੰਡ ਘੁੜਿਆਲ ਦਾ ਸੂਬੇਦਾਰ ਗੇਂਦਾ ਸਿੰਘ ਬੜਾ ਆਕੜ ਖਾਂ ਝੋਲੀ ਚੁੱਕ ਸੀ। ਉਹ ਕਾਂਗਰਸੀ ਤੇ ਅਕਾਲੀ ਹਮਦਰਦਾਂ ਦਾ ਦੁਸ਼ਮਣ ਸੀ। ਉਸਨੇ ਪਿੰਡ ਵਿਚ ਪੁਲੀਸ ਚੌਕੀ

1. *ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 183*
2. *ਡਾ: ਗੁਰਚਰਨ ਸਿੰਘ, ਬੱਬਰ ਕਾਵਿ-ਸੰਗ੍ਰਿਹ, ਪੰਨਾ 86*

ਬਿਠਾ ਰੱਖੀ ਸੀ। ਗੇਂਦਾ ਸਿੰਘ ਘੁੜਿਆਲ ਦੀ ਸੁਧਾਈ ਦਾ ਕਾਰਜ ਨੰਦ ਸਿੰਘ ਦੇ ਜ਼ਿਮੇਂ ਲਾਇਆ ਗਿਆ। ਉਸ ਨੂੰ ਗੇਂਦਾ ਸਿੰਘ ਦੀ ਸੂਹ ਰੱਖਣ ਲਈ ਕਿਹਾ ਗਿਆ। 16 ਅਪ੍ਰੈਲ ਨੂੰ ਨੰਦ ਸਿੰਘ ਨੇ ਸੰਤ ਠਾਕਰ ਸਿੰਘ ਰਾਜੋਵਾਲ ਦੀ ਕੁਟੀਆ ਵਿਚ ਖ਼ਬਰ ਪਹੁੰਚਾਈ ਕਿ ਉਹ ਪਿੰਡ ਡਰੋਲੀ ਵਾਲੇ ਪਾਸੇ ਇਕੱਲਾ ਹੀ ਪਸ਼ੂ ਚਾਰ ਰਿਹਾ ਹੈ, ਪਰ ਬੱਬਰਾਂ ਦੇ ਜਾਣ ਤੋਂ ਪਹਿਲਾਂ ਹੀ ਉਥੋਂ ਘਰ ਜਾ ਚੁੱਕਿਆ ਸੀ। ਉਸੇ ਸਮੇਂ ਉਸਦੇ ਘਰ ਬੱਬਰਾਂ ਨੇ ਧਾਵਾ ਬੋਲਣ ਦੀ ਯੋਜਨਾ ਬਣਾਈ ਪਰ ਇਹ ਪਤਾ ਲੱਗਣ 'ਤੇ ਕਿ ਸੂਬੇਦਾਰ ਘਰ ਨਹੀਂ, ਹਮਲਾ ਕਰਨ ਦਾ ਇਰਾਦਾ ਤਰਕ ਕਰ ਦਿੱਤਾ।

17 ਅਪ੍ਰੈਲ, 1923 ਨੂੰ ਵਤਨ ਸਿੰਘ ਪੰਡੋਰੀ ਨਿੱਝਰਾਂ, ਅਨੂਪ ਸਿੰਘ ਮਾਣਕੋ, ਕਰਮ ਸਿੰਘ ਮਾਣਕੋ, ਨੰਦ ਸਿੰਘ ਘੁੜਿਆਲ ਤੇ ਬਾਬੂ ਸੰਤਾ ਸਿੰਘ ਛੋਟੀ ਹਰਿਓਂ, ਜ਼ਿਲ੍ਹਾ ਲੁਧਿਆਣਾ ਨੇ ਪਿੰਡ ਘੁੜਿਆਲ ਜਾ ਕੇ ਫਿਰ ਪਤਾ ਕੀਤਾ। ਸੂਬੇਦਾਰ ਕੁਝ ਬੰਦਿਆਂ ਨਾਲ ਗੱਪਾਂ ਵਿਚ ਮਸਤ ਸੀ। ਨੰਦ ਸਿੰਘ ਨੇ ਸੂਬੇਦਾਰ ਵੱਲ ਬੰਦੂਕ ਸਿੱਧੀ ਕੀਤੀ ਤਾਂ ਉਸ ਨੇ ਉੱਠ ਕੇ ਨਾਲੀ ਨੂੰ ਹੱਥ ਪਾ ਲਿਆ। ਦੋਵੇਂ ਗੁਥਮ-ਗੁਥਾ ਹੋ ਗਏ। ਕਰਮ ਸਿੰਘ ਨੇ ਕਿਰਪਾਨ ਦਾ ਵਾਰ ਕੀਤਾ। ਵਤਨ ਸਿੰਘ ਨੇ ਚਾਰ ਵਾਰ ਪਿਸਤੌਲ ਦੇ ਕੀਤੇ। ਬਾਬੂ ਸੰਤਾ ਸਿੰਘ ਨੇ ਪਹਿਲਾਂ ਤਾਂ ਕੋਲ ਖੜੇ ਲੋਕਾਂ ਨੂੰ ਨਠਾਇਆ ਤੇ ਫਿਰ ਸੂਬੇਦਾਰ ਦੇ ਤਿੰਨ ਗੋਲੀਆਂ ਮਾਰ ਕੇ ਨਿਸ਼ਚਾ ਕਰ ਲਿਆ ਕਿ ਸੂਬੇਦਾਰ ਮਾਰਿਆ ਗਿਆ ਹੈ।

ਸੂਬੇਦਾਰ ਦੇ ਕਤਲ ਵਿਚ ਨੰਦ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ 27 ਫਰਵਰੀ, 1926 ਨੂੰ ਪੰਜ ਹੋਰ ਬੱਬਰ ਅਕਾਲੀ ਆਗੂਆਂ ਨਾਲ ਉਸ ਨੂੰ ਫਾਂਸੀ ਦੇ ਤਖ਼ਤੇ 'ਤੇ ਲਟਕਾ ਦਿੱਤਾ।

ਨੰਦ ਸਿੰਘ ਘੁੜਿਆਲ ਦੇ ਮਨ ਵਿਚ ਸਿੱਖੀ ਸ਼ਰਧਾ ਤੇ ਦੇਸ਼ ਦੀ ਸੇਵਾ ਕੁੱਟ ਕੁੱਟ ਕੇ ਭਰੀ ਹੋਈ ਸੀ। ਜਦ ਫਾਂਸੀ ਲਗਣ ਤੋਂ ਪਹਿਲਾਂ ਇਹਨਾਂ ਦੀ ਪਤਨੀ ਤੇ ਵੱਡਾ ਭਰਾ ਮੁਲਾਕਾਤ ਲਈ ਗਏ ਤਾਂ ਆਪ ਨੇ ਖਿੜੇ ਮੱਥੇ ਉਨਾਂ ਨੂੰ ਪੰਥ ਤੇ ਦੇਸ਼ ਦੀ ਸੇਵਾ ਦਾ ਉਪਦੇਸ਼ ਦਿੱਤਾ। ਉਹਦੇ ਤਿੰਨ ਲੜਕੇ ਸਨ-- ਸੰਤੋਖ ਸਿੰਘ, ਸੋਹਨ ਸਿੰਘ ਤੇ ਹਰਬੰਸ ਸਿੰਘ। ਉਹਨਾਂ ਲਈ ਵੀ ਉਹਦਾ ਇਹੋ ਸੰਦੇਸ਼ ਸੀ। ਜੇਲ੍ਹ ਵਿਚ ਲਗਾਤਾਰ ਉਹ ਬਾਣੀ ਦਾ ਪਾਠ ਕਰਦੇ ਰਹਿੰਦੇ ਸਨ।[3]

ਨੰਦ ਸਿੰਘ ਦੀ ਇਕ ਕਵਿਤਾ ਵਿਚ ਵੀ ਦੇਸ਼-ਭਗਤੀ ਦਾ ਹੀ ਸੰਦੇਸ਼ ਹੈ। ਉਹਦੀ ਕਵਿਤਾ "ਸ਼ਹੀਦਾਂ ਦਾ ਲਹੂ" ਉਸਦੇ ਜ਼ਜਬਾਤ ਦੀ ਤਰਜਮਾਨੀ ਕਰਦੀ ਹੈ :

*ਭਾਰਤ ਮਾਤਾ ਮੇਰੀ, ਤੇਰੇ ਪਿਆਰ ਅੰਦਰ, ਸਿਰ ਆਈਆਂ ਮੁਸੀਬਤਾਂ ਕੱਟ ਚੱਲੇ।*
*ਜੋ ਕੁਝ ਖਾਣਾ ਸੀ ਖੱਟ ਚੱਲੇ, ਸਿਰੋਂ ਲਾਹ ਗੁਲਾਮੀ ਛੱਟ ਚੱਲੇ।*

---

3. *ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 184*
4. *ਗੁਰਮਤਿ ਮਿਸ਼ਨਰੀ, ਅਪ੍ਰੈਲ, 1982, ਪੰਨੇ 20-21 (ਇਹ ਕਵਿਤਾ ਪਾਠਕਾਂ ਤਕ ਉਹਨਾਂ ਦੀ ਭਤੀਜੀ ਨੇ ਪਹੁੰਚਾਈ)*

*ਲੋਹਾ ਜ਼ੁਲਮ ਰੂਪੀ ਲਾਲੋ ਲਾਲ ਸੀ, ਜੋ ਅਸੀਂ ਜੀਭ ਦੇ ਨਾਲ ਹਾਂ ਚੱਟ ਚੱਲੇ।*
*ਕਤਰੇ ਖ਼ੂਨ ਦੇ ਸਨ ਜਿਹੜੇ ਜਿਸਮ ਅੰਦਰ, ਜਾਂਦੀ ਵਾਰੀ ਤੇਰੇ ਉੱਤੇ ਸੱਟ ਚੱਲੇ।*

ਤੇ ਫਿਰ ਉਸਨੇ ਬੱਬਰ ਅਕਾਲੀਆਂ ਦੇ ਯੋਗਦਾਨ ਦਾ ਜ਼ਿਕਰ ਕੀਤਾ ਹੈ :-

*ਗੁਰੂ ਬਾਗ, ਨਨਕਾਣੇ ਤੇ ਗੰਗਸਰ, ਡਿੱਠੇ, ਲੋਕਾਂ ਨੇ ਸਬਰ ਅਕਾਲੀਆਂ ਦੇ।*
*ਖ਼ਬਰ ਜਿਹਨਾਂ ਦੀ ਕਿਸੇ ਨ ਹੈ ਲਿਤੀ, ਉਹ ਸਿੱਖ ਸਨ ਪੰਥ ਦੇ ਵਾਲੀਆਂ ਦੇ।*
*ਹੋਵੇ ਟੁੱਟਾ ਜਿਹੜਾ ਇਸ ਬਾਗ ਵਿਚੋਂ, ਸੁੰਦਰ ਫੁੱਲਾਂ ਦੀਆਂ ਡਾਲੀਆਂ ਦੇ।*
*ਸਤਿ ਸ੍ਰੀ ਅਕਾਲ ਕਹਿ ਚੜ੍ਹੇ ਫਾਂਸੀ, ਧੰਨ ਹੌਸਲੇ ਬੱਬਰ ਅਕਾਲੀਆਂ ਦੇ।*[5]

ਨੰਦ ਸਿੰਘ ਘੁੜਿਆਲ ਨੇ ਸਿਰਫ ਇਕ ਹੀ ਕਤਲ ਵਿਚ ਹਿੱਸਾ ਲਿਆ ਸੀ, ਉਹ ਵੀ ਸੂਬੇਦਾਰ ਦੀਆਂ ਵਧੀਕੀਆਂ ਕਰਕੇ। ਇਸੇ ਇਕ ਮਾਅਰਕੇ ਕਾਰਨ ਉਹਨੂੰ ਫਾਂਸੀ ਦੇ ਤਖਤੇ 'ਤੇ ਚੜ੍ਹਨਾ ਪਿਆ। ਪਰ ਉਹ ਆਪਣੇ ਕੀਤੇ ਕਾਰਜ 'ਤੇ ਫ਼ਖ਼ਰ ਅਨੁਭਵ ਕਰਦਾ ਸੀ।



5. ਉਹੀ।

# ਰਤਨ ਸਿੰਘ ਰੱਕੜ

ਰਤਨ ਸਿੰਘ ਰੱਕੜ ਦਾ ਜਨਮ 1899 ਈਸਵੀਂ ਵਿਚ ਰੱਕੜ ਪਿੰਡ ਵਿਚ ਸ੍ਰ: ਜਵਾਹਰ ਸਿੰਘ ਦੇ ਘਰ ਹੋਇਆ। ਰੱਕੜ ਪਿੰਡ ਸਤਲੁਜ ਦਰਿਆ ਦੇ ਕੰਢੇ ਉੱਤੇ ਬਲਾਚੌਰ ਤੋਂ ਤਿੰਨ ਮੀਲ ਉੱਤੇ ਦੱਖਣ ਵੱਲ ਵੱਸਦਾ ਹੈ।

ਰਤਨ ਸਿੰਘ ਬੱਬਰ ਲਹਿਰ ਦੇ ਸ਼ੁਰੂ ਵਿਚ ਹੀ ਕਰਮ ਸਿੰਘ ਦੌਲਤਪੁਰ ਦੇ ਪ੍ਰਭਾਵ ਹੇਠ ਆ ਗਿਆ ਸੀ। ਉਸਨੇ ਕਰਮ ਸਿੰਘ ਦੌਲਤਪੁਰ ਵਾਂਗ ਹਕੂਮਤ ਦੀਆਂ ਜ਼ਿਆਦਤੀਆਂ ਦਾ ਟਾਕਰਾ ਕਰਨ ਲਈ ਹਥਿਆਰ ਇਕੱਠੇ ਕਰਨੇ ਸ਼ੁਰੂ ਕਰ ਦਿੱਤੇ ਸਨ। ਪ੍ਰੰਤੂ ਉਸਦੇ ਇਹਨਾਂ ਯਤਨਾਂ ਕਾਰਨ ਮਹਿਤਪੁਰ ਦੇ ਵਾਸੀ ਸਿਕੰਦਰ ਨੇ ਚੁਗਲੀ ਕਰਕੇ ਉਸ ਨੂੰ ਪੁਲੀਸ ਦੇ ਹੱਥ ਫੜਵਾ ਦਿੱਤਾ। ਉਸ ਨੂੰ ਗੈਰ-ਕਾਨੂੰਨੀ ਹਥਿਆਰ ਰੱਖਣ ਦੇ ਦੋਸ਼ ਵਿਚ ਪੰਜ ਸਾਲ ਦੀ ਕੈਦ ਹੋ ਗਈ। ਇਸੇ ਕਾਰਨ ਉਹ ਬੱਬਰ ਲਹਿਰ ਦੇ ਉਭਾਰ ਸਮੇਂ ਕੋਈ ਯੋਗਦਾਨ ਨਾ ਪਾ ਸਕਿਆ।

ਇਸ ਕੈਦ ਦੇ ਦੌਰਾਨ ਉਸ ਨੂੰ ਇਕ ਹੋਰ ਕੈਦੀ ਨਾਲ ਕਾਲੇ ਪਾਣੀ ਲਿਜਾਇਆ ਜਾ ਰਿਹਾ ਸੀ। ਦੋਵਾਂ ਕੈਦੀਆਂ ਨੇ ਨਾਲ ਜਾ ਰਹੇ ਸਿਪਾਹੀ ਤੋਂ ਰਫਲ ਖੋਹ ਲਈ ਤੇ ਚਲਦੀ ਗੱਡੀ 'ਚੋਂ ਛਾਲ ਮਾਰ ਕੇ ਭੱਜ ਨਿਕਲੇ। ਦੂਸਰੇ ਕੈਦੀ ਦਾ ਨਾਮ ਅੱਛਰ ਸਿੰਘ ਸੀ। ਉਸਨੂੰ ਤਾਂ ਦੁਬਾਰਾ ਗ੍ਰਿਫ਼ਤਾਰ ਕਰ ਲਿਆ ਗਿਆ ਪਰ ਰਤਨ ਸਿੰਘ ਹੱਥ ਨਾ ਆਇਆ। ਉਹ ਦੁਆਬੇ ਪਹੁੰਚ ਗਿਆ। ਉਸਨੇ ਬੰਬ ਤੇ ਹੋਰ ਹਥਿਆਰ ਬਣਾਉਣੇ ਸ਼ੁਰੂ ਕਰ ਦਿੱਤੇ। ਰਤਨ ਸਿੰਘ ਨੇ ਗੜ੍ਹਸ਼ੰਕਰ ਤੇ ਬਲਾਚੌਰ ਦੇ ਥਾਣਿਆਂ 'ਤੇ ਬੰਬ ਸੁੱਟੇ।[1] ਉਸਨੇ ਕੁਝ ਝੋਲੀਚੁੱਕਾਂ ਨੂੰ ਕਤਲ ਕਰ ਦਿੱਤਾ। ਰਤਨ ਸਿੰਘ ਦੇ ਕੀਤੇ ਕਤਲਾਂ ਨੇ ਝੋਲੀਚੁੱਕਾਂ ਨੂੰ ਮੁੜ ਵਖਤ ਪਾ ਦਿੱਤਾ ਤੇ ਸਾਰੇ ਦੁਆਬੇ ਵਿਚ ਇਹ ਖ਼ਬਰ ਅੱਗ ਵਾਂਗੂੰ ਫੈਲਦੀ ਗਈ ਕਿ ਹੋਰ ਨਵਾਂ ਬੱਬਰ ਜੰਮ ਪਿਆ ਹੈ।[2] ਪੁਲੀਸ ਚੌਕਸ ਹੋ ਗਈ ਤੇ ਛੇਤੀ ਹੀ ਉਸਨੂੰ ਗ੍ਰਿਫ਼ਤਾਰ ਕਰ ਲਿਆ ਗਿਆ 1931 ਵਿਚ ਉਸ ਤੇ ਮੁਕੱਦਮਾ ਚਲਾ ਕੇ 20 ਸਾਲ ਕੈਦ ਦੀ ਸਜ਼ਾ ਦੇ ਦਿੱਤੀ। ਉਸ ਨੂੰ ਹੋਰ ਦਸ ਕੈਦੀਆਂ ਨਾਲ ਰੇਲ ਰਾਹੀਂ ਲਿਜਾਇਆ ਜਾ ਰਿਹਾ ਸੀ। ਇਹਨਾਂ ਨੇ ਨਾਲ ਜਾ ਰਹੀ ਪੁਲੀਸ ਪਾਰਟੀ 'ਤੇ ਹਮਲਾ ਕਰ ਦਿੱਤਾ। ਬਠਿੰਡਾ ਨੇੜੇ, ਨਰਵਾਣਾ ਸਟੇਸ਼ਨ 'ਤੇ ਇਹ ਘਟਨਾ 23 ਅਪ੍ਰੈਲ 1932 ਨੂੰ ਹੋਈ। ਪੁਲੀਸ ਪਾਰਟੀ ਦਾ ਇਨਚਾਰਜ ਹਵਾਲਦਾਰ ਮਾਰਿਆ ਗਿਆ। ਲਗਪਗ 11 ਦਿਨ ਪਿਛੋਂ

1. *ਗੁਰਬਚਨ ਸਿੰਘ, ਬੱਬਰ ਅਕਾਲੀ, ਪੰਨਾ 7*
2. *ਮਿਲਖਾ ਸਿਘ ਨਿੱਝਰ, ਬੱਬਰ ਅਕਾਲੀ ਲਹਿਰ, ਪੰਨਾ 470*

ਰਤਨ ਸਿੰਘ ਪੁਲੀਸ ਨਜ਼ਰਾਂ ਤੋਂ ਬਚਦਾ ਬਚਾਉਂਦਾ 140 ਮੀਲ ਦਾ ਸਫਰ ਕਰਕੇ ਆਪਣੇ ਪਿੰਡ ਪਹੁੰਚ ਗਿਆ। ਪੁਲੀਸ ਦੀਆਂ ਨਜ਼ਰਾਂ ਤੋਂ ਬਚਣ ਲਈ ਉਹ ਥਾਂ-ਥਾਂ ਘੁੰਮਦਾ ਰਿਹਾ। 26 ਅਪ੍ਰੈਲ, 1932 ਨੂੰ ਉਹ ਜਮਾਲਪੁਰ ਪਿੰਡ ਵਿਚ ਘੇਰ ਲਿਆ ਗਿਆ। ਪਰ ਉਹ ਕਿਵੇਂ ਨ ਕਿਵੇਂ ਬਚ ਕੇ ਨਿਕਲ ਗਿਆ। ਫਿਰ ਉਸ ਨੇ ਗੁਰਨਾ ਸਟੇਸ਼ਨ ਦੇ ਨੇੜੇ ਇਕ ਪਿੱਛਾ ਕਰ ਰਹੇ ਆਦਮੀ ਨੂੰ ਜਖ਼ਮੀ ਕਰਕੇ ਗੁਰਦੁਆਰੇ 'ਚ ਜਾ ਕੇ ਸ਼ਰਨ ਲਈ। 7 ਮਈ 1932 ਨੂੰ ਉਹ ਲੁਧਿਆਣਾ ਜ਼ਿਲ੍ਹੇ ਦੇ ਪਿੰਡ ਕੂਮ ਵਿਚ ਪਹੁੰਚ ਗਿਆ।[4]

ਸਰਕਾਰ ਨੇ ਰਤਨ ਸਿੰਘ ਰੱਕੜ ਨੂੰ ਫੜਨ ਲਈ 3000 ਰੁਪਏ ਦਾ ਇਨਾਮ ਰੱਖਿਆ ਜੋ ਥੋੜ੍ਹੇ ਚਿਰ ਪਿਛੋਂ ਵਧਾ ਕੇ 10000 ਰੁਪਏ ਅਤੇ 10 ਮੁਰੱਬੇ ਜ਼ਮੀਨ ਦੇਣੀ ਕਰ ਦਿੱਤਾ ਗਿਆ।[5]

ਇਤਨੇ ਵੱਡੇ ਇਨਾਮ ਨੇ ਉਸਦੇ ਰਿਸ਼ਤੇਦਾਰਾਂ ਦੇ ਈਮਾਨ ਵੀ ਡੁਲਾ ਦਿੱਤੇ। ਉਹ ਆਪਣੀ ਭੂਆ ਦੇ ਜਵਾਈ ਕੋਲ ਰੁੜਕੀ ਸੈਨੀਆਂ ਵਿਚ ਠਹਿਰਿਆ ਹੋਇਆ ਸੀ। ਉਸ ਦਾ ਇਹ ਰਿਸ਼ਤੇਦਾਰ ਹੀ ਉਸਦਾ ਮੁਖ਼ਬਰ ਬਣ ਗਿਆ। ਉਸ ਨੇ ਉਸ ਦੇ ਹਥਿਆਰ ਵੀ ਲੁਕੋ ਦਿੱਤੇ ਤੇ ਉਧਰ ਪੁਲੀਸ ਨੂੰ ਵੀ ਇਤਲਾਹ ਭੇਜ ਦਿੱਤੀ।[6] ਪੁਲੀਸ ਦੀ ਭਾਰੀ ਫੋਰਸ ਨੇ ਪਿੰਡ ਨੂੰ ਘੇਰਾ ਪਾ ਲਿਆ। ਉਹ ਆਪਣੀ ਭੂਆ ਦੇ ਜਵਾਈ ਦੇ ਘਰ ਤੋਂ ਨਿਕਲ ਕੇ ਗੰਡਾ ਸਿੰਘ ਦੇ ਘਰ ਜਾ ਲੁਕਿਆ। ਪੁਲੀਸ ਨੇ ਉਸ ਘਰ ਨੂੰ ਅੱਗ ਲਾ ਦਿੱਤੀ। ਰਤਨ ਸਿੰਘ ਨੇ ਆਪਣੀ ਬੰਦੂਕ ਨਾਲ ਤਿੰਨ ਪੁਲੀਸ ਵਾਲੇ ਮੌਤ ਦੇ ਘਾਟ ਉਤਾਰ ਦਿੱਤੇ। ਮਰਨ ਵਾਲਿਆਂ ਦੇ ਨਾਮ ਸਨ-ਹਵਾਲਦਾਰ ਅਬਦੁਲ ਰਹੀਮ, ਸਿਪਾਹੀ ਭਗਤ ਸਿੰਘ ਤੇ ਊਧਮ ਸਿੰਘ। ਪਿੰਡ ਦਾ ਇਕ ਆਦਮੀ ਹਜ਼ਾਰਾ ਸਿੰਘ ਵੀ ਵਰ੍ਹਦੀਆਂ ਗੋਲੀਆਂ ਵਿਚ ਮਾਰਿਆ ਗਿਆ। ਰਤਨ ਸਿੰਘ ਵੀ ਗੰਭੀਰ ਰੂਪ ਵਿਚ ਜਖ਼ਮੀ ਹੋ ਗਿਆ। ਜ਼ਖਮਾਂ ਦੀ ਤਾਬ ਨ ਝੱਲਦਾ ਹੋਇਆ ਉਹ ਉਸੇ ਦਿਨ 15 ਜੁਲਾਈ, 1932 ਨੂੰ ਸ਼ਹਾਦਤ ਪਾ ਗਿਆ।[7] ਰਤਨ ਸਿੰਘ ਨੂੰ ਪਨਾਹ ਦੇਣ ਦੇ ਦੋਸ਼ ਵਿਚ ਈਸ਼ਰ ਸਿੰਘ, ਗੰਡਾ ਸਿੰਘ ਤੇ ਪ੍ਰੀਤਮ ਕੌਰ ਨੂੰ ਗ੍ਰਿਫ਼ਤਾਰ ਕਰ ਲਿਆ। ਇਹਨਾਂ ਨੂੰ ਤਿੰਨ-ਤਿੰਨ ਸਾਲ ਦੀ ਸਜ਼ਾ ਹੋਈ। ਸਾਰੇ ਪਿੰਡ ਨੂੰ 8000 ਰੁਪਏ ਜੁਰਮਾਨਾ ਵੀ ਪਾਇਆ ਗਿਆ। ਇਸ ਪਿੰਡ ਦੇ ਪੈਨਸ਼ਨਰਾਂ ਦੀਆਂ ਪੈਨਸ਼ਨਾਂ ਵੀ ਜ਼ਬਤ ਕਰ ਲਈਆਂ ਗਈਆਂ।[8]

---

3. *ਹਰਭਜਨ ਸਿੰਘ, ਭਾਰਤੀ ਸ਼ਹੀਦਾਂ ਦੀਆਂ ਲਹੂ ਭਿਜੀਆਂ ਯਾਦਾਂ, ਪੰਨਾ 86*
4. *ਨਾਹਰ ਸਿੰਘ, ਆਜ਼ਾਦੀ ਦੀਆਂ ਲਹਿਰਾਂ, ਪੰਨਾ 330*
5. *P. N. Chopra, who's who of Indian Martyrs, Delhi, 1971, p. 302*
6. *Home- Political file No. 48/3/1933 p. 101-102 ਵਿਚ ਪੰਜਾਬੀ 'ਚ "ਪਰਸੰਗ ਰਤਨ ਸਿੰਘ ਰਕੜਾਂ ਵਾਲਾ" ਵਿਚ ਲਿਖਿਆ ਮਿਲਦਾ ਹੈ। ਉਸ ਵਿਚ ਲਿਖਿਆ ਹੈ ਕਿ ਮੀਂਹਾ ਨਾਮ ਦੇ ਉਹਦੇ ਦੋਸਤ ਨੇ ਉਸਨੂੰ ਧੋਖਾ ਦਿੱਤਾ। ਇਸ ਪ੍ਰਸੰਗ ਵਿਚ ਉਹ ਆਪਣੀ ਭੈਣ ਨੂੰ ਕਲਪਤ ਵਾਰਤਾਲਾਪ ਰਾਹੀਂ ਕਹਿੰਦਾ ਹੈ, "ਮੈਂ ਧਰਮ ਦੀ ਖਾਤਰ ਤਲਵਾਰ ਸੰਭਾਲੀ।-- ਮੈਂ ਕਿਸੇ ਨੂੰ ਲੁੱਟਿਆ ਨਹੀਂ। ਮੇਰਾ ਜੱਥਾ ਸਹੀ ਕਾਰਜ ਕਰ ਰਿਹਾ ਸੀ। ਮੈਂ ਦੁਆਬੇ ਦਾ ਸ਼ੇਰ ਹਾਂ।---"*
7. *ਸੁੰਦਰ ਸਿੰਘ ਮਖਸੂਸਪੁਰੀ, ਬੱਬਰ ਅਕਾਲੀ ਲਹਿਰ, ਪੰਨਾ 308*
8. *ਪੰਜਾਬੀ ਟ੍ਰਿਬਿਊਨ, ਅਪ੍ਰੈਲ 1, 1982*

ਰਤਨ ਸਿੰਘ ਰੱਕੜ ਦੀ ਸ਼ਹਾਦਤ ਬਾਰੇ ਪਹਿਲੇ ਬੱਬਰ ਕੇਸ ਦਾ ਮੁਲਜ਼ਮ ਨੰ: 15 ਊਧਮ ਸਿੰਘ ਤੇ ਮਿਲਖਾ ਸਿੰਘ ਨਿੱਝਰ ਮੁਲਜ਼ਮ ਨੰ: 12 ਹਾਈਕੋਰਟ 3 'ਚੋਂ ਬਰੀ ਹੋ ਕੇ ਜੋ ਜਲੰਧਰ-ਹੁਸ਼ਿਆਰਪੁਰ ਸੜਕ ਉੱਤੇ ਆਪਣੀ ਲਾਰੀ ਪੀ.ਬੀ.ਐਚ 1508 ਚਲਾਇਆ ਕਰਦੇ ਸਨ। ਮਿਲਖਾ ਸਿੰਘ ਆਪਣੀ ਲਿਖੀ ਪੁਸਤਕ ਵਿਚ ਇੰਞ ਵੇਰਵਾ ਦਿੰਦੇ ਹਨ: "ਉਹਨਾਂ ਦਿਨਾਂ ਵਿਚ ਲਾਰੀਆਂ 19 ਸਵਾਰੀਆਂ ਦੀਆਂ ਹੁੰਦੀਆਂ ਸਨ-- ਇੰਸਪੈਕਟਰ ਸਾਹਿਬ ਫਰੰਟ ਸੀਟ ਉੱਤੇ ਮੇਰੇ ਨਾਲ ਆ ਬੈਠੇ। ਮੈਂ ਮਖੌਲੀਆ ਤੌਰ ਤੇ ਪੁੱਛਿਆ, "ਸਰਕਾਰ ਨੇ ਅੱਜ ਕਿਧਰ ਚੜ੍ਹਾਈ ਕੀਤੀ ਹੈ ?" ਉਹ ਕਹਿਣ ਲੱਗਿਆ, "ਤੁਹਾਨੂੰ ਨਹੀਂ ਦੱਸਣਾ। ਉਥੇ ਜਾ ਕੇ ਆਪੇ ਪਤਾ ਲੱਗ ਜਾਵੇਗਾ।" ਗਾਰਦ ਪੱਕੀਆਂ ਰਫਲਾਂ ਸੰਭਾਲੀ ਲਾਰੀ ਵਿਚ ਸਵਾਰ ਹੋ ਗਈ। ਇਕ ਪਿੰਡ ਦੇ ਵਸੀਮੇ ਉੱਤੇ ਪੁੱਜ ਕੇ ਲਾਰੀ ਖੜੀ ਕਰਵਾ ਗਾਰਦ ਨੂੰ ਨਾਲ ਲੈ ਕੇ ਤੁਰਨ ਤੋਂ ਪਹਿਲਾਂ ਇੰਸਪੈਕਟਰ ਸਾਨੂੰ ਕਹਿ ਗਿਆ, " ਏਥੇ ਹੀ ਖੜੇ ਰਹਿਣਾ। ਦਿਨ ਚੜ੍ਹੇ ਅਸੀਂ ਬੰਦਾ ਭੇਜ ਕੇ ਲਾਰੀ ਮੰਗਵਾ ਲਵਾਂਗੇ। ਅਸੀਂ ਮੁੜ ਲਾਰੀ ਉੱਤੇ ਚੜ੍ਹ ਕੇ ਸੌਂ ਗਏ।

ਪਹੁ ਫੁੱਟਦੀ ਨੂੰ ਗੋਲੀਆਂ ਦੀ ਆਵਾਜ਼ ਆਉਣ ਲੱਗ ਪਈ। --ਥੋੜੇ ਚਿਰ ਪਿਛੋਂ ਹਵਾਲਦਾਰ ਸਾਡੇ ਕੋਲ ਆਇਆ-- ਸਾਨੂੰ ਲਾਰੀ ਸਮੇਤ ਨਾਲ ਲੈ ਗਿਆ। ਅਸੀਂ ਦੇਖਿਆ ਦੋ ਲਾਸ਼ਾਂ ਉਤੇ ਚਾਦਰਾਂ ਪਾ ਕੇ ਦੋ ਮੰਜਿਆਂ ਉਤੇ ਰੱਖੀਆਂ ਹੋਈਆਂ ਹਨ ਅਤੇ ਇਕ ਨੰਗ-ਧੜੰਗ ਲਾਸ਼ ਗੋਲੀਆਂ ਨਾਲ ਛਲਣੀ ਕੀਤੀ ਹੋਈ, ਮਿੱਟੀ ਘੱਟੇ ਵਿਚ ਬੜੀ ਬੇਰਹਿਮੀ ਨਾਲ ਸੁੱਟੀ ਪਈ ਸੀ। ਪਤਾ ਲੱਗਿਆ ਕਿ ਇਹ ਲਾਸ਼ ਰਤਨ ਸਿੰਘ ਰੱਕੜ ਦੀ ਹੈ ਜਿਸਨੇ ਦੋ ਸਿਪਾਹੀ ਵੀ ਭੁੰਨ ਸੁੱਟੇ ਸਨ। ਅਸਲ ਵਿਚ ਜਿਸ ਵੇਲੇ ਪੁਲਸ ਨੇ ਮਕਾਨ ਨੂੰ ਚੰਗੀ ਤਰ੍ਹਾਂ ਘੇਰ ਲਿਆ ਅਤੇ ਰਤਨ ਸਿੰਘ ਨੂੰ ਗ੍ਰਿਫ਼ਤਾਰ ਹੋਣ ਲਈ ਕਿਹਾ, ਉਹਦੇ ਇਨਕਾਰ ਕਰਨ ਉਤੇ ਦਰਵਾਜ਼ਾ ਤੋੜਨ ਦੀ ਥਾਂ ਮਕਾਨ ਦੀ ਛੱਤ ਪਾੜ ਕੇ ਰਤਨ ਸਿੰਘ ਨੂੰ ਮਾਰਨ ਦੀ ਕੋਸ਼ਿਸ਼ ਕੀਤੀ ਗਈ। ਪਰ ਛੱਤ ਉਤੇ ਖੜੋਤੇ ਪੁਲਸ ਦੇ ਦੋ ਸਿਪਾਹੀ ਰਤਨ ਸਿੰਘ ਦੀਆਂ ਗੋਲੀਆਂ ਦਾ ਨਿਸ਼ਾਨਾ ਬਣ ਗਏ-- ਜਿਸ ਵੇਲੇ ਉਹ ਦੂਜੇ ਮਕਾਨ ਵਿਚੋਂ ਕੰਧ ਪਾੜ ਕੇ ਲੰਮਾ ਪੈ ਕੇ ਬਾਹਰ ਨਿਕਲਣ ਲਗਿਆ, ਗੋਲੀ ਦਾ ਨਿਸ਼ਾਨਾ ਬਣ ਗਿਆ।" ਰਤਨ ਸਿੰਘ ਦੀ ਸ਼ਹਾਦਤ ਆਪਣੇ ਆਪ ਵਿਚ ਬੀਰਤਾ ਦਾ ਇਕ ਰੌਂਗਟੇ ਕਰਨ ਵਾਲਾ ਪ੍ਰਸੰਗ ਹੈ।



# ਹਰਬੰਸ ਸਿੰਘ ਸਿਰਹਾਲਾ ਖ਼ੁਰਦ

ਸ੍ਰ: ਹਰਬੰਸ ਸਿੰਘ ਦਾ ਜਨਮ ਸ੍ਰ: ਖੇਮ ਸਿੰਘ ਹਵਾਲਦਾਰ ਦੇ ਘਰ ਸਿਰਹਾਲਾ ਖ਼ੁਰਦ (ਹੁਸ਼ਿਆਰਪੁਰ) ਵਿਚ 1906 ਨੂੰ ਹੋਇਆ। ਘਰ ਵਿਚ ਗੁਰਸਿੱਖੀ ਵਾਤਾਵਰਨ ਸੀ ਤੇ ਅਕਾਲੀ ਲਹਿਰ ਦਾ ਡੂੰਘਾ ਪ੍ਰਭਾਵ ਸੀ। ਦਸਵੀਂ ਪਾਸ ਕਰਕੇ ਉਹ ਤੁਰੰਤ ਹੀ ਸਿੱਖੀ ਸੇਵਾ ਦੇ ਖੇਤਰ ਵਿਚ ਆ ਗਏ। 7 ਸਤੰਬਰ 1922 ਨੂੰ ਉਸਨੇ ਪਹਿਲਾਂ ਗੁਰੂ ਕੇ ਬਾਗ ਲਾਠੀਆਂ ਖਾਧੀਆਂ ਤੇ ਫਿਰ ਇਸ ਮੋਰਚੇ 'ਚ ਹਿੱਸਾ ਲੈਣ ਕਾਰਨ ਇਕ ਸਾਲ ਦੀ ਕੈਦ ਕੱਟੀ। 30 ਅਪ੍ਰੈਲ 1923 ਨੂੰ 430 ਅਕਾਲੀਆਂ ਤੇ ਰਾਵਲਪਿੰਡੀ ਸਟੇਸ਼ਨ ਤੇ ਪੁਲਿਸ ਨੇ ਸ਼ਾਂਤਮਈ ਪ੍ਰਵਾਨਿਆਂ ਤੇ ਲਾਠੀ ਚਾਰਜ ਕੀਤਾ। ਹਰਬੰਸ ਸਿੰਘ ਉਹਨਾਂ 403 ਜ਼ਖ਼ਮੀਆਂ ਵਿਚ ਹੀ ਸੀ ਤੇ ਉੱਥੇ ਹੀ ਜ਼ਖ਼ਮੀ ਹੋਣ ਕਾਰਨ 5 ਮਈ ਤਕ ਹਸਪਤਾਲ ਵਿਚ ਰਹੇ। ਰਿਹਾਈ ਪਿੱਛੋਂ ਸ਼ਾਂਤਮਈ ਨੀਤੀ ਤੋਂ ਆਕੀ ਹੋ ਗਏ।[1]

ਗੁਰਦੁਆਰਾ ਸੁਧਾਰ ਅੰਦੋਲਨ ਸਮੇਂ ਹਕੂਮਤ ਦੀਆਂ ਵਧੀਕੀਆਂ ਕਾਰਨ ਦੁਆਬੇ ਵਿੱਚ ਜਦੋਂ ਅਕਾਲੀ ਜਥਾ ਸਰਗਰਮ ਹੋਇਆ ਤਾਂ ਸਰਕਾਰ ਨੇ ਅੰਨ੍ਹੇਵਾਹ ਅਕਾਲੀਆਂ ਨੂੰ ਵੀ ਗ੍ਰਿਫਤਾਰ ਕਰਨਾ ਸ਼ੁਰੂ ਕਰ ਦਿੱਤਾ। ਹਰਬੰਸ ਸਿੰਘ ਨੂੰ ਵੀ 19 ਸਤੰਬਰ, 1923 ਨੂੰ ਗ੍ਰਿਫਤਾਰ ਕਰ ਲਿਆ ਗਿਆ। ਬੱਬਰ ਸਾਜ਼ਿਸ਼ ਕੇਸ ਵਿਚ ਉਸਨੂੰ ਮੁਲਜ਼ਮ ਨੰ: 84 ਕਰਕੇ ਲਿਖਿਆ ਗਿਆ ਹੈ। ਪਰ ਉਸਨੇ ਬੱਬਰਾਂ ਦੀ ਕਿਸੇ ਕਾਰਵਾਈ ਵਿਚ ਹਿੱਸਾ ਨਹੀਂ ਲਿਆ ਸੀ, ਇਸ ਲਈ ਉਹ 8 ਫਰਵਰੀ 1925 ਨੂੰ ਬਰੀ ਕਰ ਦਿੱਤਾ ਗਿਆ। ਪਰ ਇਸ ਰਿਹਾਈ ਪਿੱਛੋਂ ਉਸ ਦਾ ਰੋਹ ਅੰਗਰੇਜ਼ੀ ਰਾਜ ਵਿਰੁੱਧ ਵੱਧਦਾ ਹੀ ਗਿਆ। ਉਸਨੇ 1930-31 ਵਿਚ ਕਾਂਗਰਸ ਵਲੋਂ ਦੂਸਰੇ ਵਿਸ਼ਵ ਯੁੱਧ ਸਮੇਂ ਬਿਦੇਸ਼ੀ ਹਕੂਮਤ ਵਿਰੁੱਧ ਸਰਗਰਮੀ ਨਾਲ ਕੰਮ ਸ਼ੁਰੂ ਕਰ ਦਿੱਤਾ।

ਸਰਕਾਰ ਵਿਰੁੱਧ ਉਸਨੇ ਪੁਰਾਣੇ ਬੱਬਰਾਂ ਨੂੰ ਜਥੇਬੰਦ ਕਰਨ ਦੀ ਵਿਉਂਤ ਬਣਾਈ। ਧਾਰਮਿਕ ਰੁਚੀਆਂ ਕਾਰਨ ਉਹ ਸੰਤ ਹਰੀ ਸਿੰਘ ਕਹਾਰਪੁਰੀਏ ਨਾਲ ਰਲਕੇ ਸ੍ਰੀ ਕੇਸਗੜ੍ਹ ਸਾਹਿਬ ਗੁਰਦੁਆਰੇ ਦੀ ਨਵੀਂ ਉਸਾਰੀ ਕਰਵਾਉਣ ਲੱਗ ਪਿਆ। ਫਿਰ ਉਹ ਉੱਥੇ ਹੀ ਗੁਰਦੁਆਰੇ ਦਾ ਸੈਕਟਰੀ ਬਣ ਗਿਆ। ਪਿੱਛੋਂ ਉਹ ਕੀਰਤਪੁਰ ਗੁਰਦੁਆਰੇ ਦਾ ਸੈਕਟਰੀ ਲਗ ਗਿਆ। ਉਸਦੇ ਨਾਲ ਹੀ ਧਾਮੀਆਂ ਕਲਾ ਦਾ ਮਾਸਟਰ ਉਜਾਗਰ ਸਿੰਘ ਸਹਾਇਕ ਸਕੱਤਰ ਲੱਗਾ ਹੋਇਆ ਸੀ। ਧਾਮੀਆਂ ਪਿੰਡ ਕਦੇ ਬੱਬਰ ਲਹਿਰ ਦਾ ਉੱਘਾ ਗੜ੍ਹ ਰਿਹਾ ਸੀ। ਉਸਦੇ ਮਨ ਵਿਚ

1. *ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 86*

ਆਪਣੇ ਪਿੰਡ ਦੇ ਬੱਬਰਾਂ ਵਾਂਗ ਕੁਝ ਕਰ ਗੁਜ਼ਰਨ ਦੀ ਇੱਛਾ ਸੀ।

ਮਾਸਟਰ ਉਜਾਗਰ ਸਿੰਘ ਤੇ ਹਰਬੰਸ ਸਿੰਘ ਸਿਰਹਾਲਾ ਨੇ 1939 ਦੇ ਸ਼ੁਰੂ ਵਿਚ ਹੁਸ਼ਿਆਰਪੁਰ ਦੇ ਗੁਰਦੁਆਰੇ ਵਿਚ ਮੀਟਿੰਗ ਬੁਲਾਈ। ਇਸ ਵਿਚ ਇਹਨਾਂ ਤੋਂ ਬਿਨਾਂ ਭੋਲਾ ਸਿੰਘ ਕਾਠੇ ਅਧਕਾਰੇ, ਪਿਆਰ ਸਿੰਘ ਧਾਮੀਆਂ, ਉਜਾਗਰ ਸਿੰਘ ਧਾਮੀਆਂ, ਧਰਮ ਸਿੰਘ ਸਪੁੱਤਰ ਬੰਤਾ ਸਿੰਘ ਧਾਮੀਆਂ, ਭੋਲਾ ਸਿੰਘ ਧਾਮੀਆਂ (ਬੰਤਾ ਸਿੰਘ ਧਾਮੀਆਂ ਦਾ ਭਰਾ), ਬੂਟਾ ਸਿੰਘ ਪੰਡੋਰੀ ਨਿੱਝਰਾਂ, ਬਚਿੱਤ੍ਰ ਸਿੰਘ ਦੁਮੁੰਡਾ, ਉਜਾਗਰ ਸਿੰਘ ਬਿਸਰਾਮਪੁਰ, ਕਰਤਾਰ ਸਿਘ ਗੋਂਦਪੁਰ, ਸੁਰੈਣ ਸਿੰਘ ਦੌਲਤਪੁਰ, ਮਾਸਟਰ ਦਲੀਪ ਸਿੰਘ ਗੋਸਲ ਤੇ ਠਾਕਰ ਸਿੰਘ ਭਾਰਟਾ ਆਦਿ ਸ਼ਾਮਿਲ ਹੋਏ। 1940 ਦੇ ਹੋਲੇ ਮੁਹੱਲੇ ਤੇ ਮੁੜ ਇਕੱਠ ਕੀਤਾ ਗਿਆ। ਇਕ ਇਕੱਠ ਗੁਰਦੁਆਰਾ ਕੇਸਗੜ੍ਹ ਸਾਹਿਬ ਵਿਚ ਹੋਇਆ। ਇਸ ਵਿਚ ਭਾਗ ਲੈਣ ਵਾਲੇ ਕੁਝ ਪੁਰਾਣੇ ਬੱਬਰ, ਕੁਝ ਨਵੇਂ ਮੈਂਬਰ ਤੇ ਕੁਝ ਫੌਜੀ ਭਗੌੜੇ ਸਨ।

*ਯੁੱਗ ਪਲਟਾਊ ਦਲ ਦੀਆਂ ਗਤੀਆਂ ਵਿਧੀਆਂ:* ਸ੍ਰ: ਹਰਬੰਸ ਸਿੰਘ ਦੀ ਅਗਵਾਈ ਵਿਚ "ਯੁੱਗ ਪਲਟਾਊ ਦਲ" ਬਣਾਇਆ ਗਿਆ। ਇਸ ਵਿਚ ਝਾਂਸੀ ਰਜਮੈਂਟ ਦੇ ਭਗੌੜੇ ਲਾਭ ਸਿੰਘ ਅਕੋਲਾ, ਸਾਧੂ ਸਿੰਘ ਮਾਣਕ ਢੇਰੀ ਤੇ ਅਰਜਨ ਸਿੰਘ ਢੋਲਨ ਵਾਲਾ ਕਾਫੀ ਸਰਗਰਮ ਸਨ। ਸ੍ਰ. ਹਰਬੰਸ ਸਿੰਘ ਨੂੰ ਇਸ "ਯੁੱਗ ਪਲਟਾਊ ਦਲ" ਦਾ ਨੇਤਾ ਚੁਣਿਆ ਗਿਆ।[2]

ਸ੍ਰ. ਹਰਬੰਸ ਸਿੰਘ ਸਿਰਹਾਲਾ ਖੁਰਦ ਤੇ ਮਾਸਟਰ ਉਜਾਗਰ ਸਿੰਘ ਕੀਰਤਪੁਰ ਰਹਿ ਰਹੇ ਸਨ। ਇਕ ਮੇਲਾ ਸਿੰਘ ਅਕਾਲੀ ਬਣ ਕੇ ਸ੍ਰੀ ਆਨੰਦਪੁਰ ਸਾਹਿਬ ਦੇ ਗੁਰਦੁਆਰੇ ਵਿਚ ਸੇਵਾਦਾਰ ਲਗਿਆ ਹੋਇਆ ਸੀ। ਉਹ ਸੀ.ਆਈ.ਡੀ. ਦਾ ਬੰਦਾ ਸੀ ਤੇ ਉਹਦਾ ਇਕ ਹੋਰ ਸਾਥੀ ਵੀ ਉਥੇ ਸੇਵਾਦਾਰ ਬਣਕੇ ਰਹਿ ਰਿਹਾ ਸੀ। ਗਿਆਨੀ ਹਰਬੰਸ ਸਿੰਘ ਨੂੰ ਇਸ ਦਾ ਪਤਾ ਲੱਗ ਗਿਆ ਸੀ। ਉਸ ਨੂੰ ਮਾਰਨ ਦੀ ਸਕੀਮ ਬਣਾਈ ਗਈ। 1940 ਦੀ ਦੀਵਾਲੀ ਦੀ ਰਾਤ ਨੂੰ ਕੀਰਤਪੁਰ ਵਿਚ ਗਿਆਨੀ ਜੀ ਪਾਸ ਫੌਜੀ ਭਗੌੜਾ ਲਾਭ ਸਿੰਘ, ਪਿਆਰਾ ਸਿੰਘ ਧਾਮੀਆਂ, ਭੋਲਾ ਸਿੰਘ ਕਾਠੇ ਅਧਿਕਾਰੇ, ਸਾਧੂ ਸਿੰਘ ਮਾਣਕ ਫੌਜੀ ਭਗੌੜਾ, ਨਿਰਮਲ ਸਿੰਘ ਸਰੀਂਹ ਤੇ ਬਾਬਾ ਗੇਂਦਾ ਸਿੰਘ ਸਨ। ਦੂਸਰੀ ਜੰਗ ਲਗੀ ਹੋਣ ਕਾਰਨ ਫੌਜੀ ਭਗੌੜੇ ਹੋ ਰਹੇ ਸਨ। ਮੇਲਾ ਸਿੰਘ ਪੁਜਾਰੀ ਦਾ ਕਾਫੀ ਰਸੂਖ ਪੁਲੀਸ ਵਿਚ ਤਾਂ ਹੈ ਹੀ ਸੀ, ਇਸ ਲਈ ਬਹਾਨਾ ਇਹ ਬਣਾਇਆ ਗਿਆ ਕਿ ਉਹ ਇਕ ਫੌਜੀ ਭਗੌੜੇ ਨੂੰ ਉਹਦੇ ਰਾਹੀਂ ਪੁਲੀਸ ਅੱਗੇ ਪੇਸ਼ ਕਰਨਾ ਚਾਹੁੰਦੇ ਹਨ। ਬੁਲਾਉਣ ਵਾਸਤੇ ਉਜਾਗਰ ਸਿੰਘ ਆਨੰਦਪੁਰੀ ਤੇ ਧਰਮ ਸਿੰਘ ਨੂੰ ਭੇਜਿਆ ਗਿਆ। ਮੇਲਾ ਸਿੰਘ ਨੇ ਕੀਰਤਪੁਰ ਆਉਣ ਦੀ ਹਾਮੀ ਭਰ ਦਿੱਤੀ ਤੇ ਨਾਲ ਹੀ ਆਪਣੇ ਸਾਥੀ ਨੂੰ ਉਸਦੇ ਮਗਰ ਆ ਜਾਣ ਲਈ ਕਹਿ ਦਿੱਤਾ।

1940 ਦੀ ਦੀਵਾਲੀ ਤੋਂ ਅਗਲੇ ਦਿਨ ਗਿਆਨੀ ਜੀ ਨੇ ਮੇਲਾ ਸਿੰਘ ਦਾ ਸੁਆਗਤ

2. *ਮਿਲਖਾ ਸਿੰਘ ਨਿੱਝਰ, ਬੱਬਰ ਅਕਾਲੀ ਲਹਿਰ ਦਾ ਇਤਿਹਾਸ, ਪੰਨਾ 489*

ਕਰਨ ਦੀ ਤਿਆਰੀ ਕਰ ਲਈ। ਪਿਆਰਾ ਸਿੰਘ ਧਾਮੀਆਂ, ਭੋਲਾ ਸਿੰਘ ਤੇ ਧਰਮ ਸਿੰਘ ਗੁਰਦੁਆਰਾ ਪਾਤਾਲਪੁਰੀ ਘੱਲ ਦਿੱਤੇ ਗਏ। ਮਾਸਟਰ ਉਜਾਗਰ ਸਿੰਘ ਧਾਮੀਆਂ ਦੇ ਨਾਲ ਦੋਵੇਂ ਫੌਜੀ ਸਾਧੂ ਸਿੰਘ ਤੇ ਲਾਭ ਸਿੰਘ ਚੁਬਾਰੇ ਤੋਂ ਥੱਲੇ ਇਕ ਝੁੱਗੀ ਵਿਚ ਬਿਠਾ ਦਿੱਤੇ ਗਏ। ਗਿਆਨੀ ਹਰਬੰਸ ਸਿੰਘ, ਨਿਰਮਲ ਸਿੰਘ ਸਰੀਂਹ ਤੇ ਬਾਬਾ ਗੇਂਦਾ ਸਿੰਘ ਚੁਬਾਰੇ 'ਚ ਮੇਲਾ ਸਿੰਘ ਦੀ ਉਡੀਕ ਕਰਨ ਲਗ ਪਏ।[3]

ਛੇਤੀ ਹੀ ਮੇਲਾ ਸਿੰਘ ਆ ਗਿਆ। ਗਿਆਨੀ ਹਰਬੰਸ ਸਿੰਘ ਮੇਲਾ ਸਿੰਘ ਨੂੰ ਚੁਬਾਰੇ 'ਚ ਮਿਲੇ ਤੇ ਫਿਰ ਭਗੌੜੇ ਫੌਜੀ ਨੂੰ ਪੇਸ਼ ਕਰਨ ਬਾਰੇ ਗੱਲਾਂਬਾਤਾਂ ਕਰਦੇ ਚੁਬਾਰੇ 'ਚੋਂ ਥੱਲੇ ਉਤਰਨ ਲੱਗੇ। ਉਜਾਗਰ ਸਿੰਘ ਧਾਮੀਆਂ ਨੇ ਦੋ ਫਾਇਰ ਕੀਤੇ ਪਰ ਉਹ ਮਿਸ ਹੋ ਗਏ। ਮੇਲਾ ਸਿੰਘ ਦੁਹਾਈ ਪਾਉਂਦਾ ਭੱਜ ਉਠਿਆ। ਇਕ ਹੋਰ ਉਜਾਗਰ ਸਿੰਘ ਜਿਸ ਨੂੰ ਆਨੰਦਪੁਰੀ ਕਹਿ ਕੇ ਜਾਣਿਆ ਜਾਂਦਾ ਹੈ, ਨੇ ਭੱਜੇ ਜਾਂਦੇ ਮੇਲਾ ਸਿੰਘ 'ਤੇ ਫਾਇਰ ਕੀਤੇ। ਉਹ ਤਾਂ ਬਚ ਗਿਆ, ਪਰ ਉਹਦਾ ਸਾਥੀ ਮਾਰਿਆ ਗਿਆ। ਮੇਲਾ ਸਿੰਘ ਬਚਦਾ ਬਚਾਉਂਦਾ ਥਾਣੇ ਪਹੁੰਚ ਗਿਆ ਤੇ ਉਸਨੇ ਗਿਆਨੀ ਹਰਬੰਸ ਸਿੰਘ, ਬਾਬਾ ਗੇਂਦਾ ਸਿੰਘ, ਮਾਸਟਰ ਉਜਾਗਰ ਸਿੰਘ ਧਾਮੀਆਂ ਤੇ ਸ਼ਮਸ਼ੇਰ ਸਿੰਘ ਮੋਰਾਂਵਾਲੀ ਦੇ ਨਾਂ ਰਪਟ ਵਿਚ ਲਿਖਵਾ ਦਿੱਤੇ। ਇਸ ਵਿਚ ਨਿਰਮਲ ਸਿੰਘ ਦੀ ਥਾਂ ਸ਼ਮਸ਼ੇਰ ਸਿੰਘ ਮੋਰਾਂਵਾਲੀ ਦਾ ਨਾਮ ਗ਼ਲਤ ਸੀ ਕਿਉਂਕਿ ਉਹ ਤਾਂ ਇਕ ਦਿਨ ਪਹਿਲਾਂ ਹੀ ਆਪਣੇ ਪਿੰਡ ਚਲਾ ਗਿਆ ਸੀ। ਬਾਕੀ ਸਭ ਫਰਾਰ ਹੋ ਗਏ। ਪ੍ਰੰਤੂ ਸਮਸ਼ੇਰ ਸਿੰਘ ਮੋਰਾਂਵਾਲੀ ਇਸ ਘਟਨਾ ਤੋਂ ਅਣਜਾਣ ਹੋਣ ਕਾਰਨ ਘਰੋਂ ਹੀ ਫੜਿਆ ਗਿਆ ਤੇ ਮੇਲਾ ਸਿੰਘ ਦੀ ਗਵਾਹੀ ਦੇ ਆਧਾਰ 'ਤੇ ਅਦਾਲਤ ਵਿਚੋਂ ਉਸ ਨੂੰ ਫਾਂਸੀ ਦੀ ਸਜ਼ਾ ਹੋ ਗਈ। ਉਹਦੀ ਹਾਈਕੋਰਟ ਵਿਚ ਵੀ ਅਪੀਲ ਮਨਜ਼ੂਰ ਨਾ ਹੋਈ।

ਭਗੌੜੇ ਹੋਣ ਪਿਛੋਂ ਗਿਆਨੀ ਹਰਬੰਸ ਸਿੰਘ, ਮਾਸਟਰ ਉਜਾਗਰ ਸਿੰਘ ਧਾਮੀਆਂ, ਨਿਰਮਲ ਸਿੰਘ ਸਰੀਂਹ, ਬਾਬਾ ਗੇਂਦਾ ਸਿੰਘ ਪਿਆਰਾ ਸਿੰਘ ਧਾਮੀਆਂ, ਭੋਲਾ ਸਿੰਘ ਕਾਠਾ, ਉਜਾਗਰ ਸਿੰਘ ਬਿਸਰਾਮਪੁਰ ਫੌਜੀ ਭਗੌੜੇ ਲਾਭ ਸਿੰਘ ਤੇ ਸਾਧੂ ਸਿੰਘ ਮਾਣਕ ਢੇਰੀ ਨੇ ਚਹੇੜੂ ਰੇਲਵੇ ਸਟੇਸ਼ਨ ਦੀ ਪੁਲਿਸ ਚੌਕੀ 'ਚੋਂ ਅਸਲਾ ਲੁੱਟਣ ਲਈ ਹਮਲਾ ਕੀਤਾ ਪਰ ਪਹਿਰੇਦਾਰ ਦੇ ਚੌਕੰਨਾ ਹੋਣ ਕਾਰਨ ਉਹ ਅਸਫਲ ਰਹੇ।

ਮਾਰਚ 1941 ਵਿਚ ਹਰਬੰਸ ਸਿੰਘ, ਉਜਾਗਰ ਸਿੰਘ, ਨਿਰਮਲ ਸਿੰਘ ਤੇ ਮਾਸਟਰ ਰਾਮ ਸਿੰਘ, ਊਧਮ ਸਿੰਘ ਨਾਗੋਕੇ ਤੇ ਸੋਹਨ ਸਿੰਘ ਜਲਾਲਉਸਮਾ ਨੂੰ ਮਿਲੇ ਤੇ "ਯੁੱਗ ਪਲਟਾਊ" ਅਖ਼ਬਾਰ ਕੱਢਣ ਬਾਰੇ ਵਿਚਾਰ ਕੀਤੀ। ਉਹਨਾਂ ਵਲੋਂ ਉਤਸ਼ਾਹ ਮਿਲਣ 'ਤੇ ਅਪ੍ਰੈਲ 1941 ਵਿਚ ਅਖ਼ਬਾਰ ਕੱਢਣਾ ਆਰੰਭ ਕੀਤਾ। ਉਸ ਅਖ਼ਬਾਰ ਵਿਚ ਛਪੀ ਹਰਬੰਸ ਸਿੰਘ ਸਿਰਹਾਲਾ ਦੀ ਕਵਿਤਾ "ਬੱਬਰ ਸ਼ੇਰਾ" "ਯੁੱਗ ਪਲਟਾਊ ਦਲ" ਦੀ ਦੇਸ਼ ਭਗਤੀ 'ਤੇ ਪ੍ਰਕਾਸ਼ ਪਾਉਂਦੀ ਹੈ:

3. *ਕਰਤਾਰ ਸਿੰਘ ਸਰਹੱਦੀ--ਸਿੰਘ ਸਭਾ ਲਹਿਰ ਦਾ ਸੁਨਹਿਰੀ ਤੇ ਮਹਾਨ ਪਰਉਪਕਾਰੀ ਇਤਿਹਾਸ, ਪੰਨਾ 470*

*ਬੱਬਰ ਸ਼ੇਰਾ, ਉਠ ਦਲੇਰਾ, ਖ਼ੌਫ ਫਰੰਗੀ ਤਾਂਈਂ ਪਾਂਦਾ ਜਾ।*
*ਝੂੱਲ ਝੂੱਲ ਓ ਕੌਮੀ ਝੰਡੇ, ਝੂੱਲ ਝੂੱਲ ਸ਼ਾਨ ਵਧਾਂਦਾ ਜਾ।*
*ਝੋਲੀ ਚੁੱਕ ਲੂੰਬੜ ਗਿੱਦੜ, ਚੂਣ ਚੁਣ ਮਾਰ ਮੁਕਾਂਦਾ ਜਾ।*
*ਕੀਤੀ ਸੀ ਜੋ ਭਗਤ ਸਿੰਘ ਨੇ, ਤੂੰ ਕਰਕੇ ਵਿਖਾ ਬੱਬਰਾ।*
*ਰਾਜਗੁਰੂ ਸੁਖਦੇਵ ਦੇ ਵਾਗੂੰ, ਓੱਠ ਛੇਤੀ ਪੂਰਨੇ ਪਾ ਬੱਬਰਾ।*
*ਤੂੰਹੀਓਂ ਸੁੱਤਾ ਰਹਿ ਗਿਆ, ਜਾਗ ਉਠਿਆ ਜੱਗ ਸਾਰਾ।*
*ਤਾਂਹੀਓਂ ਚਰਚਲ ਮਾਰੇ, ਲੰਡਨੋ ਇਹ ਲਲਕਾਰਾ।*
*ਜੀਉਂਦੇ ਜੀ ਨਾ ਛੱਡਣਾ, ਅਸਾਂ ਹਿੰਦੀਓ ਦੇਸ਼ ਤੁਮਾਰਾ।*
*ਕੀ ਇਹ ਤੇਰੀ ਅਣਖ ਨੂੰ ਹੈ ਨਹੀਂ ਚੈਲੰਜ ਭਾਰਾ?*

1941 ਵਿਚ ਅਖ਼ਬਾਰ ਜਾਣੂ-ਪਛਾਣੂ ਹੱਥਾਂ ਰਾਹੀਂ ਪਿੰਡਾਂ ਤੇ ਕਸਬਿਆਂ ਵਿਚ ਪਹੁੰਚਣ ਲੱਗਾ। ਪੰਜਾਬ ਸਰਕਾਰ ਦਾ ਸੀ.ਆਈ.ਡੀ. ਵਿਭਾਗ ਵੀ ਚੌਕਸ ਹੋ ਗਿਆ।

ਇਹਨਾਂ ਦਿਨਾਂ ਵਿਚ ਮਾਸਟਰ ਉਜਾਗਰ ਸਿੰਘ, ਨਿਰਮਲ ਸਿੰਘ ਤੇ ਛੱਜਾ ਸਿੰਘ ਫੌਜੀ ਖਹਿਰਾ ਮੱਝਾ ਸਰਹੱਦੀ ਇਲਾਕੇ ਤੋਂ ਕੁਝ ਹਥਿਆਰ ਖਰੀਦ ਕੇ ਲਿਆਏ। ਉਹ ਹਥਿਆਰ ਰਾਮ ਸਿੰਘ ਦੀ ਕੋਠੜੀ ਵਿਚ ਰੱਖੇ ਗਏ। ਰਾਮ ਸਿੰਘ ਨੂੰ ਗੁਰਦੁਆਰਾ ਤਰਨ ਤਾਰਨ ਵਿਚ ਨੌਜਵਾਨਾਂ ਨੂੰ ਗਤਕਾ ਸਿਖਾਉਣ ਦੀ ਨੌਕਰੀ ਮਿਲ ਗਈ ਸੀ। ਰਾਮ ਸਿੰਘ ਦੀ ਤਰਨ ਤਾਰਨ ਵਿਖੇ ਕੋਠੜੀ ਬੱਬਰਾਂ ਦਾ ਅੱਡਾ ਬਣ ਗਈ ਤੇ 'ਜੁੱਗ ਪਲਟਾਊ' ਦਲ ਮਾਝੇ ਵੱਲ ਸਰਗਰਮ ਹੋ ਗਿਆ। ਬੱਬਰ ਆਪਣੇ ਬਚਾ ਲਈ ਕੁਝ ਤਾਂ ਸਰਹੱਦ ਵੱਲ ਚਲੇ ਗਏ ਤੇ ਕੁਝ ਗੁਜਰਾਤ ਦੇ ਮਸ਼ਹੂਰ ਗੁਰਦੁਆਰੇ ਬਾਬੇ ਕੇਹਰ ਜਾ ਛੁਪੇ।

ਇਹਨਾਂ ਦਿਨਾਂ ਵਿਚ ਸ਼ਿਮਲੇ ਤੋਂ ਕਾਲਕਾ ਰੇਲ ਰਾਹੀਂ ਖਜ਼ਾਨਾ ਲੁੱਟਣ ਦੀ ਸਕੀਮ ਕਾਲਕਾ ਰੇਲਵੇ ਸਟੇਸ਼ਨ ਦੀ ਵਰਕਸ਼ਾਪ ਵਿਚ ਮਕੈਨਿਕ ਵਜੋਂ ਕੰਮ ਕਰਦੇ ਫਰੰਟੀਅਰ ਵੱਲ ਦੇ ਮੁਸਲਮਾਨ ਨੇ ਬਣਾਈ। ਗੱਡੀ ਤਾਂ ਰਾਹ 'ਚ ਕਿਸੇ ਸਟੇਸ਼ਨ 'ਤੇ ਰੁਕ ਗਈ, ਪਰ ਅੰਗਰੇਜ਼ ਅਫਸਰ ਤੇ ਉਹਨਾਂ ਦੀਆਂ ਪਤਨੀਆਂ ਨਾਲ ਭਰੀ ਰੇਲਵੇ ਕਾਰ ਪਹਿਲਾਂ ਆ ਗਈ। ਉਸ ਮਕੈਨਿਕ ਨੇ ਕਾਲਕਾ ਨੇੜੇ ਇਕ ਮੋੜ 'ਤੇ ਉਹ ਸਭ ਦਾਣਿਆਂ ਵਾਂਗ ਭੁੰਨ ਦਿੱਤੇ। ਲੰਡਨ ਤਕ ਤਰਥੱਲੀ ਮੱਚ ਗਈ। ਇਹ ਕਾਰਨਾਮਾ ਬੱਬਰਾਂ ਦੇ ਨਾਮ ਲਗਿਆ।

ਇਹ ਘਟਨਾ 1941 ਦੀ ਹੈ। ਸਤੰਬਰ, 1941 ਵਿਚ ਭੋਲਾ ਸਿੰਘ ਫਿਰੋਜ਼ਪੁਰ ਦੇ ਪਿੰਡ ਭੰਗ ਚਿੜੀ 'ਚੋਂ ਫੜਿਆ ਗਿਆ। ਪੁਲੀਸ ਦੇ ਸੀ.ਆਈ.ਡੀ. ਕਪਤਾਨ ਸੰਪੂਰਨ ਸਿੰਘ ਨੇ ਸਖਤੀ ਕਰਕੇ ਭੋਲਾ ਸਿੰਘ ਤੋਂ ਇਹ ਮੰਨਵਾ ਲਿਆ ਕਿ ਕੀਰਤਪੁਰ ਦੇ ਕਤਲ ਤੇ ਕਾਲਕਾ ਦੀ ਗੋਲਾਬਾਰੀ ਬੱਬਰਾਂ ਕੀਤੀ ਹੈ। ਬੱਬਰਾਂ ਨੂੰ ਲਾਇਲਪੁਰ ਵਿਚ ਏ.ਐਸ.ਪੀ ਸੰਤ ਪਰਕਾਸ਼ ਸਿੰਘ (ਪਿੰਡ ਅਲਾਵਲਪੁਰ) ਨੇ ਅਮਰ ਸਿੰਘ ਦੁਸਾਂਝ ਰਾਹੀਂ ਸੁਨੇਹਾ ਪਹੁੰਚਾ ਦਿੱਤਾ ਕਿ ਲਾਂਭੇ ਹੋ

ਜਾਣ ਕਿਉਂਕਿ ਉਹਨਾਂ ਨੂੰ ਝੂਠੇ ਕੇਸ ਵਿਚ ਫਸਾਇਆ ਜਾ ਰਿਹਾ ਹੈ।[4] ਲਾਭ ਸਿੰਘ, ਅਰਜਨ ਸਿੰਘ ਤੇ ਸਾਧੂ ਸਿੰਘ ਤੇ ਤਿੰਨ ਫੌਜੀ ਭਗੌੜੇ ਤਾਂ ਫਿਰ ਰੂਪੋਸ਼ ਹੋ ਗਏ, ਪਰ ਹਰਬੰਸ ਸਿੰਘ ਸਿਰਹਾਲਾ, ਨਿਰਮਲ ਸਿੰਘ ਤੇ ਗੇਂਦਾ ਸਿੰਘ ਮਾਝੇ 'ਚ ਹੀ ਰਹੇ। ਸੀ. ਆਈ. ਡੀ. ਨੇ ਉਹਨਾਂ ਨੂੰ ਤਾਰਾ ਸਿੰਘ ਪੰਗੋਟੇ ਰਾਹੀਂ 10 ਜਨਵਰੀ, 1943 ਨੂੰ ਜਾਮਾ ਰਾਏ (ਜ਼ਿਲ੍ਹਾ ਲਾਹੌਰ) ਵਿਚੋਂ ਗ੍ਰਿਫ਼ਤਾਰ ਕਰ ਲਿਆ। 20 ਜੂਨ, 1943 ਨੂੰ ਨਾਜ਼ਰ ਸਿੰਘ ਫੇਰੂਮਾਨ ਵੀ ਤਰਨ ਤਾਰਨ 'ਚੋਂ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਰਾਮ ਸਿੰਘ ਗਤਕਾ ਮਾਸਟਰ ਵੀ ਭਗਤਾਂ ਵਾਲਾ ਰੇਲਵੇ ਸਟੇਸ਼ਨ 'ਤੇ ਅੰਮ੍ਰਿਤਸਰ ਨੂੰ ਜਾਂਦਾ ਗ੍ਰਿਫ਼ਤਾਰ ਕਰ ਲਿਆ ਗਿਆ। ਪਿਆਰਾ ਸਿੰਘ ਧਾਮੀਆਂ ਗੁਰਦੁਆਰਾ ਬਾਬਾ ਕੇਰ ਸਾਹਿਬ ਲਾਇਲਪੁਰ ਵਿਚ ਨਜ਼ਰਬੰਦ ਕਰ ਦਿੱਤਾ ਗਿਆ।

ਗਿਆਨੀ ਹਰਬੰਸ ਸਿੰਘ, ਨਿਰਮਲ ਸਿੰਘ ਸਰੀਂਹ ਅਤੇ ਗੇਂਦਾ ਸਿੰਘ ਉਤੇ ਕੀਰਤਪੁਰ ਵਾਲੇ ਮੇਲਾ ਸਿੰਘ ਦੇ ਸਾਥੀ ਦੇ ਕਤਲ ਦਾ ਮੁਕੱਦਮਾ ਚਲਾ ਦਿੱਤਾ ਗਿਆ। ਨਿਰਮਲ ਸਿੰਘ ਤੇ ਬਾਬਾ ਗੇਂਦਾ ਸਿੰਘ ਤਾਂ ਸ਼ੈਸ਼ਨ ਜੱਜ ਨੇ ਬਰੀ ਕਰ ਦਿੱਤੇ, ਪਰ ਹਰਬੰਸ ਸਿੰਘ ਨੂੰ ਫਾਂਸੀ ਦੀ ਸਜ਼ਾ ਸੁਣਾ ਦਿੱਤੀ ਗਈ। ਹਾਈਕੋਰਟ ਵਿਚੋਂ ਅਪੀਲ ਖਾਰਜ ਹੋਣ 'ਤੇ 3 ਅਪ੍ਰੈਲ, 1944 ਨੂੰ ਗਿਆਨੀ ਹਰਬੰਸ ਸਿੰਘ ਲੁਧਿਆਣੇ ਦੀ ਜੇਲ ਵਿਚ ਫਾਂਸੀ ਉੱਤੇ ਝੂਲ ਗਏ।

ਇਸ ਤਰ੍ਹਾਂ ਬੱਬਰ ਲਹਿਰ ਦਾ ਆਖਰੀ ਨਾਇਕ ਵੀ ਦੇਸ਼ ਦੀ ਖਾਤਰ ਸ਼ਹਾਦਤ ਪਾ ਗਿਆ। ਮਿਲਖਾ ਸਿੰਘ ਨੇ ਠੀਕ ਹੀ ਲਿਖਿਆ ਹੈ ਕਿ ਮਾਰਚ 1921 ਈ: ਵਿਚ ਭਾਈ ਕਿਸ਼ਨ ਸਿੰਘ ਗੜਗੱਜ ਨੇ ਜਿਸ ਬੱਬਰ ਲਹਿਰ ਦੀ ਬੁਨਿਆਦ ਰੱਖੀ ਸੀ, 3 ਅਪ੍ਰੈਲ ਨੂੰ ਪਹਿਲੇ ਬੱਬਰ ਕੇਸ ਦੇ ਮੁਲਜ਼ਮ ਨੰ: 84 ਗਿਆਨੀ ਹਰਬੰਸ ਸਿੰਘ ਨੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਆਪਣੀ ਪ੍ਰਾਣਾਂ ਦੀ ਆਹੂਤੀ ਪਾ ਕੇ ਰਿਣ ਚੁਕਾ ਦਿੱਤਾ।[5]



4. *ਡਾ: ਗੁਰਚਰਨ ਸਿੰਘ ਔਲਖ, ਬੱਬਰ ਅਕਾਲੀ ਮੂਵਮੈਂਟ, ਪੰਨਾ 249*
5. *ਮਿਲਖਾ ਸਿੰਘ ਨਿੱਝਰ, ਬੱਬਰ ਅਕਾਲੀ ਲਹਿਰ ਦਾ ਇਤਿਹਾਸ, ਪੰਨਾ 500*

# ਸ਼ਹੀਦ ਭਗਤ ਸਿੰਘ

ਸ਼ਹੀਦ ਭਗਤ ਸਿੰਘ ਦਾ ਜਨਮ ਇਕ ਅਜਿਹੇ ਪਰਿਵਾਰ ਵਿਚ ਹੋਇਆ ਜੋ ਦੇਸ਼-ਭਗਤੀ ਅਤੇ ਸਮਾਜ ਸੇਵਾ ਦੇ ਖੇਤਰ ਵਿਚ ਉੱਘਾ ਸੀ। ਭਗਤ ਸਿੰਘ ਦਾ ਜਨਮ 27 ਸਤੰਬਰ, 1907 ਈ: ਨੂੰ ਬੰਗਾ (ਚੱਕ ਨੰ: 105), ਜ਼ਿਲ੍ਹਾ ਲਾਇਲਪੁਰ ਵਿਚ ਹੋਇਆ।[1] ਇਹ ਉਹ ਸਮਾਂ ਸੀ ਜਦੋਂ ਉਸਦੇ ਚਾਚਾ ਸ੍ਰੀ ਅਜੀਤ ਸਿੰਘ, ਲਾਲਾ ਲਾਜਪਤ ਰਾਏ, ਬਾਂਕੇ ਦਿਆਲ ਅਦਿ ਅਨੇਕਾਂ ਦੇਸ਼ ਭਗਤਾਂ ਨਾਲ ਰਲ ਕੇ ਬਾਰ ਦੇ ਇਲਾਕੇ ਵਿਚ ਮਾਮਲੇ ਅਤੇ ਪਾਣੀ ਦੇ ਲਗਾਏ ਵਧੇਰੇ ਟੈਕਸ ਵਿਰੁੱਧ ਘੋਲ ਕਰ ਰਹੇ ਸਨ। ਉਸ ਦਾ ਚਾਚਾ ਅਤੇ ਪਿਤਾ (ਸ੍ਰੀ ਅਜੀਤ ਸਿੰਘ ਅਤੇ ਸ੍ਰੀ ਕਿਸ਼ਨ ਸਿੰਘ) ਦੋਵੇਂ 'ਭਾਰਤ ਮਾਤਾ ਸਭਾ' ਦੇ ਮੋਢੀ ਮੈਂਬਰ ਸਨ। ਉਸਦਾ ਛੋਟਾ ਚਾਚਾ ਸਵਰਨ ਸਿੰਘ ਵੀ 'ਭਾਰਤ ਮਾਤਾ ਸਭਾ' ਦਾ ਮੈਂਬਰ ਸੀ। ਉਹਨੂੰ ਅੰਗਰੇਜ਼ਾਂ ਵਲੋਂ ਬਗਾਵਤ ਦੇ ਦੋਸ਼ ਵਿਚ ਗ੍ਰਿਫਤਾਰ ਕਰਕੇ ਕੈਦ ਕੀਤਾ ਗਿਆ। ਜੇਲ੍ਹ ਦੀ ਮੁਸ਼ੱਕਤ ਕਾਰਨ ਉਸ ਦੀ 1910 ਈ. ਵਿਚ ਮੌਤ ਹੋ ਗਈ। ਭਗਤ ਸਿੰਘ ਦੇ ਜਨਮ ਸਮੇਂ ਉਸਦਾ ਪਿਤਾ ਕਿਸ਼ਨ ਸਿੰਘ ਵੀ ਕਾਲੋਨਾਈਜੇਸ਼ਨ ਬਿਲ ਵਿਰੁੱਧ ਸੰਘਰਸ਼ ਕਾਰਨ ਜੇਲ੍ਹ ਵਿਚ ਸੀ।

ਘਰੇਲੂ ਮਾਹੌਲ ਤੋਂ ਬਿਨਾਂ ਉਸ ਦੀ ਸੰਗਤ ਅਤੇ ਵਿਦਿਆ ਨੇ ਵੀ ਉਸਨੂੰ ਦੇਸ਼-ਭਗਤੀ ਦੇ ਰਾਹ ਤੋਰਿਆ। ਰਾਸ ਬਿਹਾਰੀ ਬੋਸ ਅਤੇ ਕਰਤਾਰ ਸਿੰਘ ਸਰਾਭਾ ਨੂੰ ਛੋਟੀ ਉਮਰ ਵਿਚ ਹੀ ਵੇਖਣ ਦਾ ਉਸ ਨੂੰ ਮੌਕਾ ਮਿਲਿਆ। ਕਰਤਾਰ ਸਿੰਘ ਸਰਾਭੇ ਤੋਂ ਤਾਂ ਉਹ ਬਹੁਤ ਹੀ ਪ੍ਰਭਾਵਿਤ ਸੀ ਅਤੇ ਉਸ ਦੀਆਂ ਮਨਪਸੰਦ ਕਾਵਿ-ਸਤਰਾਂ ਤਾਂ ਭਗਤ ਸਿੰਘ ਆਮ ਗੁਣਗੁਣਾਇਆ ਕਰਦਾ ਸੀ। ਉਸਨੇ ਕਰਤਾਰ ਸਿੰਘ ਸਰਾਭੇ ਦੀ, ਘਰ ਵਿਚ ਫੋਟੋ ਵੀ ਲਾਈ ਹੋਈ ਸੀ:-

*ਸੇਵਾ ਦੇਸ਼ ਦੀ ਜਿੰਦੜੀਏ ਬੜੀ ਔਖੀ, ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੇ।*
*ਜਿਨ੍ਹਾਂ ਦੇਸ਼ ਸੇਵਾ ਵਿਚ ਪੈਰ ਪਾਇਆ, ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ॥*

ਦੂਸਰਾ ਵੱਡਾ ਪ੍ਰਭਾਵ ਉਸ ਉਪਰ ਬੱਬਰ ਅਕਾਲੀਆਂ ਦਾ ਅਤੇ ਖਾਸ ਕਰਕੇ, ਕਿਸ਼ਨ ਸਿੰਘ ਗੜਗੱਜ ਦਾ ਸੀ। 1926 ਵਿਚ ਜਦੋਂ ਲਾਹੌਰ ਵਿਚ ਛੇ ਬੱਬਰ ਅਕਾਲੀਆਂ ਨੂੰ ਫਾਂਸੀ

1. *Gurdev Singh Deol, Sardar Bhagat Singh, p.2 ਤੇ ਜਨਮ ਦੀ ਤਾਰੀਖ 27 ਸਤੰਬਰ, 1908 ਦਿੰਦਾ ਹੈ ਜਦੋਂ ਕਿ "ਸ਼ਹੀਦ ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਦੀਆਂ ਲਿਖਤਾਂ", ਸੰਪਾਦਕ ਜਗਮੋਹਨ ਸਿੰਘ, ਸਕੱਤਰ ਸ਼ਹੀਦ ਭਗਤ ਸਿੰਘ ਖੋਜ ਕਮੇਟੀ ਲੁਧਿਆਣਾ, ਪੰਨਾ 4 ਤੇ 28 ਸਤੰਬਰ, 1907 ਲਿਖਦਾ ਹੈ।*

ਦਿੱਤੀ ਗਈ ਤਾਂ ਉਸ ਨੇ ਬੱਬਰਾਂ ਦੀ ਕੁਰਬਾਨੀ ਬਾਰੇ 15 ਮਾਰਚ, 1926 ਦੇ ਕਾਨ੍ਹਪੁਰ ਵਿਚੋਂ ਨਿਕਲਦੇ ਅਖ਼ਬਾਰ 'ਪ੍ਰਤਾਪ' ਵਿਚ ਆਪਣੇ ਵਲੋਂ ਸਤਿਕਾਰ ਦੇ ਸ਼ਬਦ ਭੇਂਟ ਕੀਤੇ।[2]

ਡੀ.ਏ.ਵੀ. ਸਕੂਲ ਵਿਚ ਪੜ੍ਹਦਿਆਂ ਉਹ ਰੌਸ਼ਨ ਦਿਮਾਗ ਅਧਿਆਪਕਾਂ ਦੇ ਸੰਪਰਕ ਵਿਚ ਆਇਆ ਅਤੇ ਮਗਰੋਂ ਜਦੋਂ ਉਸ ਨੇ ਕੌਮੀ ਕਾਲਜ ਵਿਚ ਦਾਖਲਾ ਲਿਆ ਤਾਂ ਉਸ ਦਾ ਸੰਪਰਕ ਭਗਵਤੀ ਚਰਨ, ਸੁਖਦੇਵ, ਯਸ਼ਪਾਲ, ਰਾਮ ਕਿਸ਼ਨ ਆਦਿ ਨਾਲ ਹੋਇਆ। ਇਸ ਕਾਲਜ ਨੂੰ ਸ਼ੁਰੂ ਕਰਨ ਵਾਲੇ ਭਾਈ ਪਰਮਾਨੰਦ ਅਤੇ ਲਾਲਾ ਲਾਜਪਤ ਰਾਏ ਸਨ। ਪ੍ਰੰਤੂ ਨੈਸ਼ਨਲ ਕਾਲਜ ਲਾਹੌਰ ਦੇ ਇਤਿਹਾਸ ਦੇ ਅਧਿਆਪਕ ਨੇ ਉਸਨੂੰ ਸਭ ਤੋਂ ਵੱਧ ਪ੍ਰਭਾਵਿਤ ਕੀਤਾ। ਇਸ ਕਾਲਜ ਵਿਚ ਪੜ੍ਹਦਿਆਂ ਹੀ ਉਹ ਘਰੋਂ ਨੱਠ ਗਿਆ ਕਿਉਂ ਜੋ ਉਸਦੇ ਮਾਂ-ਬਾਪ ਉਸਦਾ ਵਿਆਹ ਕਰਨਾ ਚਾਹੁੰਦੇ ਸਨ ਪ੍ਰੰਤੂ ਉਹ ਤਾਂ ਦੇਸ਼ ਸੇਵਾ ਨੂੰ ਸਮਰਪਿਤ ਹੋ ਚੁੱਕਾ ਸੀ। ਜਦੋਂ 1924 ਵਿਚ ਉਹ ਪੜ੍ਹਾਈ ਛੱਡ ਕੇ ਜਾ ਰਿਹਾ ਸੀ ਤਾਂ ਉਹਨੇ ਆਪਣੇ ਦੋਸਤਾਂ ਨੂੰ ਕਿਹਾ- " ਮਿੱਤਰੋ, ਜੇ ਗੁਲਾਮ ਭਾਰਤ ਵਿਚ ਮੇਰਾ ਵਿਆਹ ਹੋਇਆ ਤਾਂ ਮੌਤ ਲਾੜੀ ਨਾਲ ਹੀ ਹੋਏਗਾ। ਬਾਰਾਤ ਦੀ ਸੂਰਤ 'ਚ ਮਾਤਮੀ ਜਲੂਸ ਹੋਵੇਗਾ ਤੇ ਮੁਲਕ ਦੇ ਸ਼ਹੀਦ ਬਰਾਤੀ ਹੋਣਗੇ।"

ਜਦ ਕਾਨ੍ਹਪੁਰ ਵਿਚ ਉਹ ਗਣੇਸ਼ ਸ਼ੰਕਰ ਵਿਦਿਆਰਥੀ ਦੇ ਸੰਪਰਕ ਵਿਚ ਆਇਆ ਤਾਂ ਉਸ ਨੇ ਕਿਹਾ- "ਮੈਂ ਇੱਥੇ ਇਸ ਲਈ ਆਇਆ ਹਾਂ ਕਿਉਂਕਿ ਮੈਂ ਮੁਲਕ ਦੀ ਆਜ਼ਾਦੀ ਲਈ ਕੰਮ ਕਰਨ ਤੇ ਮਰਨ ਦੀ ਪ੍ਰਤਿੱਗਿਆ ਲਈ ਹੈ।" ਕਾਨ੍ਹਪੁਰ ਕੁਝ ਚਿਰ ਕੰਮ ਕਰਕੇ ਜਦ ਉਸਨੇ ਆਪਣੇ ਕਿਸੇ ਮਿੱਤਰ ਨੂੰ ਖ਼ਤ ਲਿਖਿਆ ਤਾਂ ਇਸ ਦੀ ਸੂਹ ਉਸਦੇ ਪਿਤਾ ਨੂੰ ਲੱਗ ਗਈ ਅਤੇ ਉਹ ਉਸ ਨੂੰ ਪੰਜਾਬ ਲੈ ਆਏ। ਪੰਜਾਬ ਵਿਚ ਉਸਦਾ ਸੰਪਰਕ ਲਾਹੌਰ ਵਿਚ ਸੋਹਨ ਸਿੰਘ ਜੋਸ਼ ਨਾਲ ਹੋਇਆ ਜਿਸ ਨੇ ਕਿਰਤੀ ਕਿਸਾਨ ਪਾਰਟੀ ਦੀ ਨੀਂਹ ਰੱਖੀ ਸੀ।

1926 ਵਿਚ ਭਗਤ ਸਿੰਘ ਨੇ 'ਨੌਜਵਾਨ ਭਾਰਤ ਸਭਾ' ਬਣਾਈ। ਰਾਮ ਕਿਸ਼ਨ ਇਸ ਦਾ ਪ੍ਰਧਾਨ ਸੀ ਅਤੇ ਭਗਤ ਸਿੰਘ ਇਸ ਦਾ ਸਕੱਤਰ। ਸਭਾ ਧਰਮ-ਨਿਰਪੱਖਤਾ ਉਪਰ ਆਧਾਰਿਤ ਸੀ। ਇਸ ਦਾ ਮਨੋਰਥ ਭਾਰਤੀ ਗਣਰਾਜ ਦੀ ਸਥਾਪਨਾ, ਦੇਸ਼ ਦੀ ਆਰਥਿਕ, ਉਦਯੋਗਿਕ ਅਤੇ ਸਮਾਜਿਕ ਉੱਨਤੀ ਕਰਨਾ, ਕਿਸਾਨਾਂ ਅਤੇ ਮਜ਼ਦੂਰਾਂ ਨੂੰ ਜੱਥੇਬੰਦ ਕਰਨਾ ਸੀ।

1928 ਵਿਚ ਕੋਟਲਾ ਫਿਰੋਜ਼ ਸ਼ਾਹ ਵਿਖੇ "ਹਿੰਦੁਸਤਾਨ ਰੀਪਬਲੀਕਨ ਐਸੋਸੀਏਸ਼ਨ" ਦੀ ਮੀਟਿੰਗ ਹੋਈ। ਇਸ ਦੀ ਨੀਂਹ ਭਾਵੇਂ 1924 ਵਿਚ ਬਿਸਮਿਲ ਪ੍ਰਸ਼ਾਦ, ਜੋਗੇਸ਼ ਚੈਟਰਜੀ ਅਤੇ ਸਚਿਦਾਨੰਦ ਸਾਨਿਆਲ ਨੇ ਕਾਨ੍ਹਪੁਰ ਵਿਚ ਰੱਖੀ ਸੀ ਪਰ ਉਸ ਜੱਥੇਬੰਦੀ ਨੂੰ ਸ਼ਕਤੀਵਰ ਬਣਾਉਣ ਲਈ ਭਗਤ ਸਿੰਘ ਦੀ ਤਜਵੀਜ਼ ਉਤੇ ਉਸ ਦਾ ਨਾਂ ਰੱਖਿਆ ਗਿਆ- 'ਹਿੰਦੁਸਤਾਨ ਸੋਸ਼ਲਿਸਟ ਰੀਪਬਲਿਕ ਐਸੋਸੀਏਸ਼ਨ।' ਇਸ ਦਾ ਇਕ ਅੰਗ "ਹਿੰਦੁਸਤਾਨ ਸੋਸ਼ਲਿਸਟ ਰੀਪਬਲਿਕ" ਆਰਮੀ ਵੀ ਸਥਾਪਿਤ ਕਰ ਦਿੱਤਾ ਗਿਆ। ਇਸ ਆਰਮੀ ਦਾ ਕਮਾਂਡਰ ਚੰਦਰ

*2. ਜਗਮੋਹਨ ਸਿੰਘ (ਸੰਪਾਦਕ) ਸ਼ਹੀਦ ਭਗਤ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਦੀਆਂ ਲਿਖਤਾ, ਪੰਨਾ 14*

ਸ਼ੇਖਰ ਆਜ਼ਾਦ ਥਾਪਿਆ ਗਿਆ।[3]

ਜਦੋਂ ਭਗਤ ਸਿੰਘ ਅਤੇ ਉਸਦੇ ਕ੍ਰਾਂਤੀਕਾਰੀ ਸਾਥੀ ਨਵੀਂ ਯੋਜਨਾ ਉਤੇ ਕੰਮ ਕਰ ਰਹੇ ਸਨ ਤਾਂ ਸਾਈਮਨ ਕਮਿਸ਼ਨ ਭਾਰਤ ਆਇਆ। ਲਾਹੌਰ ਵਿਚ ਉਸ ਕਮਿਸ਼ਨ ਦਾ ਵਿਰੋਧ ਹੋਇਆ। 30 ਅਕਤੂਬਰ 1928 ਨੂੰ ਇਕ ਜਲੂਸ, ਜਿਸ ਦੀ ਅਗਵਾਈ ਲਾਲਾ ਲਾਜਪਤ ਰਾਏ ਕਰ ਰਹੇ ਸਨ 'ਸਾਈਮਨ ਵਾਪਸ ਜਾਓ' ਦੇ ਨਾਅਰੇ ਲਾ ਰਿਹਾ ਸੀ। ਜਲੂਸ ਉਪਰ ਪੁਲੀਸ ਵਲੋਂ ਲਾਠੀਚਾਰਜ ਕੀਤਾ ਗਿਆ। ਲਾਲਾ ਲਾਜਪਤ ਰਾਏ ਦੇ ਵੀ ਚੋਟਾਂ ਆਈਆਂ ਅਤੇ ਉਹ 17 ਨਵੰਬਰ 1928 ਨੂੰ ਅਕਾਲ ਚਲਾਣਾ ਕਰ ਗਏ। ਲਾਲਾ ਲਾਜਪਤ ਰਾਏ ਉੱਘਾ ਦੇਸ਼-ਭਗਤ ਪੰਜਾਬੀ ਸੀ। ਉਸ ਦੀ ਮੌਤ ਉਪਰ ਵਿਆਪਕ ਰੋਸ ਹੋਇਆ। ਇਕ ਕਾਂਗਰਸੀ ਨੇਤਾ ਸਰਲਾ ਦੇਵੀ ਨੇ ਬਿਆਨ ਦਿੱਤਾ- "ਲਾਲਾ ਜੀ ਨੂੰ ਦੁਸ਼ਟ ਸਕਾਟ ਫਿਰੰਗੀ ਨੇ ਡਾਂਗਾਂ ਮਾਰ ਕੇ ਕਤਲ ਕਰ ਦਿੱਤਾ ਹੈ। ਕੀ ਪੰਜਾਬ ਦਾ ਮਰਦਊਪੁਣਾ ਬਿਲਕੁਲ ਨਿਪੁੰਸਕ ਬਣ ਚੁੱਕਾ ਹੈ ?" ਇਸ ਵੰਗਾਰ ਨੂੰ ਭਗਤ ਸਿੰਘ ਅਤੇ ਉਹਦੇ ਸਾਥੀਆਂ ਨੇ ਭੁੰਜੇ ਨਹੀਂ ਪੈਣ ਦਿੱਤਾ। 17 ਦਸੰਬਰ 1928 ਨੂੰ ਭਗਤ ਸਿੰਘ ਅਤੇ ਰਾਜਗੁਰੂ ਨੇ ਜੈ ਗੋਪਾਲ ਦੀ ਗਲਤ ਸ਼ਨਾਖਤ ਉਤੇ ਸਕਾਟ ਦੀ ਥਾਂ ਸਾਂਡਰਸ ਨੂੰ ਮਾਰ ਦਿੱਤਾ। ਹਿੰਦੁਸਤਾਨ ਸੋਸ਼ਲਿਸਟ ਰੀਪਬਲਕਿਨ ਆਰਮੀ ਦੀ 10 ਦਸੰਬਰ, 1928 ਨੂੰ ਲਾਹੌਰ 'ਚ ਮੀਟਿੰਗ ਹੋਈ ਜਿਸ ਵਿਚ ਭਗਤ ਸਿੰਘ, ਸੁਖਦੇਵ, ਰਾਜਗੁਰੂ, ਜੈ ਗੋਪਾਲ, ਕਿਸ਼ੋਰੀ ਲਾਲ, ਚੰਦਰ ਸ਼ੇਖਰ ਆਜ਼ਾਦ, ਮਹਾਂਵੀਰ ਸਿੰਘ ਤੇ ਦੁਰਗਾ ਦੇਵੀ ਸ਼ਾਮਿਲ ਹੋਏ। ਇਸ ਮੀਟਿੰਗ ਵਿਚ ਲਏ ਫੈਸਲੇ ਅਨੁਸਾਰ ਹੀ ਭਗਤ ਸਿੰਘ ਤੇ ਰਾਜਗੁਰੂ ਨੇ ਸਕਾਟ ਨੂੰ ਮਾਰਨਾ ਸੀ, ਪ੍ਰੰਤੂ ਜੈ ਗੋਪਾਲ ਨੇ ਸਕਾਟ ਦੇ ਭੁਲੇਖੇ 'ਚ ਸਾਂਡਰਸ ਵੱਲ ਇਸ਼ਾਰਾ ਕਰ ਦਿੱਤਾ। (ਸਾਂਡਰਸ ਇਕ ਨੌਜਵਾਨ ਏ. ਐਸ. ਪੀ. ਸੀ ਅਤੇ ਉਹਦੀ ਉਮਰ ਮਸਾਂ 21 ਸਾਲ ਦੀ ਸੀ।) ਜਦੋਂ ਹੈੱਡ ਕਾਂਸਟੇਬਲ ਚੰਨਣ ਸਿੰਘ ਨੇ ਪਿੱਛਾ ਕੀਤਾ ਤਾਂ ਉਹ ਵੀ ਗੋਲੀ ਨਾਲ ਉਡਾ ਦਿੱਤਾ ਗਿਆ। ਕ੍ਰਾਂਤੀਕਾਰੀ ਥੋੜ੍ਹਾ ਸਮਾਂ ਡੀ.ਏ.ਵੀ. ਕਾਲਜ ਦੇ ਹੋਸਟਲ ਵਿਚ ਠਹਿਰੇ ਅਤੇ ਫਿਰ ਪਿਛਲੇ ਦਰਵਾਜ਼ੇ ਥਾਈਂ ਨਿਕਲ ਗਏ।[4]

ਭਗਤ ਸਿੰਘ ਨੇ ਡੀ.ਏ.ਵੀ. ਕਾਲਜ ਤੋਂ ਬਾਹਰ ਨਿਕਲ ਕੇ ਹੀ ਭੇਸ ਬਦਲਣ ਲਈ ਸਿਰ ਮੁਨਾ ਲਿਆ ਅਤੇ ਟੋਪੀ ਪਹਿਣ ਲਈ। ਫਿਰ ਭਗਵਤੀ ਚਰਨ ਵੋਹਰਾ ਦੀ ਪਤਨੀ ਦੁਰਗਾ ਭਾਬੀ ਦੇ ਨਾਲ ਉਹ ਗੱਡੀ ਰਾਹੀਂ ਲਾਹੌਰ ਤੋਂ ਕਲਕੱਤੇ ਚਲਾ ਗਿਆ। ਰਾਜਗੁਰੂ ਵੀ ਨਾਲ ਹੀ ਸੀ। ਇਕ ਹੋਰ ਇਨਕਲਾਬੀ ਚੰਦਰ ਸ਼ੇਖਰ ਪੰਡਿਤ ਦੇ ਭੇਸ ਵਿਚ ਲਾਹੌਰੋਂ ਗੱਡੀ ਚੜ੍ਹ ਕੇ ਬਚ ਨਿਕਲਿਆ।

ਸਾਂਡਰਸ ਦੇ ਕਤਲ ਪਿਛੋਂ ਭਗਤ ਸਿੰਘ ਅਤੇ ਉਸਦੇ ਸਾਥੀਆਂ ਨੇ 'ਪਬਲਿਕ ਸੇਫਟੀ ਬਿੱਲ' ਅਤੇ 'ਟਰੇਡ ਡਿਸਪਿਊਟ ਬਿੱਲ' ਦਾ ਵਿਰੋਧ ਕਰਨ ਲਈ 8 ਅਪ੍ਰੈਲ, 1929 ਨੂੰ ਅਸੈਂਬਲੀ

---

3. *Gurdev Singh Deol, Sardar Bhagat Singh p. 27*
4. *Bipan Chandra, India's Struggle for Independence, p. 249*

ਵਿਚ ਬੰਬ ਸੁੱਟੇ। ਬੰਬਾਂ ਦਾ ਮਨੋਰਥ ਕਿਸੇ ਨੂੰ ਮਾਰਨਾ ਨਹੀਂ ਸੀ, ਬਸ ਬੋਲਿਆਂ ਕੰਨਾਂ ਤਕ ਆਵਾਜ਼ ਹੀ ਪਹੁੰਚਾਉਣਾ ਸੀ। ਮਨੋਰਥ ਗ੍ਰਿਫ਼ਤਾਰ ਹੋਣਾ ਸੀ ਤਾਂ ਜੋ ਮੁਕੱਦਮੇ ਦੌਰਾਨ ਪ੍ਰਾਪੇਗੰਡੇ ਰਾਹੀਂ ਲੋਕਾਂ ਨੂੰ ਆਪਣੀ ਲਹਿਰ ਦੇ ਆਦਰਸ਼ਾਂ ਤੋਂ ਜਾਣੂ ਕਰਵਾਇਆ ਜਾ ਸਕੇ। ਭਗਤ ਸਿੰਘ ਅਤੇ ਬੀ. ਕੇ. ਦੱਤ 8 ਅਪ੍ਰੈਲ ਨੂੰ ਮੌਕੇ ਉਤੇ ਹੀ ਫੜ ਲਏ ਗਏ। ਉਨ੍ਹਾਂ ਦਾ ਮਨੋਰਥ ਵੀ ਭੱਜ ਜਾਣਾ ਨਹੀਂ ਸੀ। ਪੁਲੀਸ ਹੁਣ ਹਿੰਦੁਸਤਾਨ ਸੋਸ਼ਲਿਸਟ ਰੀਪਬਲਿਕਨ ਆਰਮੀ ਦੇ ਕਾਰਕੁਨਾਂ ਦੀ ਗ੍ਰਿਫ਼ਤਾਰੀ ਲਈ ਤਤਪਰ ਹੋ ਗਈ। 16 ਅਪ੍ਰੈਲ ਨੂੰ ਸੁਖਦੇਵ, ਜੈ ਗੋਪਾਲ ਅਤੇ ਕਿਸ਼ੋਰੀ ਲਾਲ ਲਾਹੌਰ ਤੋਂ ਫੜੇ ਗਏ। ਭਗਤ ਸਿੰਘ ਅਤੇ ਬੀ. ਕੇ. ਦੱਤ ਦਿੱਲੀ ਜੇਲ੍ਹ ਵਿਚ ਰੱਖੇ ਗਏ।

ਦਿੱਲੀ ਬੰਬ ਕੇਸ ਵਿਚ ਭਗਤ ਸਿੰਘ ਅਤੇ ਬੀ.ਕੇ. ਦੱਤ ਨੂੰ ਦਿੱਲੀ ਕੋਰਟ ਦੇ ਸ਼ੈਸ਼ਨ ਜੱਜ ਨੇ 12 ਜੂਨ, 1929 ਨੂੰ ਉਮਰ ਕੈਦ ਦੀ ਸਜ਼ਾ ਦਿੱਤੀ। ਫਿਰ ਭਗਤ ਸਿੰਘ ਉਪਰ ਸਾਂਡਰਸ ਦੇ ਕਤਲ ਦਾ ਮੁਕੱਦਮਾ ਚੱਲਿਆ।

*ਸਾਂਡਰਸ ਕਤਲ ਕੇਸ:* ਭਗਤ ਸਿੰਘ ਉਪਰ ਲਾਹੌਰ ਸਾਜ਼ਿਸ਼ ਕੇਸ 1929 'ਚ ਲਾਹੌਰ ਜੇਲ੍ਹ ਵਿਚ ਚਲਾਇਆ ਗਿਆ। ਇਸ ਮੁਕੱਦਮੇ ਦੇ 24 ਦੋਸ਼ੀ ਸਨ। ਇਨ੍ਹਾਂ ਵਿਚੋਂ ਛੇ ਭਗਵਾਨ ਦਾਸ, ਚੰਦਰ ਸ਼ੇਖਰ ਆਜ਼ਾਦ, ਕੈਲਾਸ਼ਪਤੀ, ਭਗਵਤੀ ਚਰਨ ਵੋਹਰਾ, ਯਸ਼ਪਾਲ ਅਤੇ ਸਤ ਗੁਰਦਿਆਲ ਭਗੌੜੇ ਹੋ ਗਏ। ਤਿੰਨ ਆਗਿਆ ਰਾਮ, ਸੁਰਿੰਦਰ ਨਾਥ ਪਾਂਡੇ ਅਤੇ ਬੀ.ਕੇ.ਦੱਤ ਬਰੀ ਕਰ ਦਿੱਤੇ ਗਏ। ਸੱਤ ਹੋਰ - ਰਾਮ ਸਰਨ ਦਾਸ, ਬ੍ਰਹਮ ਦੱਤ, ਜੈ ਗੋਪਾਲ, ਮਨਮੋਹਨ, ਹੰਸ ਰਾਜ ਵੋਹਰਾ, ਲਲਿਤ ਕੁਮਾਰ ਮੁਕਰਜੀ ਆਦਿ ਵਾਅਦਾ ਮੁਆਫ ਗਵਾਹ ਬਣ ਗਏ। ਭਗਤ ਸਿੰਘ, ਸੁਖਦੇਵ, ਰਾਜਗੁਰੂ, ਫਨਿੰਦਰ ਨਾਥ ਘੋਸ਼, ਸ਼ਿਵ ਵਰਮਾ, ਕਿਸ਼ੋਰੀ ਲਾਲ, ਗਯਾ ਪ੍ਰਸ਼ਾਦ, ਜੈਦੇਵ ਕਪੂਰ, ਬਿਜੈ ਕੁਮਾਰ ਸਿਨਹਾ, ਮਹਾਂਬੀਰ ਸਿੰਘ, ਕਮਲ ਨਾਥ, ਕੁੰਦਨ ਲਾਲ, ਪ੍ਰੇਮ ਦੱਤ, ਅਜੈ ਘੋਸ਼, ਜੇ.ਐਨ. ਸਾਨਿਆਲ ਅਤੇ ਦੇਵ ਰਾਜ ਉਪਰ ਮੁਕੱਦਮਾ ਚਲਾਇਆ ਗਿਆ। (ਇਥੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਭਗਵਤੀ ਚਰਨ ਮਈ 1930 ਵਿਚ ਬੰਬ ਚੱਲਣ ਨਾਲ ਮਾਰਿਆ ਗਿਆ ਅਤੇ ਚੰਦਰ ਸ਼ੇਖਰ ਆਜ਼ਾਦ ਫਰਵਰੀ, 1931 ਵਿਚ ਅਲਾਹਾਬਾਦ ਪੁਲੀਸ ਮੁਕਾਬਲੇ ਵਿਚ ਮਾਰਿਆ ਗਿਆ।)

ਮੁਕੱਦਮਾ 10 ਜੁਲਾਈ 1929 ਨੂੰ ਜੇਲ੍ਹ ਵਿਚ ਸ਼ੁਰੂ ਹੋਇਆ। ਟ੍ਰਿਬਿਊਨਲ ਦੇ ਮੈਂਬਰ ਜੇ.ਕੇ. ਟੈਪ, ਅਬਦੁਲ ਕਾਦਰ ਤੇ ਜੀ.ਸੀ. ਹੈਮਿਲਟਨ ਸਨ। ਭਗਤ ਸਿੰਘ ਅਤੇ ਸਾਥੀਆਂ ਨੇ ਵਕੀਲ ਕਰਨ ਤੋਂ ਵੀ ਨਾਂਹ ਕਰ ਦਿੱਤੀ। ਉਸ ਨੇ ਤਾਂ ਆਪਣੇ ਪਿਤਾ ਨੂੰ ਉਹਦੇ ਬਚਾਅ ਲਈ ਉਪਾਅ ਕਰਨ ਤੋਂ ਵੀ ਰੋਕਿਆ। ਉਹ ਸ਼ਾਇਦ ਆਪਣੀ ਜ਼ਿੰਦਗੀ ਨੂੰ ਬਹੁਤੀ ਕੀਮਤੀ ਵੀ ਨਹੀਂ ਸਮਝਦਾ ਸੀ। ਉਸਨੇ ਆਪਣੇ ਪਿਤਾ ਨੂੰ ਲਿਖਿਆ- "ਮੇਰੀ ਜ਼ਿੰਦਗੀ ਇਤਨੀ ਕੀਮਤੀ ਨਹੀਂ, ਘੱਟੋ ਘੱਟ ਮੈਨੂੰ ਨਹੀਂ ਲਗਦਾ, ਸ਼ਾਇਦ ਤੁਸੀਂ ਸਮਝਦੇ ਹੋਵੋ!"

ਭਗਤ ਸਿੰਘ ਤੇ ਉਸਦੇ ਸਾਥੀਆਂ ਨੂੰ ਮੌਕੇ ਦੇ ਗੁਆਹਾਂ, ਦੋ ਵਾਅਦਾ ਮੁਆਫਾਂ (ਜੈ ਗੋਪਾਲ, ਹੰਸਰਾਜ) ਦੇ ਬਿਆਨਾਂ ਕਾਰਨ ਤੇ ਭਗਤ ਸਿੰਘ ਦੇ ਹੱਥ ਲਿਖਤੀ ਪੋਸਟਰ (ਸਕਾਟ



ਵੀਹਵੀਂ ਸਦੀ ਦੇ ਮਹਾਨ ਸਿੱਖ ਸ਼ਹੀਦ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ



ਹਰਿਮੰਦਰ ਸਾਹਿਬ ਮੱਥਾ ਟੇਕਣ ਜਾਂਦੇ ਹੋਏ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ



ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਨਾਲ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ



ਸੰਤ ਜਰਨੈਲ ਸਿੰਘ ਜੀ ਭਿੰਡਰਾਂਵ੍ਾਲੇ ਅਤੇ ਸਿੰਘ ਸਾਹਿਬ ਯੋਗੀ ਹਰਭਜਨ ਸਿੰਘ ਜੀ



ਸਿਰਦਾਰ ਕਪੂਰ ਸਿੰਘ ਜੀ ਨਾਲ ਇਕ ਮਿਲਣੀ ਸਮੇਂ ਸੰਤ ਜੀ



ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲਿਆਂ ਨੂੰ
ਮਿਲਣ ਆਏ ਜੰਮੂ ਕਸ਼ਮੀਰ ਦੇ ਸਾਬਕਾ ਮੁੱਖ ਮੰਤਰੀ ਫਾਰੂਖ ਅਬਦੁਲਾ

ਮਰ ਗਿਆ) ਦੇ ਆਧਾਰ 'ਤੇ 7 ਅਕਤੂਬਰ, 1930 ਨੂੰ ਮੌਤ ਦੀ ਸਜ਼ਾ ਸੁਣਾਈ ਗਈ। ਫਾਂਸੀ ਦੀ ਸਜ਼ਾ ਪਾਉਣ ਵਾਲੇ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਸਨ ਜਦੋਂ ਕਿ ਸ਼ਿਵ ਵਰਮਾ, ਕਿਸ਼ੋਰੀ ਲਾਲ, ਗਯਾ ਪ੍ਰਸ਼ਾਦ, ਜੈਦੇਵ ਕਪੂਰ, ਬੀ.ਕੇ. ਸਿਨਹਾ, ਮਹਾਂਬੀਰ ਸਿੰਘ ਤੇ ਕਮਲ ਨਾਥ ਤਿਵਾੜੀ ਨੂੰ ਉਮਰ ਕੈਦ ਹੋਈ। ਕੁੰਦਨ ਲਾਲ ਤੇ ਪ੍ਰੇਮ ਦੱਤ ਨੂੰ ਕ੍ਰਮਵਾਰ 7 ਤੇ 5 ਸਾਲ ਦੀ ਕੈਦ ਹੋਈ। ਅਜੈ ਘੋਸ਼, ਜੇ. ਐਸ. ਸਾਨਿਆਲ ਅਤੇ ਦੇਵਰਾਜ ਬਰੀ ਕਰ ਦਿੱਤੇ ਗਏ।

*ਕਾਨੂੰਨੀ ਸੰਘਰਸ਼, ਕਾਂਗਰਸ ਤੇ ਭਗਤ ਸਿੰਘ ਦੀ ਫਾਂਸੀ :* ਫਾਂਸੀ ਦੀ ਸਜ਼ਾ ਸੁਣਾਏ ਜਾਣ ਪਿੱਛੋਂ ਬਚਾਅ ਪੱਖ ਦੇ ਉੱਘੇ ਵਕੀਲਾਂ ਲਾਲਾ ਦੁਨੀ ਚੰਦ, ਡਾ. ਗੋਪੀ ਚੰਦ ਭਾਰਗੋ ਆਦਿ ਨੇ ਪ੍ਰਿਵੀ ਕੌਂਸਲ ਕੋਲ ਅਪੀਲ ਕੀਤੀ ਪਰ ਇਹ 10 ਫਰਵਰੀ, 1931 ਨੂੰ ਰੱਦ ਹੋ ਗਈ। 14 ਫਰਵਰੀ, 1931 ਨੂੰ ਪੰਡਿਤ ਮਦਨ ਮੋਹਨ ਮਾਲਵੀਆ ਨੇ ਵਾਇਸਰਾਏ ਨੂੰ ਬੇਨਤੀ ਕੀਤੀ ਕਿ ਉਹ ਮੌਤ ਦੀ ਸਜ਼ਾ ਨੂੰ ਉਮਰ ਕੈਦ ਵਿਚ ਬਦਲ ਦੇਵੇ। 16 ਫਰਵਰੀ ਨੂੰ ਜੀਵਨ ਲਾਲ, ਬਲਜੀਤ ਤੇ ਸ਼ਾਮ ਲਾਲ ਆਦਿ ਵਕੀਲਾਂ ਵਲੋਂ ਇਕ ਰਿਟ ਕੀਤੀ ਗਈ ਪਰ ਇਹ ਵੀ 20 ਫਰਵਰੀ, 1931 ਨੂੰ ਰੱਦ ਹੋ ਗਈ।

ਇਸ ਕਾਰਨ ਦੇਸ਼ ਦੇ ਨੌਜਵਾਨਾਂ ਵਿਚ ਅਸੰਤੋਸ਼ ਫੈਲ ਗਿਆ। ਡਾ. ਪਟਾਬੀ ਸੀਤਾਰਮਈਯਾ ਨੇ "ਭਾਰਤੀ ਕੌਮੀ ਕਾਂਗਰਸ ਦੇ ਇਤਿਹਾਸ" ਵਿਚ ਲਿਖਿਆ ਹੈ – "ਮੁਲਕ ਵਿਚ ਫਾਂਸੀ ਦੀ ਸਜ਼ਾ ਵਿਰੁੱਧ ਬਹੁਤ ਹੀ ਰੋਸ ਸੀ। ਕਾਂਗਰਸੀ ਵੀ ਫਿਕਰਮੰਦ ਸਨ ਕਿ ਕੋਈ ਸਜ਼ਾ ਘਟਾਉਣ ਦਾ ਰਾਹ ਨਿਕਲ ਆਵੇ।"

ਮਹਾਤਮਾ ਗਾਂਧੀ ਇਨ੍ਹਾਂ ਬਹਾਦਰਾਂ ਨੂੰ ਬਚਾ ਸਕਦੇ ਸਨ ਪ੍ਰੰਤੂ ਉਹ ਆਪਣੀ ਅਹਿੰਸਾਵਾਦੀ ਨੀਤੀ ਦਾ ਗ਼ੁਲਾਮ ਬਣ ਚੁੱਕਿਆ ਸੀ। ਗਾਂਧੀ ਦਾ ਵਾਇਸਰਾਏ ਇਰਵਨ ਨਾਲ ਸਮਝੌਤਾ ਹੋ ਰਿਹਾ ਸੀ। ਜੇ ਗਾਂਧੀ ਸਮਝੌਤੇ ਦੀ ਸ਼ਰਤ ਵਿਚ ਭਗਤ ਸਿੰਘ ਤੇ ਉਹਦੇ ਸਾਥੀਆਂ ਦੀ ਮੌਤ ਦੀ ਸਜ਼ਾ ਖਤਮ ਕਰਨ ਦੀ ਸ਼ਰਤ 'ਤੇ ਜ਼ੋਰ ਦਿੰਦੇ ਤਾਂ ਉਨ੍ਹਾਂ ਦੀ ਜਾਨ ਬਚਾਈ ਜਾ ਸਕਦੀ ਸੀ। ਗਾਂਧੀ ਜੀ ਨੇ ਆਪਣੇ ਅਖ਼ਬਾਰ "ਯੰਗ ਇੰਡੀਆ" ਵਿਚ ਲਿਖਿਆ–'ਮੈਂ ਸਜ਼ਾ ਘਟਾਉਣ ਦੀ ਸ਼ਰਤ ਸਮਝੌਤੇ ਵਿਚ ਸ਼ਾਮਲ ਕਰ ਸਕਦਾ ਸੀ ਪਰ ਇਹ ਸ਼ਰਤ ਸ਼ਾਮਿਲ ਨਾ ਕੀਤੀ ਜਾ ਸਕੀ। ਵਰਕਿੰਗ ਕਮੇਟੀ ਵੀ ਮੇਰੇ ਨਾਲ ਸਹਿਮਤ ਸੀ ਕਿ ਸਮਝੌਤੇ ਲਈ ਇਹ ਸ਼ਰਤ ਨਾ ਰੱਖੀ ਜਾਵੇ। ਸੋ ਇਸ ਵਾਸਤੇ ਮੈਂ ਕੇਵਲ ਇਸ ਬਾਰੇ ਜ਼ਿਕਰ ਹੀ ਕਰ ਸਕਿਆ।"

ਗਾਂਧੀ ਜੀ ਨੇ ਇਕ ਹੋਰ ਅਨਰਥ ਇਹ ਕੀਤਾ ਕਿ ਵਾਇਸਰਾਏ ਨੂੰ ਕਿਹਾ– 'ਜੇ ਇਨ੍ਹਾਂ ਮੁੰਡਿਆਂ ਨੂੰ ਫਾਹੇ ਹੀ ਲਾਇਆ ਜਾਣਾ ਹੈ ਤਾਂ ਇਨ੍ਹਾਂ ਨੂੰ ਕਰਾਚੀ 'ਚ ਹੋ ਰਹੇ ਕਾਂਗਰਸ ਸੈਸ਼ਨ ਤੋਂ ਪਹਿਲਾਂ ਫਾਹੇ ਲਾ ਦਿੱਤਾ ਜਾਵੇ ਨਾਕਿ ਮਗਰੋਂ।"

1930 ਦੇ ਆਗਿਆ ਭੰਗ ਅੰਦੋਲਨ ਪਿੱਛੋਂ ਗਾਂਧੀ ਜੀ ਨੇ ਵਾਇਸਰਾਏ ਨਾਲ ਸਮਝੌਤਾ ਕੀਤਾ ਤੇ ਗ੍ਰਿਫ਼ਤਾਰ ਕਾਂਗਰਸੀ ਰਿਹਾਅ ਕਰਵਾ ਲਏ। ਜੇਕਰ ਗਾਂਧੀ ਜੀ ਸਾਰੇ ਕੈਦੀਆਂ ਦੀ ਰਿਹਾਈ 'ਤੇ ਜ਼ੋਰ ਦਿੰਦੇ ਤਾਂ ਭਗਤ ਸਿੰਘ ਤੇ ਹੋਰ ਇਨਕਲਾਬੀ ਜੋ ਹਿੰਸਕ ਕਾਰਵਾਈਆਂ ਦੇ

ਦੋਸ਼ੀ ਸਨ, ਉਹ ਵੀ ਬਚ ਜਾਂਦੇ। ਇਸੇ ਲਈ ਅਗਾਂਹਵਧੂ ਸ਼ਕਤੀਆਂ ਨੇ ਗਾਂਧੀ ਜੀ ਦੇ ਇਸ ਸਮਝੌਤੇ ਨੂੰ 'ਧੋਖਾ' ਤੇ 'ਵਿਸ਼ਵਾਸਘਾਤ' ਵੀ ਆਖਿਆ।

ਸ੍ਰ. ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਨੂੰ 23 ਮਾਰਚ, 1931 ਨੂੰ ਲਾਹੌਰ ਵਿਚ ਸਵਾ ਸੱਤ ਵਜੇ ਸ਼ਾਮ ਦੇ ਹਨੇਰੇ ਵਿਚ ਫਾਂਸੀ ਤੇ ਲਟਕਾਇਆ ਗਿਆ। ਲਾਹੌਰ ਕੇਂਦਰੀ ਜੇਲ੍ਹ ਦੀ ਪਿਛਲੀ ਦੀਵਾਰ ਤੋੜ ਕੇ ਰਾਤ ਨੂੰ 11-30 ਵਜੇ ਸ਼ਹੀਦਾਂ ਦੀਆਂ ਦੇਹਾਂ ਫਿਰੋਜ਼ਪੁਰ ਦੇ ਨੇੜੇ ਗੰਡਾ ਸਿੰਘ ਵਾਲਾ ਦੇ ਪੁਲ ਤੇ ਸਤਲੁਜ ਕਿਨਾਰੇ ਪੈਟਰੌਲ ਪਾ ਕੇ ਅੱਧ-ਪਚੱਧੀਆਂ ਸਾੜ ਦਿੱਤੀਆਂ। ਸ਼ਹੀਦਾਂ ਦੇ 'ਫੁੱਲ' ਤੇ 'ਰਾਖ' ਕੁਝ ਤਾਂ ਦਰਿਆ ਵਿਚ ਰੋੜ੍ਹ ਦਿੱਤੀ ਗਈ ਪਰ ਕੁਝ ਅਸਥੀਆਂ ਹਫਲੇ ਹੋਏ ਕਰਮਚਾਰੀ ਦਰਿਆ ਵਿਚ ਰੋੜ੍ਹਨ 'ਚ ਅਸਫਲ ਰਹਿ ਗਏ। ਸ਼ਹਾਦਤ ਦੀ ਖ਼ਬਰ ਦੇਸ਼ ਵਿਚ ਜੰਗਲ ਦੀ ਅੱਗ ਵਾਂਗ ਫੈਲ ਗਈ ਸੀ। ਲਾਹੌਰ ਦੇ ਲੋਕਾਂ ਨੇ ਦਰਿਆ ਕਿਨਾਰੇ ਬਚੀਆਂ ਰਹੀਆਂ, ਅਸਥੀਆਂ ਦਾ ਜਲੂਸ ਲਾਹੌਰ ਵਿਚ ਪੂਰੇ ਰੋਹ ਨਾਲ 24 ਮਾਰਚ ਨੂੰ ਕੱਢਿਆ ਤੇ ਪੰਜਾਬ ਦੇ ਵੱਖ-ਵੱਖ ਸ਼ਹਿਰਾਂ ਵਿਚ ਮਾਤਮੀ ਸਭਾਵਾਂ ਵੀ ਕੀਤੀਆਂ ਗਈਆਂ ਤੇ ਰੋਸ ਮੁਜ਼ਾਹਰੇ ਵੀ ਕੀਤੇ ਗਏ।

ਲੋਕਾਂ ਦੀ ਮਨੋਂ-ਸਥਿਤੀ ਨੂੰ ਭਾਂਪਦਿਆਂ ਹੋਇਆਂ ਜਵਾਹਰ ਲਾਲ ਨਹਿਰੂ ਨੇ ਆਖਿਆ ਸੀ, "ਅਸੀਂ ਸਾਰੇ ਮਿਲ ਕੇ ਵੀ ਉਸ ਨੂੰ (ਭਗਤ ਸਿੰਘ) ਨਾ ਬਚਾ ਸਕੇ, ਜੋ ਸਾਨੂੰ ਬਹੁਤ ਹੀ ਅਜ਼ੀਜ਼ ਸੀ ਤੇ ਜਿਸ ਦੇ ਸ਼ਾਨਦਾਰ ਹੌਸਲੇ ਤੇ ਅਦੁਤੀ ਕੁਰਬਾਨੀ ਨੇ ਭਾਰਤ ਦੀ ਨੌਜਵਾਨ ਪੀੜ੍ਹੀ ਨੂੰ ਅਥਾਹ ਉਤਸ਼ਾਹ ਤੇ ਅਸੀਮ ਪ੍ਰੇਰਨਾ ਦਿੱਤੀ।" ਸਪੱਸ਼ਟ ਹੈ ਕਿ ਸ੍ਰ. ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੀ ਕੁਰਬਾਨੀ ਬਾਰੇ ਦੇਸ਼ ਦੇ ਕਰੋੜਾਂ ਲੋਕ ਇਸ ਤਰ੍ਹਾਂ ਹੀ ਸੋਚਦੇ ਸਨ।

ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਨੂੰ ਬਚਾਉਣ ਲਈ ਹਰ ਯਤਨ ਨਿਸਫਲ ਰਿਹਾ। ਮਹਾਤਮਾ ਗਾਂਧੀ ਦੀ ਭਰਪੂਰ ਆਲੋਚਨਾ ਹੋਈ। ਕਾਂਗਰਸ ਦੇ ਕਰਾਚੀ ਸਮਾਗਮ ਸਮੇਂ, ਜੋ 26 ਮਾਰਚ, 1931 ਨੂੰ ਹੋਇਆ, ਸ਼ਹੀਦਾਂ ਦੀਆਂ ਅਸਥੀਆਂ ਕਾਂਗਰਸ ਸੈਸ਼ਨ ਵਿਚ ਵੀ ਪਹੁੰਚ ਗਈਆਂ। ਗਾਂਧੀ ਜੀ ਦਾ ਕਰਾਚੀ ਪਹੁੰਚਣ ਤੇ ਕਾਲੀਆਂ ਝੰਡੀਆਂ ਨਾਲ ਸੁਆਗਤ ਕੀਤਾ ਗਿਆ। ਕਾਂਗਰਸੀਆਂ ਦਾ ਵੀ ਇਹੋ ਰੋਸ ਸੀ ਕਿ ਗਾਂਧੀ ਜੀ ਨੇ ਭਗਤ ਸਿੰਘ ਤੇ ਉਹਦੇ ਸਾਥੀਆਂ ਨੂੰ ਬਚਾਉਣ ਲਈ ਕੁਝ ਨਹੀਂ ਸੀ ਕੀਤਾ। ਗਾਂਧੀ ਜੀ ਨੇ 2 ਅਪ੍ਰੈਲ, 1931 ਨੂੰ ਆਪਣੇ ਅਖ਼ਬਾਰ "ਯੰਗ ਇੰਡੀਆ" ਵਿਚ ਆਪਣਾ ਪੱਖ ਸਪੱਸ਼ਟ ਕਰਦਿਆਂ ਕਿਹਾ "ਵਾਇਸਰਾਏ ਨੂੰ ਭਗਤ ਸਿੰਘ ਦੀ ਜ਼ਿੰਦਗੀ ਬਖਸ਼ਣ ਲਈ ਵਕਾਲਤ ਦਾ ਕੋਈ ਲਾਭ ਨਹੀਂ ਸੀ। ਤੁਸੀ ਕਹਿੰਦੇ ਹੋ ਕਿ ਮੈਂ ਹੋਰ ਜ਼ੋਰ ਦਿੰਦਾ, ਭਾਵ ਉਹਨਾਂ ਦੀ ਮੌਤ ਦੀ ਥਾਂ ਉਮਰ ਕੈਦ ਆਦਿ 'ਚ ਤਬਦੀਲੀ ਨੂੰ ਹੀ ਸਮਝੌਤੇ ਦੀ ਸ਼ਰਤ ਬਣਾਉਂਦਾ। ਇਸ ਤਰ੍ਹਾਂ ਨਹੀਂ ਕੀਤਾ ਜਾ ਸਕਦਾ ਸੀ ਤੇ ਅੰਗਰੇਜ਼ਾਂ ਨਾਲ ਕਾਂਗਰਸ ਦੇ ਸਮਝੌਤੇ ਤੋਂ ਪਿੱਛੋਂ ਹਟਣਾ ਵਿਸ਼ਵਾਸਘਾਤ ਹੁੰਦਾ।"[6] ਕਰਾਚੀ ਦੇ ਕਾਂਗਰਸ ਸੈਸ਼ਨ 'ਚ ਸ਼ਹੀਦਾਂ ਦੀ ਕੁਰਬਾਨੀ ਬਾਰੇ ਪਾਸ ਕੀਤੇ ਗਏ ਮਤੇ ਤੋਂ ਵੀ ਸਪੱਸ਼ਟ ਹੁੰਦਾ ਹੈ ਕਿ

*6. Young India, April 2, 1931*

ਨਰਮ-ਦਲ ਆਗੂ 'ਸ਼ਹੀਦਾਂ' ਦੀ ਜੁਝਾਰੂ ਨੀਤੀ ਨੂੰ ਪਸੰਦ ਨਹੀਂ ਸਨ ਕਰਦੇ ਤੇ ਉਹ ਗਾਂਧੀ ਜੀ ਦੀ ਅਹਿੰਸਾ ਦੇ ਜਾਲ ਵਿਚੋਂ ਨਿਕਲ ਨਾ ਸਕੇ। ਡਾ: ਪੀ. ਸੀਤਾਰਮਈਯਾ ਦਾ ਕਹਿਣਾ ਸਹੀ ਹੈ; "ਇਹ ਕਹਿਣਾ ਅਤਿਕਥਨੀ ਨਹੀਂ ਕਿ ਉਸ ਸਮੇਂ ਭਗਤ ਸਿੰਘ ਸਾਰੇ ਭਾਰਤ ਵਿਚ ਪ੍ਰਸਿੱਧ ਸੀ ਤੇ ਉਹ ਗਾਂਧੀ ਜੀ ਵਾਂਗ ਹਰਮਨ ਪਿਆਰਾ ਵੀ ਸੀ। ਕਰਾਚੀ ਕਾਂਗਰਸ ਸੈਸ਼ਨ ਵਿਚ ਸ਼ਹੀਦਾਂ ਦੀ ਪ੍ਰਸੰਸਾ ਦਾ ਮਤਾ ਸ਼ਾਇਦ ਇਸੇ ਕਾਰਨ ਸੀ। ਉਂਵ ਭਾਵੇਂ "ਅਹਿੰਸਾ-ਹਿੰਸਾ ਦੀ ਟੱਕਰ ਕਾਰਨ ਕਾਂਗਰਸੀ ਤੇ ਖਾਸ ਕਰਕੇ ਗਾਂਧੀ, ਭਗਤ ਸਿੰਘ ਤੇ ਉਹਦੇ ਸਾਥੀਆਂ ਨੂੰ ਬਚਾਉਣ ਲਈ ਹੋਰ ਕੁਝ ਨਹੀਂ ਸਨ ਕਰ ਸਕੇ। ਸ਼ਹੀਦਾਂ ਦੀ ਯਾਦਗਾਰ ਉਸਾਰਨ ਲਈ ਬਣਾਈ ਗਈ ਕਮੇਟੀ ਜਿਸ ਵਿਚ ਸੁਭਾਸ਼ ਚੰਦਰ ਬੋਸ, ਮੌਲਾਨਾ ਅਬੁਲ ਕਲਾਮ ਆਜ਼ਾਦ, ਡਾ: ਸੈਫੀਉਦੀਨ ਕਿਚਲੂ, ਡਾ: ਸਤਪਾਲ, ਕੇ.ਐਮ. ਮੁਨਸ਼ੀ ਆਦਿ ਕਈ ਉੱਘੇ ਨਾਮ ਸ਼ਾਮਿਲ ਸਨ,[7] ਆਪਣੇ ਆਰੰਭ ਤੋਂ ਪਹਿਲਾਂ ਹੀ ਸਾਹ ਤੋੜ ਗਈ। ਭਾਰਤ ਸਰਕਾਰ ਦੇ ਦਬਾਅ 'ਤੇ ਗਾਂਧੀ ਜੀ ਵਲੋਂ ਇਸ ਕਮੇਟੀ ਨਾਲ ਆਪਣਾ ਕੋਈ ਵਾਸਤਾ ਨਾ ਰੱਖਣ ਪ੍ਰਤੀ ਪੱਤਰ ਬੜਾ ਘਾਤਕ ਸਿੱਧ ਹੋਇਆ। ਇਹ ਲੁਕਾਇਆ ਨਹੀਂ ਜਾ ਸਕਦਾ ਕਿ ਸ: ਭਗਤ ਸਿੰਘ ਤੇ ਉਹਦੇ ਸਾਥੀਆਂ ਦੇ ਬਚਾਅ ਲਈ ਕਾਂਗਰਸ ਨੇ ਇਕ ਜਮਾਤ ਦੇ ਰੂਪ ਵਿਚ ਕੋਈ ਠੋਸ ਕੰਮ ਨਾ ਕੀਤਾ।

ਪਰ ਉਹਨਾਂ ਦੀ ਕੁਰਬਾਨੀ ਕਿਸੇ ਤਰ੍ਹਾਂ ਵੀ ਕਾਂਗਰਸੀ ਨੇਤਾਵਾਂ ਨਾਲੋਂ ਘੱਟ ਨਹੀਂ ਹੈ। ਸਮੁੱਚੀ ਜਨਤਾ ਤੇ ਨੇਤਾਵਾਂ ਵਲੋਂ ਅਖ਼ਬਾਰਾਂ ਆਦਿ ਵਿਚ ਜੋ ਦੇਸ਼-ਭਗਤਾਂ ਬਾਰੇ ਚਰਚਾ ਹੋਈ, ਉਸਨੇ ਸਿੱਧ ਕਰ ਦਿੱਤਾ ਸੀ ਕਿ ਭਗਤ ਸਿੰਘ ਗਾਂਧੀ ਜੀ ਦੀ ਤਰ੍ਹਾਂ ਲੋਕਾਂ ਦੀਆਂ ਨਜ਼ਰਾਂ ਵਿਚ ਉਚੇਰੇ ਕੱਦ-ਬੁੱਤ ਵਾਲਾ ਸੀ। 14 ਫਰਵਰੀ, 1931 ਨੂੰ ਪੰਡਿਤ ਮਦਨ ਮੋਹਨ ਮਾਲਵੀਆ ਦੀ ਭਾਰਤ ਦੇ ਗਵਰਨਰ ਜਨਰਲ ਨੂੰ ਤਾਰ ਰਾਹੀਂ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੀ ਸਜ਼ਾ ਬਾਰੇ ਰਹਿਮ ਦੀ ਬੇਨਤੀ ਦਾ ਇਹੋ ਉਦੇਸ਼ ਸੀ। ਲਹੌਰ 'ਚੋਂ ਨਿਕਲਦੇ "ਦੀ ਟ੍ਰਿਬਿਊਨ" ਨੇ ਸਾਫ ਲਿਖਿਆ "ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਦੀ ਮੌਤ ਦੀ ਸਜ਼ਾ ਨਾ ਘਟਾਉਣ ਦੀ ਭੁੱਲ ਆਪਣੇ ਆਕਾਰ ਤੇ ਗੰਭੀਰਤਾ ਪੱਖੋਂ ਭਾਰਤ ਦੀ ਅੰਗਰੇਜ਼ੀ ਸਰਕਾਰ ਦੀਆਂ ਵਰਤਮਾਨ ਸਾਲਾਂ ਵਿਚ ਕੀਤੀਆਂ ਸਭ ਗਲਤੀਆਂ ਨਾਲੋਂ ਵਡੇਰੀ ਹੈ। ਨਿਊਯਾਰਕ 'ਡੇਲੀ ਵਰਕਰ' ਨੇ ਤਾਂ ਇਸ ਨੂੰ ਬਹੁਤ ਹੀ ਵੱਡਾ 'ਖ਼ੂਨੀ ਕਾਂਡ' ਦੱਸਿਆ। ਭਗਤ ਸਿੰਘ ਦੇਸ਼ ਭਗਤਾਂ ਦਾ ਨਾਇਕ, ਇਨਕਲਾਬ ਦਾ ਚਿੰਨ੍ਹ ਤੇ ਕੌਮੀ ਅਣਖ ਦੇ ਪ੍ਰਤੀਕ ਵਜੋਂ ਇਤਿਹਾਸ ਦਾ ਅੰਗ ਬਣ ਗਿਆ ਤੇ ਕੌਮ ਦੇ ਸ਼ਹੀਦਾਂ ਦਾ ਗੌਰਵ। ਉਸ ਦੀ ਯਾਦਗਾਰ ਵਤਨ-ਪ੍ਰਸਤਾਂ ਦੀ ਯਾਦ ਦਾ ਤੀਰਥ ਹੈ। ਆਖਰ ਭਗਤ ਸਿੰਘ ਤੇ ਉਹਦੇ ਸਾਥੀਆਂ ਦਾ ਦੋਸ਼ ਕੀ ਸੀ ? ਦੇਸ਼-ਭਗਤੀ ਹੀ ਉਹਨਾਂ ਦਾ ਅਪਰਾਧ ਸੀ।

ਭਗਤ ਸਿੰਘ ਦੀ ਸ਼ਹਾਦਤ ਨੇ ਜੁਝਾਰੂਆਂ ਤਾਂ ਕੀ ਅਹਿੰਸਾਵਾਦੀ 'ਤੇ ਵੀ ਬੜਾ ਪ੍ਰਭਾਵ ਪਾਇਆ। ਉਸਦੇ ਨਾਮ ਦੇ ਚਰਚੇ ਘਰ-ਘਰ ਹੋਣ ਲੱਗੇ।[8] ਭਗਤ ਸਿੰਘ ਨੂੰ ਆਪਣੀ ਕੁਰਬਾਨੀ

*7. G.S. Deol, Sardar Bhagat Singh, p. 92*

*8. Bipin Chandra, India's Struggle for Independence p. 27*

ਬਾਰੇ ਕੋਈ ਭੁਲੇਖਾ ਨਹੀਂ ਸੀ। ਉਸਨੇ ਆਪਣੇ ਆਖਰੀ ਖਤ ਵਿਚ ਸੈਂਟਰਲ ਜੇਲ੍ਹ ਲਾਹੌਰ ਦੇ 14 ਨੰ: ਵਾਰਡ ਦੇ ਵਿਚ ਰਹਿਣ ਵਾਲੇ ਇਨਕਲਾਬੀਆਂ ਨੂੰ ਇੰਝ ਲਿਖਿਆ:

"ਮੇਰਾ ਨਾਂ ਹਿੰਦੁਸਤਾਨੀ ਇਨਕਲਾਬ ਦਾ ਨਿਸ਼ਾਨ ਬਣ ਚੁਕਿਆ ਹੈ ਅਤੇ ਇਨਕਲਾਬ ਪਸੰਦ ਪਾਰਟੀ ਦੇ ਆਦਰਸ਼ਾਂ ਅਤੇ ਕੁਰਬਾਨੀਆਂ ਨੇ ਮੈਨੂੰ ਬਹੁਤ ਉੱਚਿਆਂ ਕਰ ਦਿੱਤਾ ਹੈ। ਏਨਾ ਉੱਚਾ ਕਿ ਜਿਉਂਦਿਆ ਰਹਿਣ ਦੀ ਸੂਰਤ ਵਿਚ ਇਸ ਨਾਲੋਂ ਉੱਚਾ ਮੈਂ ਕਦੇ ਵੀ ਨਹੀਂ ਹੋ ਸਕਦਾ।

ਅੱਜ ਮੇਰੀਆਂ ਕਮਜ਼ੋਰੀਆਂ ਲੋਕਾਂ ਸਾਹਮਣੇ ਨਹੀਂ ਹਨ। ਜੇ ਮੈਂ ਫਾਂਸੀ ਤੋਂ ਬਚ ਗਿਆ ਤਾਂ ਉਹ ਜ਼ਾਹਿਰ ਹੋ ਜਾਣਗੀਆਂ ਅਤੇ ਇਨਕਲਾਬ ਦਾ ਨਿਸ਼ਾਨ ਮੱਧਮ ਪੈ ਜਾਏਗਾ ਜਾਂ ਸ਼ਾਇਦ ਮਿਟ ਜਾਵੇ। ਪਰ ਮੇਰੇ ਦਲੇਰੀ ਭਰੇ ਢੰਗ ਨਾਲ ਹੱਸਦਿਆਂ-ਹੱਸਦਿਆਂ ਫਾਂਸੀ ਚੜ੍ਹਨ ਦੀ ਸੂਰਤ ਵਿਚ ਹਿੰਦੁਸਤਾਨੀ ਮਾਵਾਂ ਆਪਣਿਆਂ ਬੱਚਿਆਂ ਦੇ ਭਗਤ ਸਿੰਘ ਬਣਨ ਦੀ ਆਰਜ਼ੂ ਕਰਿਆ ਕਰਨਗੀਆਂ ਅਤੇ ਦੇਸ਼ ਦੀ ਆਜ਼ਾਦੀ ਲਈ ਕੁਰਬਾਨ ਹੋਣ ਵਾਲਿਆਂ ਦੀ ਗਿਣਤੀ ਏਨੀ ਵੱਧ ਜਾਏਗੀ ਕਿ ਇਨਕਲਾਬ ਨੂੰ ਰੋਕਣਾ ਸਾਮਰਾਜਵਾਦ ਦੀਆਂ ਸਭ ਸ਼ੈਤਾਨੀ ਤਾਕਤਾਂ ਦੇ ਵੱਸ ਦੀ ਗੱਲ ਨਹੀਂ ਰਹੇਗੀ।----ਮੈਥੋਂ ਵੱਧ ਖੁਸ਼ ਕਿਸਮਤ ਕੌਣ ਹੋਵੇਗਾ ? ਮੈਨੂੰ ਅੱਜ ਕੱਲ ਆਪਣੇ ਆਪ ਉੱਤੇ ਬਹੁਤ ਨਾਜ਼ ਹੈ।"[9]

22 ਮਾਰਚ, 1931 ਈ: ਨੂੰ ਭਗਤ ਸਿੰਘ ਦਾ ਇਹ ਵਿਚਾਰ ਉਸ ਦੀ ਚੜ੍ਹਦੀ ਕਲਾ ਦਾ ਪ੍ਰਮਾਣ ਹੈ ਤੇ ਉਸਦੇ ਸਿੱਖੀ ਅਸਲੇ ਦੀ ਸਹੀ ਪਛਾਣ ਹੈ ਜਿਸ ਸਦਕਾ ਆਦਮੀ ਮੌਤ ਨੂੰ ਵੀ ਟਿੱਚਰਾਂ ਕਰ ਸਕਦਾ ਹੈ। ਇਹ ਇੱਛਾ ਨਾਲ ਦਿੱਤੀ ਕੁਰਬਾਨੀ ਸ਼ਹਾਦਤ ਦੇ ਸਿੱਖੀ ਸੰਕਲਪ ਦੇ ਬਹੁਤ ਨੇੜੇ ਹੈ। ਭਗਤ ਸਿੰਘ ਉੱਪਰ ਆਉਣ ਵਾਲੀਆਂ ਪੀੜ੍ਹੀਆਂ ਸਦਾ ਮਾਣ ਕਰਿਆ ਕਰਨਗੀਆਂ।



*9. ਜਗਮੋਹਨ ਸਿੰਘ (ਸੰਪਾਦਕ), ਸ਼ਹੀਦ ਭਗਤ ਸਿੰਘ ਤੇ ਉਹਦੇ ਸਾਥੀਆਂ ਦੀਆਂ ਲਿਖਤਾਂ, ਪੰਨਾ 371*

# ਸ਼ਹੀਦ ਸੇਵਾ ਸਿੰਘ ਠੀਕਰੀਵਾਲਾ

ਸੇਵਾ ਸਿੰਘ ਦਾ ਜਨਮ ਪਟਿਆਲਾ ਦਰਬਾਰ ਦੇ ਇਕ ਅਮੀਰ ਅਹਿਲਕਾਰ ਸਰਦਾਰ ਦੇਵਾ ਸਿੰਘ ਦੇ ਘਰ 1878 ਈ: (ਬਿਕ੍ਰਮੀ ਸੰਮਤ 1935, ਨੌਂ ਭਾਦੋਂ) ਨੂੰ ਅਗਸਤ ਮਹੀਨੇ ਪਟਿਆਲਾ ਰਿਆਸਤ ਦੇ ਮਸ਼ਹੂਰ ਪਿੰਡ ਠੀਕਰੀਵਾਲਾ ਵਿਚ ਹੋਇਆ।[1]

ਆਪ ਦੇ ਦੋ ਵਿਆਹ ਹੋਏ। ਪਹਿਲੀ ਸ਼ਾਦੀ 13 ਸਾਲ ਦੀ ਉਮਰ ਵਿਚ ਭੱਟੀਆ ਪਿੰਡ ਦੇ ਰਈਸ ਘਰਾਣੇ ਵਿਚ ਬੀਬੀ ਕਰਤਾਰ ਕੌਰ ਨਾਲ ਤੇ ਦੂਜੀ ਕਾਤਰੋਂ ਪਿੰਡ ਦੇ ਅਮੀਰ ਘਰਾਣੇ ਦੀ ਬੀਬੀ ਭਗਵਾਨ ਕੌਰ ਨਾਲ ਹੋਈ। ਭਗਵਾਨ ਕੌਰ ਦੀ ਕੁੱਖ ਵਿਚੋਂ ਇਕ ਲੜਕੀ ਗੁਰਚਰਨ ਕੌਰ ਹੋਈ ਜੋ ਹਰਚੰਦ ਸਿੰਘ ਜੇਜੀ ਦੇ ਲੜਕੇ ਵਜ਼ੀਰ ਸਿੰਘ ਨਾਲ ਵਿਆਹੀ ਹੋਈ ਸੀ। ਇਹ ਜ਼ਮਾਨੇ ਦੀ ਖੇਡ ਹੀ ਹੈ ਕਿ ਜਿਸ ਮਹਾਰਾਜਾ ਪਟਿਆਲਾ ਨੇ ਸਰਦਾਰ ਹਰਚੰਦ ਸਿੰਘ ਜੇਜੀ ਤੇ ਉਹਨਾਂ ਦੇ ਕੁੜਮ ਨੂੰ ਜੇਲ੍ਹ ਵਿਚ ਰੱਖਿਆ, ਉਹੀ ਮਹਾਰਾਜਾ ਅੱਗੋਂ ਸਰਦਾਰ ਠੀਕਰੀਵਾਲੇ ਦੇ ਕੁੜਮ ਤੇ ਸਰਦਾਰ ਜੇਜੀ ਦੀ ਲੜਕੀ ਦੀ ਪੋਤਰੀ ਮਹਿੰਦਰ ਕੌਰ ਦਾ ਸਹੁਰਾ ਬਣਿਆ। ਇਹ ਮਹਾਰਾਣੀ ਮਹਿੰਦਰ ਕੌਰ ਮਹਾਰਾਜਾ ਭੁਪਿੰਦਰ ਸਿੰਘ ਦੇ ਲੜਕੇ ਯਾਦਵਿੰਦਰ ਸਿੰਘ ਨੂੰ ਵਿਆਹੀ ਹੋਈ ਸੀ। ਪਰ ਇਹ ਸਭ ਮਗਰੋਂ ਦੀਆਂ ਗੱਲਾਂ ਹਨ। ਮਹਾਰਾਜਾ ਭੁਪਿੰਦਰ ਸਿੰਘ ਸਮੇਂ ਜੇਜੀ ਸਾਹਿਬ ਅੰਮ੍ਰਿਤਸਰ ਵਿਚ ਜਲਾਵਤਨ ਰਹੇ। ਉਹਨਾਂ ਦਿਨਾਂ ਵਿਚ ਹੀ ਸ੍ਰ: ਸੇਵਾ ਸਿੰਘ ਠੀਕਰੀਵਾਲਾ ਤੇ ਸਰਦਾਰ ਹਰਚੰਦ ਸਿੰਘ ਜੇਜੀ ਦੀ ਰਿਸ਼ਤੇਦਾਰੀ ਕਾਇਮ ਹੋਈ। ਸਰਦਾਰ ਸੇਵਾ ਸਿੰਘ ਦਾ ਆਮ ਜਨਤਾ ਨਾਲ ਪਿਆਰ ਸਿੰਘ ਸਭਾ ਲਹਿਰ ਸਮੇਂ ਜਾਗਿਆ। ਪਹਿਲਾਂ ਆਪ ਸਮਾਜਿਕ ਤੇ ਵਿਦਿਅਕ ਕੰਮਾਂ ਵਿਚ ਦਿਲਚਸਪੀ ਲੈਂਦੇ ਸਨ। ਅਕਾਲੀ ਲਹਿਰ ਸਮੇਂ ਸਰਦਾਰ ਸੇਵਾ ਸਿੰਘ ਇਲਾਕੇ ਦੇ ਮੁਖੀ ਸਿੱਖਾਂ ਵਿਚ ਗਿਣੇ ਜਾਣ ਲੱਗੇ। 1921 ਈ: ਵਿਚ ਨਨਕਾਣਾ ਸਾਹਿਬ ਦੇ ਸਾਕੇ ਪਿਛੋਂ ਆਪ ਅੰਗਰੇਜ਼ੀ ਸਰਕਾਰ ਵਿਰੁੱਧ ਹੋਰ ਸਰਗਰਮ ਹੋਏ। ਜਦੋਂ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਨੂੰ ਜਲਾਵਤਨ ਕਰ ਦਿੱਤਾ ਗਿਆ ਤਾਂ ਉਹ ਮਹਾਰਾਜਾ ਨਾਭਾ ਦੀ ਹਮਾਇਤ 'ਤੇ ਆ ਗਏ। ਆਪ ਪਟਿਆਲਾ ਦਰਬਾਰ ਦੇ ਸਿਹਤ ਮਹਿਕਮੇ ਵਿਚ ਭਾਵੇਂ ਕੰਮ ਕਰਦੇ ਸਨ ਪਰ ਉਹ ਅੰਗਰੇਜ਼ ਸਰਕਾਰ ਦੇ ਕੰਮਾਂ ਦੇ ਵਿਰੁੱਧ ਸਨ। ਮਹਾਰਾਜਾ

1. *ਰੂਪ ਸਿੰਘ ਸੰਪਾਦਕ; ਸਿੱਖ ਸਖਸ਼ੀਅਤਾਂ, ਪੰਨਾ 244 ਵਿਚ ਜਨਮ ਦਾ ਸਾਲ ਵਿਚ ਡਾ: ਬਲਕਾਰ ਸਿੰਘ ਨੇ 1882 ਲਿਖਿਆ ਹੈ, ਜੋ ਠੀਕ ਨਹੀਂ। ਵੇਖੋ, ਗੁਰਮੁਖ ਸਿੰਘ ਮੁਸਾਫਿਰ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 52. ਉਂਞ ਉਨ੍ਹਾਂ ਦੇ ਜੀਵਨੀ ਲੇਖਕ ਪ੍ਰਿੰ: ਗੁਰਚਰਨ ਸਿੰਘ ਨੇ 'ਜੀਵਨੀ ਸਰਦਾਰ ਸੇਵਾ ਸਿੰਘ ਠੀਕਰੀਵਾਲਾ ਦੇ ਪੰਨੇ 124–126 ਵਿਚ ਜਨਮ ਸਾਲ 1882 ਈ: ਹੀ ਦਿੱਤਾ ਹੈ।*

ਭੁਪਿੰਦਰ ਸਿੰਘ ਨੇ ਆਪ ਨੂੰ ਮਹਾਰਾਜਾ ਨਾਭਾ ਦਾ ਸਾਥ ਛੱਡਣ ਲਈ ਆਖਿਆ ਤਾਂ ਉਹਨਾਂ ਨੇ ਮਹਾਰਾਜਾ ਪਟਿਆਲਾ ਨੂੰ ਉਪਦੇਸ਼ ਦੇਣਾ ਸ਼ੁਰੂ ਕਰ ਦਿੱਤਾ ਤੇ ਕਿਹਾ ਕਿ ਤੁਹਾਡਾ ਫੂਲਕੀਆਂ ਖਾਨਦਾਨ ਦਾ ਮਹਾਰਾਜਾ ਜਲਾਵਤਨ ਕਰ ਦਿੱਤਾ ਗਿਆ ਹੈ, ਤੁਹਾਨੂੰ ਉਹਨਾਂ ਦਾ ਪੱਖ ਲੈਣਾ ਚਾਹੀਦਾ ਹੈ। ਇਸ ਤੇ ਉਸ ਨੂੰ ਗ੍ਰਿਫ਼ਤਾਰ ਕਰਕੇ ਜੇਲ੍ਹ ਭੇਜ ਦਿੱਤਾ ਗਿਆ।[2] ਅਕਾਲੀ ਲਹਿਰ ਵਿਚ ਪਹਿਲਾਂ ਹੀ ਬਹੁਤ ਸਾਰੇ ਸਿੱਖ ਲੀਡਰ ਜੇਲ੍ਹਾਂ ਵਿਚ ਸਨ। ਸਿੱਖ ਮੁਖੀਆਂ ਵਿਰੁੱਧ ਇਹ ਪਹਿਲਾ ਸਾਜ਼ਿਸ਼ ਕੇਸ ਸੀ। ਅਖੀਰ ਸਰਕਾਰ ਨੂੰ ਗੁਰਦੁਆਰਾ ਐਕਟ ਬਣਾਉਣਾ ਪਿਆ। ਪਰ ਪੰਜਾਬ ਦੇ ਗਵਰਨਰ ਸਰ ਮੈਲਕਮ ਹੇਲੀ ਨੇ ਰਿਹਾਈ ਲਈ ਇਹ ਸ਼ਰਤ ਲਗਾ ਦਿੱਤੀ ਕਿ ਜੋ ਆਗੂ ਗੁਰਦੁਆਰਾ ਐਕਟ ਮੰਨਣਾ ਪ੍ਰਵਾਨ ਕਰੇਗਾ ਉਸ ਨੂੰ ਹੀ ਰਿਹਾ ਕੀਤਾ ਜਾਵੇਗਾ। ਦੋ ਧੜੇ ਬਣ ਗਏ। ਲਿਖ ਕੇ ਦੇਣ ਵਾਲਿਆਂ ਦੇ ਆਗੂ ਸਨ- ਸਰਦਾਰ ਬਹਾਦਰ ਮਹਿਤਾਬ ਸਿੰਘ ਤੇ ਨਾ ਲਿਖ ਕੇ ਦੇਣ ਵਾਲਿਆਂ ਦੇ ਆਗੂ ਸਨ- ਸ: ਤੇਜਾ ਸਿੰਘ ਸਮੁੰਦਰੀ। ਦੂਸਰਾ ਧੜਾ ਜੋ ਅੰਦਰ ਰਹਿ ਗਿਆ, ਸੇਵਾ ਸਿੰਘ ਠੀਕਰੀਵਾਲਾ ਉਹਨਾਂ ਵਿਚ ਹੀ ਸਨ। 1926 ਈ: ਵਿਚ ਦੂਸਰੇ ਧੜੇ ਵਾਲਿਆਂ ਨੂੰ ਵੀ ਰਿਹਾ ਕਰ ਦਿੱਤਾ ਗਿਆ। ਸਰਦਾਰ ਸੇਵਾ ਸਿੰਘ ਠੀਕਰੀਵਾਲਾ ਵੀ ਰਿਹਾ ਤਾਂ ਕਰ ਦਿੱਤੇ ਗਏ ਪਰ ਉਨ੍ਹਾਂ ਨੂੰ ਲਾਹੌਰ ਕਿਲ੍ਹੇ 'ਚੋਂ ਨਿਕਲਦਿਆਂ ਹੀ ਗ੍ਰਿਫ਼ਤਾਰ ਕਰ ਲਿਆ ਗਿਆ।

ਸ: ਸੇਵਾ ਸਿੰਘ ਅਕਾਲੀ ਆਗੂਆਂ ਵਿਚ ਬਹੁਤ ਹਰਮਨ ਪਿਆਰੇ ਸਨ। 1927 ਈ: ਵਿਚ ਉਹਨਾਂ ਦੀ ਰਿਹਾਈ ਲਈ ਠੀਕਰੀਵਾਲੇ ਦੀਵਾਨ ਰੱਖਿਆ ਗਿਆ। ਅਕਾਲੀ ਆਗੂ ਬਾਬਾ ਖੜਕ ਸਿੰਘ ਗੁਰਮੁਖ ਸਿੰਘ ਮੁਸਾਫਿਰ ਕ੍ਰਮਵਾਰ ਅਕਾਲੀ ਦਲ ਦੇ ਪ੍ਰਧਾਨ ਤੇ ਸਕੱਤਰ ਦੇ ਰੂਪ ਵਿਚ ਠੀਕਰੀਵਾਲੇ ਪਹੁੰਚੇ। ਸਰਕਾਰ ਨੇ ਅਕਾਲੀ ਆਗੂਆਂ ਨੂੰ ਤਾਂ ਕੁਝ ਨਾ ਕਿਹਾ ਪਰ ਅਕਾਲੀ ਲੀਡਰਾਂ ਦੀ ਸੇਵਾ ਕਰਨ ਵਾਲਿਆਂ ਨੂੰ ਬਹੁਤ ਤੰਗ ਪ੍ਰੇਸ਼ਾਨ ਕੀਤਾ। ਸਰਦਾਰ ਸੇਵਾ ਸਿੰਘ ਠੀਕਰੀਵਾਲਾ ਜੇਲ੍ਹ ਅੰਦਰ ਕਰਮਚਾਰੀਆਂ ਦੀਆਂ ਜ਼ਿਆਦਤੀਆਂ ਕਾਰਨ ਭੁੱਖ ਹੜਤਾਲ ਰਖ ਦਿੱਤੀ। ਜਦ ਹਾਲਤ ਵਿਗੜ ਗਈ ਤਾਂ ਉਹਨਾਂ ਨੂੰ 24 ਅਗਸਤ, 1928 ਨੂੰ ਰਿਹਾ ਕਰ ਦਿੱਤਾ ਗਿਆ।

ਆਪ ਅਕਾਲੀਆਂ, ਕਾਂਗਰਸੀਆਂ ਤੇ ਪਰਜਾ ਮੰਡਲੀਆਂ, ਸਭ ਵਿਚ ਹੀ ਹਰਮਨ ਪਿਆਰੇ ਸਨ। ਆਪ ਛੇ ਸਾਲ ਜੇਲ੍ਹ ਵਿਚ ਰਹੇ। ਇਹਨਾਂ ਦੀ ਗੈਰ ਹਾਜ਼ਰੀ ਵਿਚ ਹੀ ਉਹਨਾਂ ਨੂੰ ਪਟਿਆਲਾ ਪਰਜਾ ਮੰਡਲ, ਪੰਜਾਬ ਪਰਜਾ ਮੰਡਲ ਤੇ ਪਟਿਆਲਾ ਅਕਾਲੀ ਜੱਥਾ ਦਾ ਪ੍ਰਧਾਨ ਚੁਣ ਲਿਆ ਗਿਆ। ਆਪ ਦੀ ਗੈਰ-ਹਾਜ਼ਰੀ ਵਿਚ ਹੀ ਆਪ ਨੂੰ ਅਕਾਲ ਕਾਲਜ ਮਸਤੂਆਣਾ ਦੇ ਪ੍ਰਧਾਨ ਚੁਣ ਲਿਆ ਗਿਆ।

ਉਹ ਮਾਲਵਾ ਵਿਚ ਅਕਾਲੀਆਂ ਦੇ ਪਹਿਲੇ ਸਥਾਪਿਤ ਲੀਡਰ ਸਨ। ਉਹ 1921 ਈ: ਵਿਚ ਅਕਾਲੀ ਦਲ ਦੇ ਮੀਤ ਪ੍ਰਧਾਨ ਬਣੇ। ਫਿਰ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

*2. ਗੁਰਮੁਖ ਸਿੰਘ ਮੁਸਾਫਿਰ, 20ਵੀਂ ਸਦੀ ਦੇ ਸ਼ਹੀਦ, ਪੰਨਾ 53*

ਦੇ ਐਗਜ਼ੈਕਟਿਵ ਕਮੇਟੀ ਦੇ ਮੈਂਬਰ ਵੀ ਰਹੇ। ਪੰਜਾਬ ਰਿਆਸਤੀ ਪਰਜਾ ਮੰਡਲ ਦੇ ਪ੍ਰਧਾਨ ਅਤੇ ਵਰਕਿੰਗ ਮੈਂਬਰ ਆਲ ਇੰਡੀਆ ਪੀਪਲਜ਼ ਕਾਨਫਰੰਸ ਵੀ ਰਹੇ। ਉਹ ਰੋਜ਼ਾਨਾ ਕੌਮੀ ਦਰਦ ਅੰਮ੍ਰਿਤਸਰ, ਵੀਕਲੀ ਰਿਆਸਤੀ ਦੁਨੀਆਂ ਲਾਹੌਰ ਤੇ ਦੇਸ਼ ਦਰਦੀ ਅੰਮ੍ਰਿਤਸਰ ਦੇ ਜਨਮ-ਦਾਤਾ ਸਨ।

ਆਪ ਦਾ ਸਿੱਖੀ ਪ੍ਰੇਮ 1911 ਈ: ਤੋਂ ਹੀ ਸ਼ੁਰੂ ਹੋ ਗਿਆ ਸੀ। ਪਹਿਲਾ ਦੀਵਾਨ ਠੀਕਰੀਵਾਲੇ ਕਰਕੇ ਅੰਮ੍ਰਿਤ ਪ੍ਰਚਾਰ ਦਾ ਰੌਂ ਚਲਾਇਆ। 1912 ਈ: ਵਿਚ ਗੁਰਦੁਆਰਾ ਠੀਕਰੀਵਾਲਾ ਦਾ ਨੀਂਹ ਪੱਥਰ ਰੱਖਿਆ। 1921 ਈ: ਵਿਚ ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਪਿਛੋਂ ਪੰਥਕ ਮੈਦਾਨ ਵਿਚ ਨਿੱਤਰੇ। ਅਕਾਲੀ ਜੱਥਾ ਰਿਆਸਤ ਪਟਿਆਲਾ ਕਾਇਮ ਕਰਕੇ ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸੰਬੰਧ ਜੋੜਿਆ ਤੇ ਗੁਰਦੁਆਰਾ ਸੁਧਾਰ ਹਿੱਤ ਕੁਰਬਾਨੀਆਂ ਦਿੱਤੀਆਂ।

ਅਕਾਲੀ ਲਹਿਰ ਵਿਚ ਹਿੱਸਾ ਲੈਣ ਕਾਰਨ ਪਟਿਆਲਾ ਦਰਬਾਰ ਨਾਲ ਖੜਕ ਪਈ। ਮਹਾਰਾਜਾ ਨਾਭਾ ਦੀ ਜਲਾਵਤਨੀ ਦਾ ਵਿਰੋਧ ਕਰਨ ਲਈ 1923 ਈ: ਵਿਚ ਹੋਰ ਅਕਾਲੀ ਲੀਡਰਾਂ ਨਾਲ ਤਿੰਨ ਸਾਲ ਬਗਾਵਤ ਦਾ ਇਲਜ਼ਾਮ ਲਾ ਕੇ ਨਜ਼ਰ ਬੰਦ ਕੀਤੇ ਗਏ। ਫਿਰ ਰਿਹਾਈ ਪਿਛੋਂ ਸਾਢੇ ਤਿੰਨ ਸਾਲ ਲਈ ਪਟਿਆਲਾ ਜੇਲ੍ਹ ਵਿਚ ਨਜ਼ਰਬੰਦ ਕੀਤੇ ਗਏ। ਫਿਰ 1930, 1931, 1932 ਤੇ 1933 ਈ: ਵਿਚ ਕਿਸੇ ਨਾ ਕਿਸੇ ਜੁਰਮ ਵਿਚ ਗ੍ਰਿਫ਼ਤਾਰ ਕਰਕੇ ਜੇਲ੍ਹਾਂ ਵਿਚ ਹੀ ਬੰਦ ਰੱਖੇ ਗਏ।

1930 ਈ: ਵਿਚ 12 ਅਕਤੂਬਰ ਨੂੰ ਲੁਧਿਆਣੇ ਸ਼ਹਿਰ ਵਿਚ ਪਰਜਾ ਮੰਡਲ ਦਾ ਇਕ ਇਤਿਹਾਸਕ ਸਮਾਗਮ ਹੋਇਆ। ਇਸ ਸਮਾਗਮ ਦੇ ਸੁਆਗਤੀ ਪ੍ਰਧਾਨ ਸਰਦਾਰ ਸੇਵਾ ਸਿੰਘ ਠੀਕਰੀਵਾਲਾ ਸਨ। ਸੁਆਗਤੀ ਭਾਸ਼ਨ ਵਿਚ ਦੇਸੀ ਹੁਕਮਰਾਨਾਂ ਦੇ ਜ਼ੁਲਮਾਂ ਦੀ ਕਥਾ ਦਾ ਰਾਜਿਆਂ ਉਪਰ ਡਾਢਾ ਕਰਾਰਾ ਵਾਰ ਸੀ। ਮਹਾਰਾਜਾ ਪਟਿਆਲਾ ਉਸ ਸਮੇਂ ਗੋਲਮੇਜ਼ ਕਾਨਫਰੰਸ ਲਈ ਲੰਡਨ ਜਾ ਚੁੱਕਾ ਸੀ। ਲੁਧਿਆਣੇ ਤੋਂ ਜਾਂਦਿਆਂ ਪਟਿਆਲਾ ਪੁਲੀਸ ਨੇ ਫੜ ਲਿਆ[3]। 6 ਸਾਲ ਦੀ ਕੈਦ ਦੀ ਸਜ਼ਾ ਹੋਈ ਭਾਵੇਂ ਰਿਹਾਈ ਚਾਰ ਮਹੀਨੇ ਪਿਛੋਂ ਕਰ ਦਿੱਤੀ ਗਈ।

1931 ਨੂੰ ਜੀਂਦ ਦੇ ਗੁਰਦੁਆਰੇ ਵਿਚ ਦੀਵਾਨ ਰਖਿਆ ਗਿਆ। ਪੁਲੀਸ ਵਲੋਂ ਰੁਕਾਵਟਾਂ ਪਾਈਆਂ ਗਈਆਂ। ਸਰਦਾਰ ਸੇਵਾ ਸਿੰਘ ਠੀਕਰੀਵਾਲਾ ਵੀ ਉਥੇ ਪੁੱਜੇ ਹੋਏ ਸਨ। ਪੁਲੀਸ ਨੇ ਜਲਸਾ ਰੋਕਣ ਲਈ ਗੁਰਦੁਆਰੇ ਨੂੰ ਜੰਦਰੇ ਲਾ ਦਿੱਤੇ। ਸਰਦਾਰ ਸੇਵਾ ਸਿੰਘ ਨੂੰ ਗ੍ਰਿਫ਼ਤਾਰ ਕਰਕੇ ਵੱਖਰਾ ਲੈ ਗਏ। ਇਥੇ ਇਕ ਤਕੜਾ ਮੋਰਚਾ ਲੱਗ ਗਿਆ। ਪੁਲੀਸ ਦੇ ਟਰੱਕ ਸਿੰਘਾਂ ਨੂੰ ਲੈ ਜਾਂਦੇ, ਤੇ ਉਹ ਫਿਰ ਦੂਣੇ ਚੌਣੇ ਹੋ ਕੇ ਆ ਜਾਂਦੇ। ਆਖਰ ਡਾਕਟਰ ਬਿਹਾਰੀ ਲਾਲ ਚੀਫ ਮਨਿਸਟਰ ਸੰਗਰੂਰ ਨੂੰ ਝੁਕਣਾ ਪਿਆ। ਇਸ ਸਮੇਂ ਸਰਦਾਰ ਸੇਵਾ ਸਿੰਘ 4 ਮਹੀਨੇ ਜੇਲ੍ਹ 'ਚ

3. *ਉਹੀ, ਪੰਨਾ 55*

ਨਜ਼ਰਬੰਦ ਰਹੇ। ਗੁਰਦੁਆਰਾ ਖੁਲ੍ਹ ਜਾਣ 'ਤੇ ਅਖੰਡ ਪਾਠ ਦਾ ਭੋਗ ਪਾਇਆ ਗਿਆ ਤੇ ਆਪ ਨੂੰ ਰਿਹਾਈ ਮਿਲੀ।

ਕੁਠਾਲਾ ਪਿੰਡ ਵਿਚ 17 ਜੁਲਾਈ, 1927 ਨੂੰ ਕਿਸਾਨਾਂ ਦੇ ਇਕ ਇਕੱਠ 'ਤੇ ਗੋਲੀ ਚਲਾਈ ਗਈ। 16 ਜੁਲਾਈ, 1932 ਨੂੰ ਜਦੋਂ ਕੁਠਾਲਾ ਦੇ ਸਾਕੇ ਨੂੰ ਮਨਾਉਣ ਦੀ ਤਿਆਰੀ ਹੋ ਰਹੀ ਸੀ ਤਾਂ ਸਰਦਾਰ ਸੇਵਾ ਸਿੰਘ ਨੂੰ ਮਲੇਰਕੋਟਲਾ ਦੀ ਹਕੂਮਤ ਵਲੋਂ ਫੜ ਲਿਆ ਗਿਆ। ਇਸ ਵਾਰ ਆਪ ਤਿੰਨ ਮਹੀਨੇ ਜੇਲ੍ਹ ਵਿਚ ਰਿਹੇ।

15 ਮਈ 1932 ਨੂੰ ਖੁਡਿਆਲਾ ਅਕਾਲੀ ਕਾਨਫਰੰਸ ਵਿਚ ਆਪ ਨੇ ਪ੍ਰਧਾਨਗੀ ਕਰਦਿਆਂ ਧੜੱਲੇਦਾਰ ਤਕਰੀਰ ਕੀਤੀ। ਅਪ੍ਰੈਲ 1933 ਵਿਚ ਪਰਜਾ ਮੰਡਲ ਦੀ ਦਿੱਲੀ ਵਿਚ ਹੋਈ ਚੌਥੀ ਕਾਨਫਰੰਸ ਵਿਚ ਹਿੱਸਾ ਲਿਆ। ਇਸ ਪਿਛੋਂ ਰਿਆਸਤੀ ਆਗੂਆਂ ਦਾ ਇਕ ਇਕੱਠ ਅੰਮ੍ਰਿਤਸਰ ਵਿਚ ਹੋਇਆ ਤਾਂ ਜੋ ਲਾਹੌਰ ਪੁਲੀਟੀਕਲ ਏਜੰਟ ਪਾਸ ਜਲੂਸਾਂ ਦੀ ਸ਼ਕਲ ਵਿਚ ਜੱਥੇ ਭੇਜੇ ਜਾਣ। ਫਲਸਰੂਪ 7 ਜੁਲਾਈ, 1933 ਨੂੰ ਆਪ ਨੂੰ ਪੰਜਾਬ ਸਰਕਾਰ ਵਲੋਂ 24 ਘੰਟਿਆਂ ਅੰਦਰ ਅੰਮ੍ਰਿਤਸਰ ਨੂੰ ਛੱਡ ਦੇਣ ਦਾ ਹੁਕਮ ਹੋ ਗਿਆ। ਦੋ ਮਹੀਨੇ ਲਈ ਲਾਹੌਰ ਤੇ ਅੰਮ੍ਰਿਤਸਰ ਆਉਣ 'ਤੇ ਰੋਕ ਲਾ ਦਿੱਤੀ ਗਈ। ਰਿਆਸਤੀ ਪਰਜਾ ਮੰਡਲ ਦੇ ਮੋਰਚੇ ਦੀ ਤਿਆਰੀ ਲਈ 21 ਅਗਸਤ, 1933 ਨੂੰ ਅੰਤਰਿੰਗ ਕਮੇਟੀ ਦੀ ਮੀਟਿੰਗ ਆਪ ਦੀ ਪ੍ਰਧਾਨਗੀ ਹੇਠ ਹੋਈ। ਆਪ ਮੀਟਿੰਗ ਪਿਛੋਂ ਜਦੋਂ ਠੀਕਰੀਵਾਲਾ ਪੁੱਜੇ ਤਾਂ ਆਪ ਨੂੰ ਆਪਣੀ ਹਵੇਲੀ ਵਿਚ 25 ਅਗਸਤ, 1933 ਵਾਲੇ ਦਿਨ ਗ੍ਰਿਫ਼ਤਾਰ ਕਰ ਲਿਆ ਗਿਆ। ਆਪ ਉਪਰ ਖੁਡਿਆਲਾ ਕਾਨਫਰੰਸ ਵਿਚ ਤਕਰੀਰ ਕਰਨ, ਮਹਾਰਾਜਾ ਪਟਿਆਲਾ ਵਿਰੁਧ ਕਾਰਵਾਈਆਂ ਕਰਨ ਕਰਕੇ 8 ਸਾਲ ਕੈਦ ਤੇ ਜੁਰਮਾਨਾ 10 ਹਜ਼ਾਰ ਰੁਪਏ ਕੀਤਾ ਗਿਆ। ਆਪ ਨੇ ਜੇਲ੍ਹ ਵਿਚ ਭੈੜੇ ਸਲੂਕ ਕਾਰਨ ਭੁੱਖ ਹੜਤਾਲ ਕਰ ਦਿੱਤੀ। ਉਕਤ ਕੈਦ ਵਿਚੋਂ ਹਾਲਾਂ ਡੇਢ ਸਾਲ ਹੀ ਕੱਟੀ ਸੀ ਉਸ ਪਿੱਛੋਂ 9 ਮਹੀਨੇ ਦੀ ਲੰਬੀ ਤੇ ਕਰੜੀ ਭੁੱਖ ਹੜਤਾਲ ਵਿਚ ਪਟਿਆਲਾ ਸੈਂਟਰਲ ਜੇਲ੍ਹ ਦੇ ਘੁਮਿਆਰ ਹਾਤੇ ਦੀ ਹਨੇਰੀ ਕੋਠੜੀ ਅੰਦਰ ਅਨੇਕਾਂ ਤਸੀਹਿਆਂ ਤੇ ਕੱਸ਼ਟਾਂ ਨਾਲ 20 ਜਨਵਰੀ, 1935 ਨੂੰ ਤੜਕੇ ਡੇਢ ਵਜੇ ਸਰਦਾਰ ਸੇਵਾ ਸਿੰਘ ਠੀਕਰੀਵਾਲਾ ਅਕਾਲ ਚਲਾਣਾ ਕਰ ਗਏ।

ਸਰਦਾਰ ਸੇਵਾ ਸਿੰਘ ਦੀ ਸ਼ਹਾਦਤ ਕਿਸੇ ਵਿਆਖਿਆ ਦੀ ਮੁਥਾਜ ਨਹੀਂ। ਇਸ ਕੁਰਬਾਨੀ ਦੀ ਮਿਸਾਲ ਮਿਲਣੀ ਔਖੀ ਹੈ। ਸੇਵਾ ਸਿੰਘ ਸਰਦਾਰ ਜਿਹੋ ਜਿਹਾ ਸੀ, ਉਹੋ ਜਿਹੀ ਉਹਦੀ ਕਰਨੀ ਸੀ। ਸ੍ਰ: ਸੇਵਾ ਸਿੰਘ ਦੀ ਸ਼ਹੀਦੀ, ਸਿੱਖੀ ਸਿਦਕ ਤੇ ਕੇਸਾਂ ਸੁਆਸਾਂ ਨਾਲ ਨਿਭ ਜਾਣ ਦੀ ਸ਼ਹੀਦੀ ਹੋਣ ਕਰਕੇ ਉਨਾਂ ਨੂੰ ਸ਼ਹੀਦ ਅਤੇ ਮੁਰੀਦ ਹੋਣ ਦਾ ਅਧਿਕਾਰੀ ਸਾਬਤ ਕਰਦੀ

*4. ਪ੍ਰਿੰਸੀਪਲ ਗੁਰਚਰਨ ਸਿੰਘ, ਜੀਵਨੀ ਸਰਦਾਰ ਸੇਵਾ ਸਿੰਘ ਠੀਕਰੀਵਾਲਾ, ਪੰਨੇ 124-126*

ਹੈ।[5] ਅਹੁਦਿਆਂ ਨੂੰ ਗੁਰੂ ਮਿਹਰ ਸਮਝਣ ਵਾਲੇ, ਸੇਵਾ ਨੂੰ ਧਰਮ ਜਾਣਨ ਵਾਲੇ, ਆਪਣਾ ਧਰਮ ਨਿਭਾਉਣ ਵਾਲੇ ਉਹ ਸਰਬ ਸਾਂਝੇ ਆਗੂ ਵਜੋਂ ਸਥਾਪਤ ਹੋਣ ਵਾਲੇ ਤੇ ਸਿੱਖੀ ਦੀ ਸ਼ਾਨ ਵਧਾਉਣ ਵਾਲੇ ਨਿਰਲੇਪ ਪੰਥਕ ਸੇਵਾਦਾਰ ਸਨ।



*5. ਰੂਪ ਸਿੰਘ, (ਸੰਪਾਦਕ) ਪ੍ਰਮੁੱਖ ਸਿੱਖ ਸਖਸ਼ੀਅਤਾਂ, ਪੰਨਾ 251*

# ਸ਼ਹੀਦ ਊਧਮ ਸਿੰਘ ਸੁਨਾਮ

ਪੰਜਾਬ ਦੇ ਇਤਿਹਾਸ ਵਿਚ ਸ਼ਹਾਦਤਾਂ ਤੇ ਕੁਰਬਾਨੀਆਂ ਦਾ ਇਕ ਅਤੁੱਟ ਸਿਲਸਿਲਾ ਸਿੱਖ ਧਰਮ ਦੇ ਆਰੰਭ ਤੋਂ ਲੈ ਕੇ ਹੁਣ ਤਕ ਜਾਰੀ ਹੈ। ਇਹ ਪੰਜ ਸੌ ਸਾਲ ਦਾ ਇਤਿਹਾਸ ਸ਼ਹੀਦਾਂ ਦੇ ਲਹੂ ਦੇ ਨਾਲ ਲਿਖਿਆ ਹੋਇਆ ਇਤਿਹਾਸ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਕੁਰਬਾਨੀ ਤੋਂ ਲੈ ਕੇ ਦਰਸ਼ਨ ਸਿੰਘ ਫੇਰੂਮਾਨ ਦੀ ਸ਼ਹਾਦਤ ਤਕ ਨਹੀਂ। ਭਾਈ ਦਿਆਲੇ ਵਰਗੇ ਦੇਗਾਂ 'ਚ ਉਬਾਲੇ ਗਏ, ਮਤੀ ਦਾਸ ਵਰਗੇ ਆਰਿਆਂ ਨਾਲ ਚੀਰੇ ਗਏ, ਭਾਈ ਮਨੀ ਸਿੰਘ ਜਿਹੇ ਮਹਾਨ ਵਿਦਵਾਨ ਦਾ ਬੰਦ ਬੰਦ ਕੱਟਿਆ ਗਿਆ, ਭਾਈ ਤਾਰੂ ਸਿੰਘ, ਸਬੇਗ ਸਿੰਘ ਤੇ ਸਾਹਬਾਜ਼ ਸਿੰਘ ਜਿਹੇ ਚਰਖੜੀਆਂ 'ਤੇ ਚਾੜ੍ਹੇ ਗਏ। ਅਣਗਿਣਤ ਮਾਵਾਂ ਦੇ ਗਲਿਆਂ ਵਿਚ ਉਨ੍ਹਾਂ ਦੇ ਬੱਚਿਆਂ ਦੇ ਟੋਟੇ ਕਰਕੇ ਗਲਾਂ ਵਿਚ ਪਾਏ ਗਏ। ਇਤਨੇ ਦੁੱਖ ਸਹਿ ਕੇ ਵੀ ਉਹਨਾਂ ਭਾਣਾ ਮੰਨਿਆ, ਪਰ ਕੋਈ ਇਕ ਵੀ ਮਿਸਾਲ ਮਿਲਣੀ ਔਖੀ ਹੈ ਜਿੱਥੇ ਕਿਸੇ ਨੇ ਆਪਣੀ ਅਣਖ ਤੇ ਧਰਮ ਨੂੰ ਤਿਆਗ ਕੇ ਇਸਲਾਮ ਧਾਰਨ ਕੀਤਾ ਹੋਵੇ।

ਧਰਮ ਦੇ ਪਰਵਾਨਿਆਂ ਵਾਂਗ ਹੀ ਆਜ਼ਾਦੀ ਦੇ ਆਸ਼ਿਕਾਂ ਨੇ ਹੱਸ-ਹੱਸ ਫਾਂਸੀਆਂ ਨੂੰ ਚੁੰਮਿਆ। ਗਦਰ ਲਹਿਰ, ਅਕਾਲੀ ਲਹਿਰ, ਬੱਬਰ ਅਕਾਲੀ ਲਹਿਰ ਤੇ ਕ੍ਰਾਂਤੀਕਾਰੀ ਲਹਿਰ ਨੇ ਕਰਤਾਰ ਸਿੰਘ ਸਰਾਭਾ, ਕਿਸ਼ਨ ਸਿੰਘ ਗੜਗੱਜ ਤੇ ਭਗਤ ਸਿੰਘ ਜਿਹੇ ਮਹਾਨ ਸ਼ਹੀਦ ਪੈਦਾ ਕੀਤੇ। ਪਰ ਇਨ੍ਹਾਂ ਸਭ ਤੋਂ ਵੱਖਰਾ ਨਾਮ ਹੈ ਸਰਦਾਰ ਊਧਮ ਸਿੰਘ ਦਾ ਜੋ ਕੌਮੀ ਅਪਮਾਨ ਦਾ ਬਦਲਾ ਲੈਣ ਲਈ ਪੂਰੇ 21 ਸਾਲ ਪਿਛੋਂ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਦਾ ਬਦਲਾ ਲੈਣ ਲਈ ਪੰਜਾਬ ਦੇ ਉਸ ਸਮੇਂ ਦੇ ਲੈਫਟੀਨੈਂਟ ਗਵਰਨਰ ਸਰ ਮਾਈਕਲ ਓਡਵਾਇਰ ਨੂੰ, ਉਸਦੇ ਦੇਸ਼ ਵਿਚ ਗੋਲੀਆਂ ਨਾਲ ਭੁੰਨ ਕੇ ਆਪਣੇ ਕਾਲਜੇ 'ਚ ਮੱਚਦੇ ਭਾਂਬੜ ਨੂੰ ਸ਼ਾਂਤ ਕਰਨ ਵਿਚ ਸਫਲ ਵੀ ਹੋਇਆ ਤੇ ਸੁਰਖਰੂ ਵੀ।

ਊਧਮ ਸਿੰਘ ਦਾ ਜਨਮ 26 ਦਸੰਬਰ, 1899 ਈ: ਨੂੰ ਪਟਿਆਲਾ ਰਿਆਸਤ ਦੇ ਸੁਨਾਮ ਨਗਰ ਵਿਚ ਪਿਤਾ ਚੂਹੜ ਰਾਮ ਤੇ ਮਾਤਾ ਨਰਾਇਣੀ ਦੇ ਘਰ ਹੋਇਆ। ਇਹਨਾਂ ਦੇ ਅੰਮ੍ਰਿਤ ਛਕ ਕੇ ਸਿੰਘ ਸੱਜਨ ਪਿਛੋਂ ਨਵੇਂ ਨਾਮ ਟਹਿਲ ਸਿੰਘ ਤੇ ਹਰਨਾਮ ਕੌਰ ਰੱਖੇ ਗਏ। ਇਹੋ ਨਾਮ ਹੀ ਬਾਅਦ ਵਿਚ ਪ੍ਰਚਲਿਤ ਹੋਏ। ਜਾਤ ਪੱਖੋਂ ਇਹ ਕੰਬੋਜ਼ ਸਨ।[1]

1. *ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 1*

ਊਧਮ ਸਿੰਘ ਦੇ ਮਾਤਾ ਪਿਤਾ ਗਰੀਬ ਪਰਿਵਾਰ ਨਾਲ ਸੰਬੰਧ ਰੱਖਦੇ ਸਨ। ਊਧਮ ਸਿੰਘ ਅਜੇ ਤਿੰਨ ਸਾਲ ਦਾ ਹੀ ਸੀ ਕਿ ਉਸ ਦੀ ਮਾਤਾ ਚਲਾਣਾ ਕਰ ਗਈ। ਉਸਦੇ ਪਿਤਾ ਨੇ ਪਹਿਲਾਂ ਤਾਂ ਖੇਤੀ ਕਰਕੇ ਜੀਵਨ ਦਾ ਨਿਰਬਾਹ ਤੋਰਿਆ, ਫਿਰ ਰੇਲਵੇ ਵਿਭਾਗ 'ਚ ਨੌਕਰੀ ਕੀਤੀ। ਉਹ ਉਪਲੀ [2] ਰੇਲਵੇ ਸਟੇਸ਼ਨ 'ਤੇ ਗੇਟ-ਮੈਨ ਵਜੋਂ ਕੰਮ ਕਰਨ ਲੱਗ ਪਿਆ। ਊਧਮ ਸਿੰਘ ਦਾ ਨਾਮ ਊਦੇ ਸਿੰਘ ਜ਼ਿਆਦਾ ਪ੍ਰਚਲਿਤ ਸੀ। ਉਸਨੂੰ ਪਿਤਾ ਦੀ ਨੌਕਰੀ ਕਾਰਨ ਕਈ ਮੁਸ਼ਕਲਾਂ 'ਚੋਂ ਲੰਘਣਾ ਪਿਆ। ਇਕ ਵਾਰ ਟਹਿਲ ਸਿੰਘ ਦੀ ਬਦਲੀ ਕਿਸੇ ਉਜਾੜ ਜਿਹੇ ਥਾਂ 'ਤੇ ਹੋ ਗਈ ਤੇ ਉਹਦੀਆਂ ਬਕਰੀਆਂ ਨੂੰ ਬਾਘ ਆ ਪਿਆ। ਪਿਤਾ ਦੀ ਗੈਰ ਹਾਜ਼ਰੀ ਵਿਚ ਊਦੇ ਸਿੰਘ ਨੇ ਉਹਦਾ ਮੁਕਾਬਲਾ ਕੁਹਾੜੇ ਨਾਲ ਕੀਤਾ। ਟਹਿਲ ਸਿੰਘ ਨੇ ਨੌਕਰੀ ਛੱਡ ਕੇ ਅੰਮ੍ਰਿਤਸਰ ਚਲੇ ਜਾਣ ਦਾ ਫੈਸਲਾ ਕੀਤਾ। ਨਾਲ ਹੀ ਉਸਨੇ ਆਪਣੇ ਦੋਵੇਂ ਲੜਕੇ ਲੈ ਲਏ। ਰਾਹ ਵਿਚ ਟਹਿਲ ਸਿੰਘ ਬਿਮਾਰ ਪੈ ਗਿਆ ਤੇ ਉਸ ਨੇ ਆਪਣੇ ਬੱਚੇ ਇਕ ਸਾਧੂ ਦੇ ਹਵਾਲੇ ਕਰ ਦਿੱਤੇ। ਸੁਨਾਮ ਦੇ ਰਹਿਣ ਵਾਲਾ ਇਕ ਰਾਗੀ ਚੰਚਲ ਸਿੰਘ ਅੰਮ੍ਰਿਤਸਰ ਰਹਿੰਦਾ ਸੀ। ਇਕ ਦਿਨ ਉਸ ਨੇ ਟਹਿਲ ਸਿੰਘ ਤੇ ਉਹਦੇ ਲੜਕਿਆਂ ਨੂੰ ਪਛਾਣ ਲਿਆ। ਟਹਿਲ ਸਿੰਘ ਨੂੰ ਹਸਪਤਾਲ 'ਚ ਦਾਖਲ ਕਰਵਾ ਦਿੱਤਾ ਜਿੱਥੇ ਉਹ ਰਾਤ ਨੂੰ ਮਰ ਗਿਆ। ਲੜਕੇ ਯਤੀਮ ਹੋ ਗਏ। ਊਦੇ ਸਿੰਘ ਦੀ ਉਮਰ ਉਦੋਂ 5 ਸਾਲ ਦੀ ਸੀ। ਲੜਕਿਆਂ ਨੂੰ ਉਸਨੇ 24 ਅਕਤੂਬਰ, 1907 ਵਿਚ ਖਾਲਸਾ ਯਤੀਮਖ਼ਾਨਾ ਪੁਤਲੀਘਰ ਅੰਮ੍ਰਿਤਸਰ ਵਿਚ ਦਾਖਲ ਕਰਵਾ ਦਿੱਤਾ। [3] ਇੱਥੇ ਰਹਿੰਦਿਆਂ ਹੀ ਦੋਹਾਂ ਭਰਾਵਾਂ ਨੇ ਅੰਮ੍ਰਿਤ ਛੱਕਿਆ। ਵੱਡਾ ਭਰਾ ਸਾਧੂ ਸਿੰਘ ਸੀ ਤੇ ਊਧਮ ਸਿੰਘ ਦਾ ਪਹਿਲਾ ਨਾਮ ਸ਼ੇਰ ਸਿੰਘ ਸੀ। ਅੰਮ੍ਰਿਤ ਛਕਣ ਪਿਛੋਂ ਸਾਧੂ ਸਿੰਘ ਦਾ ਨਾਮ ਮੋਤਾ ਸਿੰਘ ਰਖਿਆ ਗਿਆ ਤੇ ਸ਼ੇਰ ਸਿੰਘ ਦਾ ਨਾਮ ਊਦੇ ਸਿੰਘ। ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਸ਼ੇਰ ਸਿੰਘ ਤੋਂ ਊਦੇ ਸਿੰਘ ਬਣਿਆ ਇਹ ਬਾਲਕ ਵਧੇਰੇ ਪ੍ਰਸਿੱਧ ਊਧਮ ਸਿੰਘ ਨਾਮ ਨਾਲ ਹੀ ਹੋਇਆ ਭਾਵੇ ਉਸਨੇ ਆਪਣਾ ਮਨੋਰਥ ਪੂਰਾ ਕਰਨ ਲਈ ਤੇ ਪੁਲੀਸ ਦੀਆਂ ਅੱਖਾਂ 'ਚ ਘੱਟਾ ਪਾਉਣ ਲਈ ਸਮੇਂ-ਸਮੇਂ ਰਾਮ ਮੁਹੰਮਦ ਸਿੰਘ ਆਜ਼ਾਦ, ਫਰੈਂਕ ਬਰਾਜੀਲ, ਬਾਵਾ ਸਾਹਿਬ ਆਦਿ ਨਾਮ ਵੀ ਰੱਖੇ ਤੇ ਵਰਤੇ। ਊਧਮ ਸਿੰਘ ਤੇ ਉਹਦਾ ਵੱਡਾ ਭਰਾ ਚੀਫ ਖਾਲਸਾ ਦੀਵਾਨ ਵਲੋਂ ਚਲਾਏ ਜਾਂਦੇ ਯਤੀਮਖ਼ਾਨੇ ਵਿਚ ਪੜ੍ਹਦੇ ਰਹੇ। ਪ੍ਰੰਤੂ 1913 ਵਿਚ ਊਧਮ ਸਿੰਘ ਦਾ ਵੱਡਾ ਭਰਾ ਮੋਤਾ ਸਿੰਘ ਨਮੂਨੀਏਂ ਨਾਲ ਮਰ ਗਿਆ। ਊਧਮ ਸਿੰਘ ਨੂੰ ਇਹ ਸੱਲ ਵੀ ਸਹਿਣਾ ਪਿਆ। ਅਜਿਹੇ ਦੁੱਖਾ ਭਰੇ ਮਾਹੌਲ ਵਿਚ ਉਸ ਨੇ 1917 ਈ: ਨੂੰ ਦਸਵੀਂ ਪਾਸ ਕਰ ਲਈ। ਕੁਝ ਸਮੇਂ ਲਈ ਉਹਦਾ ਮਾਮਾ ਜੀਵਾ ਸਿੰਘ ਉਸ ਨੂੰ ਸੁਨਾਮ ਲੈ ਗਿਆ ਤੇ ਉਥੇ ਊਧਮ ਸਿੰਘ ਨੂੰ ਖੇਤੀ ਦੇ ਕੰਮ 'ਚ ਲਾ ਦਿੱਤਾ। ਪ੍ਰੰਤੂ ਊਧਮ ਸਿੰਘ ਸੁਨਾਮ ਛੱਡ ਕੇ ਫਿਰ ਯਤੀਮਖਾਨੇ 'ਚ ਅੰਮ੍ਰਿਤਸਰ ਪਹੁੰਚ ਗਿਆ।

2. *ਉਪਲੀ ਸਟੇਸ਼ਨ ਸੁਨਾਮ ਤੇ ਸੰਗਰੂਰ ਵਿਚਕਾਰ ਹੈ।*
3. *ਸਿਕੰਦਰ ਸਿੰਘ, ਊਧਮ ਸਿੰਘ, ਪੰਨਾ 81-82*

ਉਦੋਂ ਪਹਿਲਾ ਯੁੱਧ ਚਲ ਰਿਹਾ ਸੀ। ਊਧਮ ਸਿੰਘ ਨੂੰ ਮੇਲਾ ਸਿੰਘ ਨਾਮ ਦੇ ਵਿਅਕਤੀ ਨੇ ਫੌਜ 'ਚ ਭਰਤੀ ਕਰਵਾ ਦਿੱਤਾ। ਲਾਹੌਰ ਮੀਆਂ ਮੀਰ ਛਾਉਣੀ 'ਚ ਉਸ ਨੂੰ ਭਰਤੀ ਕਰ ਲਿਆ ਗਿਆ। ਉੱਥੋਂ ਉਹ ਬੰਬਈ ਤੇ ਫਿਰ ਬਸਰਾ ਭੇਜ ਦਿੱਤਾ ਗਿਆ। ਉਸਦੀ ਡਿਊਟੀ ਮੋਟਰ ਬੋਟ ਦੀ ਮੁਰੰਮਤ ਕਰਨ ਲਈ ਲਾਈ ਗਈ। ਪ੍ਰੰਤੂ ਉਸਨੂੰ 6 ਮਹੀਨੇ ਪਿੱਛੋਂ ਹੀ ਵਾਪਸ ਭੇਜ ਦਿੱਤਾ ਗਿਆ। ਪਹਿਲਾਂ ਉਹ ਬੰਬਈ, ਫਿਰ ਸੁਨਾਮ ਤੇ ਅਖੀਰ 'ਚ ਸਿੰਘ ਰਾਹੀਂ ਤਰਖਾਣਾ ਕੰਮ ਕਰਨ ਲਈ 59 ਰੁਪਏ ਮਹੀਨੇ ਦੇ ਹਿਸਾਬ ਨਾਲ ਫੌਜ ਦੀ ਨੌਕਰੀ ਕੀਤੀ। ਪਹਿਲਾਂ ਉਹ ਬੰਬਈ ਤੇ ਫਿਰ ਬਸਰੇ ਪਹੁੰਚਿਆ। ਉਸ ਨਾਲ ਇਕ ਸਾਲ ਦਾ ਇਕਰਾਰ-ਨਾਮਾ ਸੀ। ਵਰਕਸ ਕੰਪਨੀ ਨੇ ਉਥੋਂ ਉਹਨੂੰ ਬਗ਼ਦਾਦ ਕੰਮ 'ਤੇ ਭੇਜ ਦਿੱਤਾ। ਸਾਲ ਪੂਰਾ ਹੋਣ 'ਤੇ ਉਹ ਭਾਰਤ ਆ ਗਿਆ। ਭਾਰਤ ਆ ਕੇ ਉਹ ਬੰਬਈ ਲਗਪਗ ਅੱਠ ਮਹੀਨੇ 2-50 ਰੁਪਏ ਦਿਹਾੜੀ ਦੇ ਹਿਸਾਬ ਨਾਲ ਇਕ ਕੈਲੰਡਰ ਕੇਬਲ ਕਨਟਰੈਕਟਰ ਕੰਪਨੀ 'ਚ ਕੰਮ ਕਰਨ ਲਗ ਪਿਆ। 8 ਮਹੀਨੇ ਪਿਛੋਂ ਬਿਮਾਰ ਹੋਣ ਕਾਰਨ ਉਹ ਬੰਬਈ ਤੋਂ ਸੁਨਾਮ ਆ ਗਿਆ। ਸੁਨਾਮ ਤੋਂ ਛੇਤੀ ਹੀ ਉਹ ਅੰਮ੍ਰਿਤਸਰ ਫਿਰ ਯਤੀਮਖ਼ਾਨੇ ਆ ਗਿਆ।

*ਜਲ੍ਹਿਆਂ ਵਾਲੇ ਬਾਗ ਦਾ ਸਾਕਾ:* ਊਧਮ ਸਿੰਘ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਸਮੇਂ ਅੰਮ੍ਰਿਤਸਰ ਵਿਚ ਹੀ ਚੀਫ ਖਾਲਸਾ ਦੀਵਾਨ ਦੇ ਯਤੀਮਖ਼ਾਨੇ ਸੀ। 13 ਅਪ੍ਰੈਲ 1919 ਨੂੰ ਜਲ੍ਹਿਆਂ ਵਾਲੇ ਬਾਗ 'ਚ ਹੋ ਰਹੀ ਮੀਟਿੰਗ 'ਚ ਪਾਣੀ ਦੀ ਸੇਵਾ ਕਰਨ ਵਾਲੇ ਵਾਲੰਟੀਅਰਾਂ 'ਚ ਉਹ ਵੀ ਸ਼ਾਮਿਲ ਸੀ।[4] ਸਰ ਮਾਈਕਲ ਓਡਵਾਇਰ ਅੰਮ੍ਰਿਤਸਰ ਨੂੰ ਫੌਜ ਦੇ ਹਵਾਲੇ ਕਰ ਚੁੱਕਾ ਸੀ ਤੇ ਉਸ ਫੌਜੀ ਟੁੱਕੜੀ ਦੀ ਅਗਵਾਈ ਜਨਰਲ ਡਾਇਰ ਕਰ ਰਿਹਾ ਸੀ। ਡਾ: ਸੈਫ-ਉਦ-ਦੀਨ ਕਿਚਲੂ ਤੇ ਡਾ: ਸਤਯਪਾਲ ਦੀ ਗ੍ਰਿਫ਼ਤਾਰੀ ਕਾਰਨ ਲੋਕ ਭੜਕੇ ਹੋਏ ਸਨ। ਡਿਪਟੀ ਕਮਿਸ਼ਨਰ ਅੰਮ੍ਰਿਤਸਰ ਤੇ ਕਮਿਸ਼ਨਰ ਲਾਹੌਰ ਡਵੀਜ਼ਨ ਦੋਵੇਂ ਹੀ ਹਾਲਾਤ ਨੂੰ ਅਤਿ ਨਾਜ਼ਕ ਖਿਆਲ ਕਰ ਰਹੇ ਸਨ। ਜਨਰਲ ਡਾਇਰ ਨੇ ਜਲ੍ਹਿਆਂ ਵਾਲੇ ਬਾਗ 'ਚ ਇਕੱਠੇ ਹੋਏ ਲੋਕਾਂ ਨੂੰ ਸਬਕ ਸਿਖਾਉਣ ਦੀ ਨੀਅਤ ਨਾਲ ਅੰਨ੍ਹੇਵਾਹ ਤੇ ਅਕਾਰਨ ਇਕ ਹਜ਼ਾਰ ਨਿਹੱਥੇ ਲੋਕ ਭੁੰਨ ਦਿੱਤੇ। ਲਗਪਗ ਦੋ ਹਜ਼ਾਰ ਜ਼ਖਮੀ ਹੋਏ। ਸ਼ਹਿਰ ਵਿਚ ਕਰਫਿਊ ਲਾ ਦਿੱਤਾ ਗਿਆ। ਬਹੁਤ ਸਾਰੇ ਜਖ਼ਮੀ ਇਲਾਜ ਨਾ ਹੋਣ ਕਾਰਨ ਚਲ ਵਸੇ। ਇਸ ਬਰਬਰਤਾ ਭਰੇ ਕਾਂਡ ਨੇ ਪੰਜਾਬ ਹਿਲਾ ਦਿੱਤਾ।[5] ਸਰਕਾਰੀ ਅੰਕੜਿਆਂ ਅਨੁਸਾਰ ਮਰਨ ਵਾਲਿਆਂ ਦੀ ਗਿਣਤੀ 381 ਦੱਸੀ ਗਈ ਸੀ। ਇਸ ਖ਼ੂਨੀ ਕਾਂਡ ਨੇ ਭਾਰਤ ਭਰ ਵਿਚ ਅੰਗਰੇਜ਼ਾਂ ਵਿਰੁੱਧ ਵਿਦਰੋਹ ਦੀ ਅਗਨੀ ਪ੍ਰਚੰਡ ਕੀਤੀ।

ਬਾਗ ਵਿਚ ਰੋਸ ਸਮਾਗਮ ਕਰ ਰਹੇ ਲੋਕਾਂ ਨੂੰ ਪਾਣੀ ਦੀ ਸੇਵਾ ਕਰ ਰਹੇ ਯਤੀਮਖ਼ਾਨੇ ਦੇ

---

*4. Alfred Drapper, Amritsar: The Massacre that ended the Raj, Landon, 1981, p.84*

*5. ਜੀ ਕੋਟੋਵਸਕੀ, ਭਾਰਤ ਦਾ ਇਤਿਹਾਸ, ਮਾਸਕੋ, ਪੰਨਾ 164*

ਲੜਕਿਆਂ ਵਿਚ ਊਧਮ ਸਿੰਘ ਵੀ ਸੀ। ਸੰਭਵ ਹੈ ਕਿ ਉਸ ਦੀ ਬਾਂਹ 'ਤੇ ਗੋਲੀ ਵੀ ਲੱਗੀ ਹੋਵੇ।[6] ਜ਼ਖ਼ਮੀ ਊਧਮ ਸਿੰਘ ਇਸੇ ਹਾਲਤ ਵਿਚ ਪਾਣੀ ਪਿਲਾਉਣ ਦੀ ਸੇਵਾ ਵੀ ਕਰਦਾ ਰਿਹਾ ਤੇ ਮਗਰੋਂ ਜ਼ਖਮੀਆਂ ਤੇ ਮ੍ਰਿਤਕਾਂ ਦੇ ਵਾਰਸਾਂ ਨੂੰ ਆਪਣੇ ਰਿਸ਼ਤੇਦਾਰ ਲੱਭਣ ਵਿਚ ਸਹਾਇਤਾ ਵੀ ਕਰਦਾ ਰਿਹਾ। ਪਿਸ਼ਾਵਰ ਤੋਂ ਆਈ ਮਾਤਾ ਰਤਨ ਦੇਵੀ ਨੂੰ ਉਸ ਦੇ ਪਤੀ ਦੀ ਲਾਸ਼ ਲੱਭਣ ਵਿਚ ਊਧਮ ਸਿੰਘ ਨੇ ਸਹਾਇਤਾ ਕੀਤੀ।[7] ਇਹ ਦੁੱਖਦਾਈ ਕਾਂਡ ਵੇਖ ਕੇ ਊਧਮ ਸਿੰਘ ਦਾ ਮਨ ਬਹੁਤ ਦੁਖੀ ਹੋਇਆ ਤੇ ਉਸ ਨੇ ਪ੍ਰਣ ਕੀਤਾ ਕਿ ਉਹ ਹੱਤਿਆ ਕਾਂਡ ਦਾ ਬਦਲਾ ਜ਼ਰੂਰ ਲਵੇਗਾ ਤੇ ਦੋਸ਼ੀਆਂ ਨੂੰ ਜ਼ਰੂਰ ਸਜ਼ਾ ਦੇਵੇਗਾ। ਸੰਭਵ ਹੈ ਕਿ ਉਹਦੇ ਮਨ ਵਿਚ ਸਾਰੀ ਕਤਲੋਗਾਰਤ ਲਈ ਪੰਜਾਬ ਦਾ ਗਵਰਨਰ ਸਰ ਮਾਈਕਲ ਓਡਵਾਇਰ ਹੀ ਸੀ। ਪ੍ਰੰਤੂ ਓਡਵਾਇਰ 30 ਮਈ, 1919 ਨੂੰ ਗਵਰਨਰੀ ਛੱਡ ਕੇ ਲੰਡਨ ਚਲਾ ਗਿਆ ਸੀ ਤੇ ਲੰਡਨ ਵਿਚ ਉਸ ਦੇ ਪ੍ਰਸੰਸਕਾਂ ਨੇ ਉਸ ਨੂੰ 20 ਹਜ਼ਾਰ ਪੌਂਡ ਦੀ ਥੈਲੀ ਪੇਸ਼ ਕੀਤੀ। ਇਹਨਾਂ ਖ਼ਬਰਾਂ ਤੋਂ ਊਧਮ ਸਿੰਘ ਅਣਜਾਣ ਨਹੀਂ ਰਹਿ ਸਕਦਾ ਸੀ।

ਊਧਮ ਸਿੰਘ ਹੁਣ ਯਤੀਮਖ਼ਾਨੇ ਛੱਡ ਕੇ ਨੌਕਰੀ ਦੀ ਭਾਲ ਵਿਚ ਗੜ੍ਹੀ ਸਾਹੂ ਗਿਆ। ਉਥੇ ਉਸ ਨੂੰ 40 ਰੁਪਏ ਮਹੀਨਾਂ ਤੇ 8 ਨੰਬਰੀ ਕੰਪਨੀ ਵਿਚ ਚਾਰਹਾਟ ਪਹਾੜੀਆਂ (Charahat Hills) 'ਚ ਨੌਕਰੀ ਮਿਲ ਗਈ। ਮਗਰੋਂ ਇਹ ਕੰਪਨੀ ਜਮਰੌਦ ਬਦਲ ਦਿੱਤੀ ਗਈ ਤੇ ਫਿਰ ਦੁਬਾਰਾ ਪਿਸ਼ਾਵਰ ਵਾਪਸ ਭੇਜ ਦਿੱਤੀ ਗਈ। ਦੋ ਮਹੀਨੇ ਪਿਛੋਂ ਇਹ ਕੰਪਨੀ ਖਤਮ ਕਰ ਦਿੱਤੀ ਗਈ।[8] ਊਧਮ ਸਿੰਘ ਇਸ ਬੇਕਾਰੀ ਤੇ ਬੇਰੁਜ਼ਗਾਰੀ ਦੇ ਸਮੇਂ ਪਹਿਲਾਂ ਸੁਨਾਮ ਗਿਆ, ਫਿਰ ਅੰਮ੍ਰਿਤਸਰ ਆਇਆ ਤੇ ਫਿਰ ਲਾਹੌਰ ਪਹੁੰਚਿਆ। ਉੱਥੇ ਉਹ ਭਗਤ ਸਿੰਘ ਦੇ ਸੰਪਰਕ ਵਿਚ ਆਇਆ ਜਿੱਥੇ ਉਹ ਨੈਸ਼ਨਲ ਕਾਲਜ ਲਾਹੌਰ ਵਿਖੇ ਪੜ੍ਹ ਰਿਹਾ ਸੀ।[9] ਸੰਭਵ ਹੈ ਉਹ ਭਗਤ ਸਿੰਘ ਦੇ ਵਿਚਾਰਾਂ ਤੋਂ ਪ੍ਰਭਾਵਿਤ ਹੋਇਆ ਹੋਵੇ।

*ਊਧਮ ਸਿੰਘ ਅਫਰੀਕਾ ਨੂੰ:* ਦੇਸ਼ ਵਿਚ ਕੋਈ ਨੌਕਰੀ ਨਾ ਮਿਲਣ ਕਾਰਨ ਪਹਿਲਾਂ ਉਹ ਅਫਰੀਕਾ ਚਲਿਆ ਗਿਆ। ਉਸ ਨੂੰ ਮਿਸਟਰ ਐਂਡਰੀਓ ਨੇ ਹੋਰ 20 ਕੁ ਆਦਮੀਆਂ ਨਾਲ ਯੁਗਾਂਡਾ ਰੇਲਵੇ ਵਰਕਸ਼ਾਪ 'ਚ ਕੰਮ ਕਰਨ ਲਈ ਭਰਤੀ ਕੀਤਾ ਤੇ ਤਨਖਾਹ ਉਸ ਸਮੇਂ ਦੇ ਹਿਸਾਬ ਨਾਲ 170 ਰੁਪਏ ਨਿਯਤ ਕੀਤੀ। ਉੱਥੇ ਦੋ ਸਾਲ ਕੰਮ ਕਰਨ ਪਿਛੋਂ ਉਹ ਤਿਆਗ ਪੱਤਰ ਦੇ ਕੇ ਵਾਪਸ ਅੰਮ੍ਰਿਤਸਰ ਆ ਗਿਆ। ਇਸ ਸਮੇਂ ਉਹ ਪਹਿਲਾਂ ਕੁਝ ਸਮਾਂ ਸੁਨਾਮ ਸੂਬੇਦਾਰ ਜੀਵਾ ਸਿੰਘ ਕੋਲ ਆਇਆ। ਫਿਰ ਉਹ ਲਾਹੌਰ ਵੀ ਗਿਆ ਤੇ ਅੰਮ੍ਰਿਤਸਰ ਵੀ।

6. *Home Department, File No. 144/ 21444 Udham Singh Public Record Office London, p. 161*
7. *ਗਿਆਨੀ ਗੁਰਮੁਖ ਸਿੰਘ ਮੁਸਾਫਿਰ, ਵੀਹਵੀਂ ਸਦੀ ਦੇ ਸ਼ਹੀਦ, ਪੰਨਾ 1*
8. *ਸਿਕੰਦਰ ਸਿੰਘ, ਊਧਮ ਸਿੰਘ, ਪੰ. 88*
9. *Sandhey, Jagan Nath, Bharat de Gaurav, Sardar Udham Singh (Punjabi) Sunam, 1975,.p 91.*

*ਊਧਮ ਸਿੰਘ ਅਮਰੀਕਾ ਨੂੰ:* ਇਸ ਵਾਰ ਉਹ ਆਪਣੇ ਰਿਸ਼ਤੇਦਾਰ ਕੋਲ ਜਮ੍ਹਾਂ ਕਰਵਾਏ 1300 ਰੁਪਏ ਚੋਂ 700 ਰੁਪਏ ਲੈ ਕੇ ਅਮਰੀਕਾ ਜਾਣ ਵਾਲੇ ਚਾਹਵਾਨ ਪ੍ਰੀਤਮ ਸਿੰਘ, ਅਹਿਮਦ ਦੀਨ ਤੇ ਮਜੀਦ ਨਾਲ ਸਮੁੰਦਰੀ ਜਹਾਜ਼ ਰਾਹੀਂ ਸੁਏਜ ਨਹਿਰ ਵਾਲੇ ਮਾਰਗ ਮਾਰਸੇ (ਫਰਾਂਸ) ਪਹੁੰਚੇ। ਮਾਰਸੇ ਤਕ ਦਾ ਕਰਾਇਆ 650 ਰੁਪਏ ਸੀ। ਉਥੋਂ ਲੰਡਨ ਤੇ ਫਿਰ ਊਧਮ ਸਿੰਘ ਮੈਕਸੀਕੋ ਚਲਾ ਗਿਆ ਤੇ ਪ੍ਰੀਤਮ ਸਿੰਘ ਨੂੰ ਪ੍ਰੋਫੈਸਰ ਰਿਗਰਟ ਦੀ ਸਿਫਾਰਸ਼ 'ਤੇ ਯੂ. ਐਸ. ਏ ਦਾ ਪਾਸਪੋਰਟ ਮਿਲ ਗਿਆ। ਮੈਕਸੀਕੋ ਤੋਂ ਉਹ 2 ਫਰਵਰੀ, 1922 ਨੂੰ ਕੈਲੇਫਰੋਨੀਆ ਪਹੁੰਚਿਆ। ਉੱਥੇ ਉਸ ਦਾ ਸੰਪਰਕ ਗਦਰੀ ਆਗੂਆਂ ਨਾਲ ਹੋਇਆ ਤੇ ਉਹ ਉਸ ਪਾਰਟੀ ਦਾ ਮੈਂਬਰ ਵੀ ਬਣ ਗਿਆ।[10] ਉਹ ਸ਼ਾਂਤ ਸਾਗਰ ਦੇ ਤੱਟ 'ਤੇ ਆਉਂਦੇ ਕ੍ਰਾਂਤੀਕਾਰੀਆਂ ਨੂੰ ਲੈਣ ਜਾਣ ਦਾ ਕੰਮ ਕਰਦਾ ਤੇ ਫਿਰ ਉਹਨਾਂ ਨੂੰ ਉਹਨਾਂ ਦੇ ਟਿਕਾਣਿਆਂ ਤੇ ਛੱਡ ਆਉਂਦਾ। ਇਸ ਦੇ ਨਾਲ ਹੀ ਉਸ ਨੇ 54 ਡਾਲਰ ਹਫਤੇ ਉਪਰ ਮਕੈਨੀਕਲ ਵਿਭਾਗ ਹਡਸਨ ਗੈਰੇਜ ਵਿਚ ਨੌਕਰੀ ਕਰ ਲਈ। ਫਿਰ ਉਸ ਨੇ ਬੇੜੀਆਂ ਬਣਾਉਣ ਵਾਲੀ ਕੰਪਨੀ ਈਸਟਸਾਨ ਪੇਡਰੋ ਵਿਚ 66 ਡਾਲਰ ਹਫਤੇ ਦੇ ਆਧਾਰ 'ਤੇ ਨੌਕਰੀ ਕਰ ਲਈ। ਉਸਨੇ ਲਾਂਗ ਬੀਚ ਵਿਚ ਹਵਾਈ ਜਹਾਜ ਵਿਭਾਗ ਵਿਚ ਵੀ ਨੌਕਰੀ ਕੀਤੀ ਤੇ ਆਪਣਾ ਨਾਮ ਵੀ ਬਦਲ ਲਿਆ। ਹੁਣ ਉਹ ਫਰੈਂਕ ਬਰਾਜੀਲ ਕਰਕੇ ਜਾਣਿਆ ਜਾਣ ਲਗਾ। ਉਸ ਸਮੇਂ ਰਾਜਾ ਮਹਿੰਦਰ ਪਰਤਾਪ ਸਿੰਘ ਗਦਰ ਲਹਿਰ ਦਾ ਆਗੂ ਸਟਾਕਟਨ ਦੇ ਗੁਰਦੁਆਰੇ ਆਇਆ ਤੇ ਊਧਮ ਸਿੰਘ ਆਪਣੇ ਕੁਝ ਸਾਥੀਆਂ ਨਾਲ ਕਾਰ 'ਤੇ ਉਸ ਦਾ ਭਾਸ਼ਨ ਸੁਣਨ ਗਿਆ। ਰਾਜਾ ਮਹਿੰਦਰ ਪਰਤਾਪ ਨਾਲ ਲਈ ਗਈ ਫੋਟੋ ਵਿਚ ਊਧਮ ਸਿੰਘ ਵੀ ਸੀ। ਅੱਠ ਮਹੀਨੇ ਲਾਂਗ ਬੀਚ 'ਚ ਨੌਕਰੀ ਕਰਨ ਪਿਛੋਂ ਉਹ ਡੈਟਰਾਇਟ ਚਲਾ ਗਿਆ ਤੇ ਫੋਰਡ ਕੰਪਨੀ ਦੀ ਵਰਕਸ਼ਾਪ ਵਿਚ ਕੰਮ ਕਰਨ ਲੱਗ ਪਿਆ। ਪੰਜ ਮਹੀਨੇ ਪਿਛੋਂ ਉਹ ਇਹ ਕੰਪਨੀ ਛੱਡ ਕੇ ਨਿਊਯਾਰਕ ਚਲਾ ਗਿਆ। ਇਥੇ ਉਸ ਨਾਲ ਉਹਦੀ ਪਤਨੀ ਵੀ ਜਿਸ ਨਾਲ ਉਸ ਨੇ ਲਾਂਗ ਬੀਚ ਵਿਚ ਵਿਆਹ ਕਰਵਾਇਆ ਸੀ।[11]

ਨਿਊਯਾਰਕ 'ਚ ਰਹਿਣ ਸਮੇਂ ਉਸ ਨੇ ਫਰਾਂਸ ਲਈ ਪਾਸਪੋਰਟ ਲੈ ਕੇ ਪਹਿਲਾਂ ਪੈਰਿਸ ਗਿਆ ਤੇ ਉਥੋਂ ਬੈਲਜੀਅਮ, ਜਰਮਨੀ, ਹੰਗਰੀ, ਸਵਿਟਜ਼ਰਲੈਂਡ ਤੇ ਇਟਲੀ ਆਦਿ ਦੇਸ਼ਾਂ ਦੀ ਯਾਤਰਾ ਵੀ ਕੀਤੀ। 1 ਮਹੀਨੇ ਪਿਛੋਂ ਉਹ ਫਰਾਂਸ ਪਰਤਿਆ ਤੇ ਫਿਰ ਅਮਰੀਕਾ ਚਲਾ ਗਿਆ। 4 ਕੁ ਮਹੀਨੇ ਪਿਛੋਂ ਰੋਮ ਸਾਗਰ ਵਲ ਜਾਂਦੇ ਸਮੁੰਦਰੀ ਜਹਾਜ਼ 'ਤੇ ਨੌਕਰੀ ਕਰ ਲਈ। ਕੁਝ ਸਮੇਂ ਪਿਛੋਂ ਉਸਨੇ ਆਸਟਰੇਲੀਆ ਜਾਣ ਵਾਲੇ ਸਮੁੰਦਰੀ ਜਹਾਜ਼ 'ਤੇ ਨੌਕਰੀ ਕਰ ਲਈ। ਉਸਦਾ ਇਹ ਜਹਾਜ਼ ਕਰਾਚੀ, ਬੰਬਈ, ਮਦਰਾਸ ਤੇ ਕਲਕੱਤਾ ਦੀਆਂ ਬੰਦਰਗਾਹਾਂ ਤੇ ਪਹੁੰਚਿਆ। ਕਰਾਚੀ ਦੀ ਬੰਦਰਗਾਹ ਤੇ ਉਸ ਨੂੰ 27.7.1927 ਨੂੰ ਗ਼ਦਰ ਪਾਰਟੀ ਦਾ ਸਾਹਿਤ ਰੱਖਣ ਕਾਰਨ

*10. G.o.1. Political Department No 41 G (Secret) 1940.*

*11. ਸਿਕੰਦਰ ਸਿੰਘ, ਊਧਮ ਸਿੰਘ, ਪੰਨੇ 95-96*

ਜੁਰਮਾਨਾ ਵੀ ਭਰਨਾ ਪਿਆ।[12] ਕਲਕੱਤਾ ਪਹੁੰਚ ਕੇ ਉਸ ਨੇ ਅੱਗੇ ਜਾਣ ਦੀ ਥਾਂ ਪੰਜਾਬ ਆਉਣ ਦਾ ਵਿਚਾਰ ਬਣਾ ਲਿਆ। ਸੂਟ ਕੇਸ ਉਤਾਰਿਆ ਤੇ ਜਹਾਜ਼ ਤੋਂ ਬਾਹਰ ਆ ਗਿਆ। ਉਸ ਨੇ ਪਿਸਤੌਲ ਸੂਟਕੇਸ ਵਿਚ ਪਾ ਲਏ ਤੇ ਕਿਸੇ ਨੂੰ ਸ਼ੱਕ ਵੀ ਨਾ ਹੋਇਆ। ਕਲਕੱਤਾ ਤੋਂ ਉਹ ਲਾਹੌਰ ਆਇਆ। ਫਿਰ ਉਹ ਅੰਮ੍ਰਿਤਸਰ ਪਹੁੰਚਿਆ ਤੇ ਉਥੋਂ ਸੁਨਾਮ ਵੀ ਗਿਆ। ਸੁਨਾਮ ਉਸ ਨੇ ਜੀਵਾ ਸਿੰਘ ਸੂਬੇਦਾਰ ਪਾਸੋਂ 400 ਰੁਪਏ ਲਏ। ਸੁਨਾਮ ਤੋਂ ਫਿਰ ਉਹ ਅੰਮ੍ਰਿਤਸਰ ਚੀਫ ਖਾਲਸਾ ਦੀਵਾਨ ਦੇ ਯਤੀਮਖਾਨੇ ਪਹੁੰਚ ਗਿਆ। ਅੰਮ੍ਰਿਤਸਰ ਵਿਚ ਉਸ ਕੋਲੋਂ ਪਸਤੌਲ ਤੇ 139 ਗੋਲੀਆਂ ਫੜੀਆਂ ਗਈਆ। ਕ੍ਰਾਂਤੀਕਾਰੀ ਸਹਿਤ ਵੀ ਪਕੜਿਆ ਗਿਆ। ਉਸ ਉਪਰ 30.8.1927 ਨੂੰ ਕੇਸ ਦਰਜ ਕੀਤਾ ਗਿਆ। ਉਸ ਦਾ ਪਹਿਲਾ ਨਾਮ ਸ਼ੇਰ ਸਿੰਘ ਸੀ। ਅੰਮ੍ਰਿਤਸਰ ਦੇ ਜ਼ਿਲ੍ਹਾ ਮਜਿਸਟ੍ਰੇਟ ਨੇ ਉਸ ਨੂੰ ਪੰਜ ਸਾਲ ਦੀ ਸਜ਼ਾ ਸੁਣਾਈ। ਜੇਲ੍ਹ ਵਿਚ ਉਸਦਾ ਬੱਬਰ ਅਕਾਲੀਆਂ ਤੇ ਕ੍ਰਾਂਤੀਕਾਰੀ ਭਗਤ ਸਿੰਘ ਨਾਲ ਵੀ ਮੇਲ ਹੋਇਆ। ਸ਼ੇਰ ਸਿੰਘ ਉਰਫ ਉਦੈ ਸਿੰਘ ਇਹਨਾਂ ਵੀਰ ਨਾਇਕਾਂ ਤੋਂ ਬਹੁਤ ਪ੍ਰਭਾਵਿਤ ਹੋਇਆ। ਜੇਲ੍ਹ ਵਿਚ 4 ਸਾਲ 1 ਮਹੀਨਾ ਤੇ 20 ਦਿਨ ਕੱਟਣ ਪਿਛੋਂ ਉਦੈ ਸਿੰਘ 20.10.1931 ਨੂੰ ਰਿਹਾ ਹੋ ਕੇ ਅੰਮ੍ਰਿਤਸਰ ਆਇਆ।[13] ਰਿਹਾਈ ਪਿਛੋਂ ਉਸ ਨੇ ਘੰਟਾ ਘਰ ਚੌਕ ਵਿਚ ਪੇਂਟ ਕਰਨ ਦੀ ਦੁਕਾਨ ਖੋਲ੍ਹ ਲਈ ਤੇ "ਰਾਮ ਮੁਹੰਮਦ ਆਜ਼ਾਦ" ਦੇ ਨਾਮ ਦੀ ਤਖ਼ਤੀ ਲਟਕਾ ਲਈ। ਅੰਮ੍ਰਿਤਸਰ ਰਹਿੰਦਿਆਂ ਉਹ ਇਕ ਵਾਰ ਫਿਰ ਸੁਨਾਮ ਗਿਆ। ਮਈ ਜੂਨ, 1932 ਵਿਚ ਕਸ਼ਮੀਰ ਵੀ ਗਿਆ। ਉਸ ਦਾ ਭੇਸ ਸਾਧੂਆਂ ਵਾਲਾ ਸੀ। ਉਹ ਅਮਰ ਸਿੰਘ ਤੇਗ (ਯੁਗ ਪਲਟਾਊ ਦਲ) ਅਰਜਨ ਸਿੰਘ ਗੜਗੱਜ ਤੇ ਬੱਬਰ ਆਗੂਆਂ ਨੂੰ 17 ਮਈ 1932 ਨੂੰ ਸ੍ਰੀ ਨਗਰ ਹੀ ਮਿਲਿਆ ਸੀ। ਉਥੇ ਹੀ ਸਰ ਮਾਈਕਲ ਓਡਵਾਇਰ ਨੂੰ ਮਾਰਨ ਦਾ ਪ੍ਰੋਗਰਾਮ ਘੜਿਆ ਗਿਆ ਸੀ।[14] ਕਸ਼ਮੀਰ ਤੋਂ ਆ ਕੇ ਉਸ ਦੀ ਫਿਰ ਇਕ ਵਾਰ ਅਮਰ ਸਿੰਘ ਤੇਗ, ਅਰਜਨ ਸਿੰਘ ਗੜਗੱਜ ਤੇ ਸੰਤ ਇੰਦਰ ਸਿੰਘ ਮੁਰਾਰੀ ਨਾਲ ਸਿੰਘ ਬੇਲਾ ਅੰਮ੍ਰਿਤਸਰ ਵਿਚ ਮੁਲਾਕਾਤ ਹੋਈ।

ਭਾਰਤ ਵਿਚ ਰਹਿਣ ਸਮੇਂ ਉਹਦੀਆਂ ਦੇਸ਼-ਭਗਤਾਂ ਨਾਲ ਹੋਈਆਂ ਮੁਲਾਕਾਤਾਂ ਨੇ ਬਦਲਾ ਲੈਣ ਦੀ ਮਘਦੀ ਚਿਣਗ ਨੂੰ ਭਾਂਬੜ ਬਣਾ ਦਿੱਤਾ। ਉਹਦੀਆਂ ਮਨ ਪਸੰਦ ਕਾਵਿ ਟੁੱਕੜੀਆਂ ਵੀ ਉਸ ਦੇ ਇਰਾਦੇ ਨੂੰ ਸਾਕਾਰ ਕਰਨ ਵਾਲੀਆਂ ਸਨ। ਉਹ ਬਿਸਮਲ ਦੀ ਗਜ਼ਲ ਦੇ ਸ਼ਿਅਰ ਗਾਇਆ ਕਰਦਾ ਸੀ :

*ਸਰਫਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ।*
*ਦੇਖਨਾ ਹੈ ਜ਼ੋਰ ਕਿਤਨਾ ਬਾਜ਼ੂਏ ਕਾਤਿਲ ਮੇਂ ਹੈ।*

---

12. *File No. MEDO 3/1743, Public Record Office, p.14*
13. *Department File No. 144/21444 Udham Singh, Public Record Office, London, p. 162*
14. *ਪੰਜਾਬੀ ਟ੍ਰਿਬਿਊਨ, ਚੰਡੀਗੜ੍ਹ, ਨਵੰਬਰ 3, 1979*

ਤੇ ਇਕ ਕਾਵਿ ਟੁੱਕੜੀ ਸੀ :

*ਰਾਂਝਣਾ ਦੇ ਭਾਗੀਂ ਹੀਰ ਲਿਖੀ, ਸਾਡੀ ਕਿਸਮਤ ਵਿਚ ਜੰਜੀਰ ਲਿਖੀ।*

ਸ਼ਹੀਦ ਭਗਤ ਸਿੰਘ ਦੀ ਫੋਟੋ ਉਹ ਸਦਾ ਜੇਬ ਵਿਚ ਰੱਖਦਾ ਸੀ। ਉਹਨੇ ਲਿਬਾਸ ਤਾਂ ਸਾਧੂਆਂ ਵਾਲਾ ਪਾਇਆ ਸੀ ਪਰ ਉਹ ਰੱਬ ਦੀ ਥਾਂ ਦੇਸ਼ ਦੀ ਭਗਤੀ ਕਰ ਰਿਹਾ ਸੀ।

ਇਹ ਦੇਸ਼-ਭਗਤ ਆਪਣੇ ਨਿਸ਼ਾਨੇ ਦੀ ਪ੍ਰਾਪਤੀ ਲਈ 20 ਮਾਰਚ, 1933 ਨੂੰ ਲਾਹੌਰ ਵਿਚ ਊਧਮ ਸਿੰਘ ਦੇ ਫਰਜ਼ੀ ਨਾਮ ਹੇਠਾਂ ਪਾਸਪੋਰਟ ਪ੍ਰਾਪਤ ਕਰਨ ਵਿਚ ਸਫਲ ਹੋ ਗਿਆ। ਊਧਮ ਸਿੰਘ ਲੰਡਨ ਪਹੁੰਚ ਗਿਆ ਤੇ ਪੂਰੇ ਸੱਤ ਸਾਲ ਆਪਣੇ ਸ਼ਿਕਾਰ ਦੀ ਭਾਲ ਵਿਚ ਰਿਹਾ।

13 ਮਾਰਚ, 1940 ਨੂੰ ਕੈਕਸਟਨ ਹਾਲ ਲੰਡਨ ਵਿਚ ਅਫਗਾਨਿਸਤਾਨ ਦੇ ਮਾਮਲੇ 'ਤੇ ਬਹਿਸ ਹੋ ਰਹੀ ਸੀ। ਓਡਵਾਇਰ ਪੰਜਾਬ ਵਿਚ ਆਪਣੇ ਕੀਤੇ ਕਾਰਨਾਮਿਆਂ ਦੀਆਂ ਫੜਾਂ ਮਾਰ ਰਿਹਾ ਸੀ। ਊਧਮ ਸਿੰਘ ਨੇ ਰਿਵਾਲਵਰ ਵਿਚੋਂ 6 ਗੋਲੀਆਂ ਚਲਾਈਆਂ ਤੇ ਉਥੇ ਹੀ ਓਡਵਾਇਰ ਢੇਰੀ ਹੋ ਗਿਆ। ਉਸ ਦੇ ਨਾਲ ਹੀ ਭਾਰਤ ਸਰਕਾਰ ਦਾ ਸਕੱਤਰ ਜ਼ੈਟਲੈਂਡ ਵੀ ਜ਼ਖ਼ਮੀ ਹੋ ਗਿਆ। ਊਧਮ ਸਿੰਘ ਇਹ ਕੰਮ ਕਰਕੇ ਦੌੜਿਆ ਨਹੀਂ ਸਗੋਂ ਬਹਾਦਰਾਂ ਵਾਂਗ ਲਲਕਾਰਦਾ ਰਿਹਾ, ਗ੍ਰਿਫ਼ਤਾਰੀ ਉਪਰੰਤ ਅਦਾਲਤ ਵਿਚ ਉਸ ਨੇ ਦਲੇਰੀ ਨਾਲ ਬਿਆਨ ਦਿੱਤਾ ਤੇ ਆਪਣਾ ਨਾਮ "ਰਾਮ ਮੁਹੰਮਦ ਸਿੰਘ ਆਜ਼ਾਦ" ਦੱਸਿਆ। ਉਸ ਨੂੰ ਮੁਕੱਦਮੇ ਦੌਰਾਨ ਪੈਂਟੋਵਿਲੇ ਜੇਲ੍ਹ ਵਿਚ ਰੱਖਿਆ ਗਿਆ। ਜੇਲ੍ਹ ਵਿਚ ਉਸ ਨਾਲ ਮੁਲਾਕਾਤ ਕਰਨ ਵਾਲਾ ਸ਼ਿਵ ਸਿੰਘ ਜੌਹਲ ਸੀ। ਉਸ ਉਪਰ ਮੁਕੱਦਮਾ ਸੈਂਟਰਲ ਕਰਿਮੀਨਲ ਕੋਰਟ ਓਲਡ ਬੇਲੀ ਵਿਚ ਚਲਿਆ। ਊਧਮ ਸਿੰਘ ਨੇ ਆਪਣੇ ਜ਼ੁਰਮ ਦਾ ਇਕਬਾਲ ਕੀਤਾ ਤੇ ਕਿਹਾ, "ਮੈਂ ਮਾਨਵਤਾ ਦੇ ਦੁਸ਼ਮਣਾਂ ਨੂੰ ਆਪਣੀਆਂ ਗੋਲੀਆਂ ਦਾ ਨਿਸ਼ਾਨਾ ਬਣਾ ਕੇ ਬਹੁਤ ਦੇਰ ਪਿਛੋਂ ਆਪਣਾ ਹੱਕੀ ਫਰਜ਼ ਪੂਰਾ ਕੀਤਾ ਹੈ। ਅੰਗਰੇਜ਼ੀ ਹਕੂਮਤ ਅਧੀਨ ਮੈਂ ਵਤਨ ਦੇ ਲੋਕਾਂ ਨੂੰ ਭੁੱਖ ਨਾਲ ਕੁਰਲਾਂਦਿਆਂ ਵੇਖਿਆ ਹੈ। ਮੈਂ ਇਹ ਬਰਦਾਸ਼ਿਤ ਨਹੀਂ ਸੀ ਕਰ ਸਕਦਾ। ਮੈਂ ਲੋਕਾਂ ਦੀ ਖਾਤਿਰ ਆਪਣੀ ਜਾਨ ਕੁਰਬਾਨ ਕਰ ਰਿਹਾ ਹਾਂ।"

ਊਧਮ ਸਿਘ ਨੂੰ 5 ਜੂਨ ਨੂੰ ਫਾਂਸੀ ਦੀ ਸਜ਼ਾ ਦਾ ਹੁਕਮ ਸੁਣਾਇਆ ਗਿਆ ਤੇ ਫਾਂਸੀ 31 ਜੁਲਾਈ, 1940 ਨੂੰ ਦਿੱਤੀ ਗਈ।[15]

21 ਸਾਲ ਪਿਛੋਂ ਕੌਮੀ ਅਪਮਾਨ ਦਾ ਬਦਲਾ ਲੈਣ ਵਾਲਾ ਊਧਮ ਸਿੰਘ, ਨਿਰਸੰਦੇਹ, ਕੌਮੀ ਨਾਇਕ ਹੈ ਜਿਸ ਨੇ ਅਣਖ ਵਿਖਾ ਕੇ ਕੌਮੀ ਅਪਮਾਨ ਦਾ ਬਦਲਾ ਲਿਆ।



*15. ਗੁਰਮੁਖ ਸਿੰਘ ਮੁਸਾਫਰ, ਵੀਹਵੀਂ ਸਦੀ ਦੇ ਸ਼ਹੀਦ, ਪੰ. 1-3 ਵਿਚ ਇਹ ਲਿਖਣਾ ਕਿ ਫਾਂਸੀ ਦਾ ਹੁਕਮ 10 ਜੂਨ ਨੂੰ ਹੋਇਆ ਤੇ 13 ਜੂਨ ਨੂੰ ਫਾਂਸੀ ਲਾਇਆ ਗਿਆ, ਠੀਕ ਨਹੀਂ ਹੈ।*

# ਸ਼ਹੀਦ ਦਰਸ਼ਨ ਸਿੰਘ ਫੇਰੂਮਾਨ

ਸ੍ਰ. ਦਰਸ਼ਨ ਸਿੰਘ ਦਾ ਜਨਮ ਇਕ ਅਗਸਤ, 1885 ਨੂੰ ਅੰਮ੍ਰਿਤਸਰ ਜ਼ਿਲੇ ਦੇ ਉੱਘੇ ਪਿੰਡ ਫੇਰੂਮਾਨ ਵਿਚ ਸ੍ਰ: ਚੰਦਾ ਸਿੰਘ ਦੇ ਘਰ ਮਾਤਾ ਰਾਜ ਕੌਰ ਦੀ ਕੁੱਖ 'ਚੋਂ ਹੋਇਆ। ਦਸਵੀਂ ਪਾਸ ਕਰਨ ਉਪਰੰਤ ਉਹ ਫੌਜ ਵਿਚ ਭਰਤੀ ਹੋ ਗਿਆ ਪਰ ਦੋ ਸਾਲ ਪਿਛੋਂ ਹੀ ਉਹ ਨੌਕਰੀ ਛੱਡ ਕੇ ਠੇਕੇਦਾਰੀ ਕਰਨ ਲਈ ਹਿਸਾਰ ਚਲਾ ਗਿਆ। ਉਸ ਸਮੇਂ ਅਕਾਲੀ ਗੁਰਦੁਆਰਾ ਸੁਧਾਰ ਹਿਤ ਸਰਕਾਰ ਵਿਰੁੱਧ ਘੋਲ ਕਰ ਰਹੇ ਸਨ। ਦਰਸ਼ਨ ਸਿੰਘ ਦੀ ਮਾਂ ਨੇ ਉਸ ਨੂੰ ਝਿੜਕਾਂ ਭਰਿਆ ਖ਼ਤ ਲਿਖਿਆ, "ਜਦ ਦੂਸਰੇ ਲੋਕ ਧਰਮ ਤੇ ਮੁਲਕ ਦੀ ਖਾਤਰ ਸਭ ਕੁਝ ਕੁਰਬਾਨ ਕਰ ਰਹੇ ਹਨ, ਤੈਨੂੰ ਪੈਸੇ ਕਮਾਉਣ ਦੀ ਲਾਲਸਾ ਲੱਗੀ ਹੋਈ ਹੈ।"[1] ਬਸ ਇਸ ਝਿੜਕ ਨਾਲ, ਹੀ ਉਹ ਅਕਾਲੀ ਲਹਿਰ 'ਚ ਕੁੱਦ ਪਿਆ ਤੇ ਕਈ ਵਾਰ ਜੇਲ੍ਹ ਯਾਤਰਾ ਕੀਤੀ। 1921 ਵਿਚ "ਚਾਬੀਆਂ ਦੇ ਮੋਰਚੇ" ਵਿਚ ਤੇ 1924 ਵਿਚ ਜੈਤੋ ਨੂੰ ਜਾਂਦੇ 14ਵੇਂ ਸ਼ਹੀਦੀ ਜਥੇ ਵਿਚ ਗ੍ਰਿਫ਼ਤਾਰ ਕੀਤੇ ਗਏ। 1921 ਵਿਚ ਉਹਨਾਂ ਨੂੰ ਇਕ ਸਾਲ੍ਹ ਦੀ ਕੈਦ ਹੋਈ ਤੇ 1924 ਵਿਚ 10 ਸਾਲ ਦੀ। ਉਸ ਨੇ ਕਾਂਗਰਸ ਵਲੋਂ ਨਾਮਿਲਵਰਤਣ ਲਹਿਰ 'ਚ ਵੀ ਹਿੱਸਾ ਲਿਆ ਤੇ 14 ਮਹੀਨੇ ਦੀ ਜੇਲ੍ਹ ਕੱਟੀ। 1926 ਵਿਚ ਉਹ ਮਲਾਇਆ ਗਿਆ ਪਰ ਪਿਛਲਾ ਸਿਆਸੀ ਰਿਕਾਰਡ ਵੇਖ ਕੇ ਉਥੇ ਵੀ ਗ੍ਰਿਫ਼ਤਾਰ ਕਰ ਲਿਆ ਗਿਆ। ਜੇਲ੍ਹ ਵਿਚ ਉਸਨੂੰ ਪੰਜ ਕੱਕੇ ਪਹਿਨਣ 'ਤੇ ਰੋਕ ਲਾਉਣ ਕਾਰਨ 21 ਦਿਨ ਦੀ ਭੁੱਖ ਹੜਤਾਲ ਕਰਨੀ ਪਈ। 21 ਦਿਨ ਪਿੱਛੋਂ ਮਲਾਇਆ ਸਰਕਾਰ ਨੇ ਉਹਦੀ ਮੰਗ ਅੱਗੇ ਗੋਡੇ ਟੇਕ ਦਿੱਤੇ ਤੇ ਸਾਰੇ ਅੰਮ੍ਰਿਤਧਾਰੀ ਸਿੱਖਾਂ ਉਪਰ ਲਾਈ ਪਾਬੰਦੀ ਸਮਾਪਤ ਹੋ ਗਈ।

ਮਲਾਇਆ 'ਚੋਂ ਵਾਪਸ ਆ ਕੇ ਉਹ ਦੇਸ਼ ਦੀ ਆਜ਼ਾਦੀ ਲਈ ਗਾਂਧੀ ਜੀ ਵਲੋਂ ਚਲਾਈ ਜਾ ਰਹੀ "ਸਿਵਲ ਨਾਫੁਰਮਾਨੀ ਲਹਿਰ" 'ਚ ਸ਼ਾਮਲ ਹੋ ਗਿਆ। ਇਸ ਲਹਿਰ ਵਿਚ ਉਹ ਤਿੰਨ ਵਾਰ ਫੜਿਆ ਗਿਆ ਤੇ ਕੈਦ ਕੀਤਾ ਗਿਆ। 1936 ਵਿਚ ਅੰਮ੍ਰਿਤਸਰ ਵਿਚ ਕਿਸਾਨ ਸੰਘਰਸ਼ ਸ਼ੁਰੂ ਹੋਇਆ ਤਾਂ ਵੀ ਉਸ ਨੇ ਗ੍ਰਿਫ਼ਤਾਰੀ ਦਿੱਤੀ। "ਭਾਰਤ ਛੱਡੋ" ਲਹਿਰ ਵਿਚ ਵੀ ਉਸ ਨੇ ਹਿੱਸਾ ਲਿਆ ਤੇ ਜੇਲ੍ਹ ਯਾਤਰਾ ਕੀਤੀ। 1945 ਤਕ ਉਹ ਕੁਲ ਮਿਲਾ ਕੇ 15 ਸਾਲ ਜੇਲ੍ਹ ਦੀ ਹਵਾ ਖਾ ਚੁੱਕਾ ਸੀ।[2]

---

1. *ਪੰਜਾਬੀ ਟ੍ਰਿਬਿਊਨ, ਅਗਸਤ 1, 1995।*
2. *ਉਹੀ।*

ਉਹ ਬੜਾ ਧਾਰਮਿਕ ਵਿਅਕਤੀ ਸੀ। ਸਿੱਖ ਪ੍ਰੰਪਰਾਵਾਂ, ਸਿਧਾਂਤਾਂ ਤੇ ਆਦਰਸ਼ਾਂ ਲਈ ਉਹ ਲੜ ਮਰਨਾ ਜਾਣਦਾ ਸੀ। ਉਹ ਕਈ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ ਰਿਹਾ ਤੇ ਦੋ ਵਾਰ ਇਸ ਦਾ ਜਨਰਲ ਸਕੱਤਰ ਵੀ ਬਣਿਆ। ਆਜ਼ਾਦੀ ਪਿਛੋਂ ਉਹ 1951 ਤੋਂ 1964 ਤਕ ਰਾਜ ਸਭਾ ਦਾ ਮੈਂਬਰ ਬਣਾਇਆ ਗਿਆ। ਪ੍ਰੰਤੂ ਅਕਾਲੀ ਦਲ ਤੇ ਕਾਂਗਰਸ ਨਾਲ ਉਹਦੇ ਮਤਭੇਦ ਉਭਰ ਆਏ ਤੇ ਉਹ 1959 'ਚ ਸਵਤੰਤਰ ਪਾਰਟੀ ਦਾ ਮੋਢੀ ਮੈਂਬਰ ਬਣਿਆ।

ਉਹਦੇ ਜੀਵਨ ਦਾ ਸਭ ਤੋਂ ਵੱਡਾ ਕਾਰਨਾਮਾ ਉਹਦੀ ਸ਼ਹਾਦਤ ਹੈ। 1966 ਵਿਚ ਪੰਜਾਬੀ ਸੂਬਾ ਬਣਿਆ ਤਾਂ ਇਸ ਨੂੰ ਚੰਡੀਗੜ੍ਹ ਤੇ ਹੋਰ ਪੰਜਾਬੀ ਇਲਾਕਿਆਂ ਤੋਂ ਹੱਥ ਧੋਣੇ ਪਏ। ਹੁਣ ਇੰਦਰਾ ਗਾਂਧੀ ਭਾਰਤ ਦੀ ਪ੍ਰਧਾਨ ਮੰਤਰੀ ਬਣ ਚੁੱਕੀ ਸੀ।

ਉਸ ਨੂੰ ਮਜਬੂਰ ਕਰਨ ਲਈ ਸੰਤ ਫਤਹਿ ਸਿੰਘ ਨੇ ਮਰਨਵਰਤ ਤੇ ਅਗਨ-ਕੁੰਡਾਂ 'ਚ ਸੜ ਮਰਨ ਦੀ ਧਮਕੀ ਦਿੱਤੀ ਸੀ ਪਰ ਸਿੱਖ ਆਗੂਆਂ ਨੇ ਉਹ ਵਰਤ ਤੁੜਵਾ ਦਿੱਤੇ। ਪਹਿਲਾਂ ਮਾਸਟਰ ਤਾਰਾ ਸਿੰਘ ਤੇ ਫ਼ੇਰ ਸੰਤ ਫਤਹਿ ਸਿੰਘ ਆਮ ਸਿੱਖਾਂ 'ਚ ਵਚਨ ਤੋੜਨ ਕਾਰਨ ਦੁਰਕਾਰੇ ਜਾਣ ਲੱਗੇ। ਸਿੱਖ ਆਮ ਦੇਸ਼-ਵਾਸੀਆਂ ਦੇ ਹਾਸੇ-ਠੱਠੇ ਦਾ ਕਾਰਨ ਬਣੇ। ਇਸ ਸਮੇਂ ਜੱਥੇਦਾਰ ਫੇਰੂਮਾਨ ਸਿਰ ਤਲੀ 'ਤੇ ਧਰ ਕੇ ਅੱਗੇ ਆਇਆ। ਉਸਨੇ 15 ਅਗਸਤ 1969 ਨੂੰ ਚੰਡੀਗੜ੍ਹ ਪੰਜਾਬ ਵਿਚ ਸ਼ਾਮਿਲ ਕਰਵਾਉਣ ਲਈ ਮਰਨਵਰਤ ਰੱਖਣ ਦਾ ਐਲਾਨ ਕਰ ਦਿੱਤਾ। ਉਸ ਦੇ ਵਰਤ ਰੱਖਣ ਦੇ ਤਿੰਨ ਉਦੇਸ਼ ਸਨ- ਉਹ ਚਾਹੁੰਦਾ ਸੀ ਕਿ ਦਰਬਾਰ ਸਾਹਿਬ ਦੀ ਪਰਿਕਰਮਾ ਵਿਚ ਸੰਤ ਫਤਹਿ ਸਿੰਘ ਦੇ ਵਰਤ ਵੇਲੇ ਦੇ ਕਾਇਮ ਅਗਨ-ਕੁੰਡ ਢਾਹੇ ਜਾਣ, ਕਿਉਂ ਜੋ ਉਹ ਬੁਜ਼ਦਿਲੀ ਦੇ ਚਿੰਨ੍ਹ ਸਨ। ਉਹ ਦੁਨੀਆਂ ਨੂੰ ਇਹ ਦੱਸ ਦੇਣਾ ਚਾਹੁੰਦਾ ਸੀ ਕਿ ਸਿੱਖ ਅਰਦਾਸ ਕਰਕੇ ਕਦੇ ਪਿੱਛੇ ਨਹੀਂ ਹਟਦਾ ਤੇ ਨਾ ਹੀ ਜਾਨ ਪਿਆਰੀ ਕਰਦਾ ਹੈ। ਉਸ ਨੇ ਇੰਦਰਾ ਗਾਂਧੀ ਨੂੰ 27 ਅਕਤੂਬਰ, 1969 ਨੂੰ ਲਿਖੇ ਪੱਤਰ ਵਿਚ ਵੀ ਇਹੋ ਗੱਲ ਸਪੱਸ਼ਟ ਕੀਤੀ ਸੀ, "ਮੈਨੂੰ ਅਫਸੋਸ ਹੈ ਕਿ ਕਿਸੇ ਨੇ ਵੀ ਤੁਹਾਨੂੰ ਸਿੱਖ ਅਰਦਾਸ ਦੀ ਵਡਿਆਈ ਸਪੱਸ਼ਟ ਨਹੀਂ ਕੀਤੀ। ਹੋਰ ਭਾਵੇਂ ਕੋਈ ਕਾਰਨ ਵੀ ਹੋਣ, ਪਰ ਸਿੱਖ ਗੁਰੂ ਦੇ ਸਾਹਵੇਂ ਕੀਤੀ ਅਰਦਾਸ ਦਾ ਪਾਬੰਦ ਹੁੰਦਾ ਹੈ, ਜਦ ਮੈਂ ਅਰਦਾਸ ਕਰ ਲਈ ਹੈ ਇਸ ਨੂੰ ਮੈਂ ਭੁਲਾ ਨਹੀਂ ਸਕਦਾ, ਜਦ ਤਕ ਅਰਦਾਸ ਕਰਨ ਦਾ ਮਨੋਰਥ ਪੂਰਾ ਨਹੀਂ ਹੋ ਜਾਂਦਾ। .... ਬੱਚੀ, ਮੇਰੀ ਅਰਦਾਸ ਨੂੰ ਐਵੇਂ ਦਬਾ ਦਾ ਹੱਥਕੰਡਾ ਨਾ ਸਮਝੀਂ।" ਤੀਸਰਾ ਮਨੋਰਥ ਚੰਡੀਗੜ੍ਹ ਦੀ ਪ੍ਰਾਪਤੀ ਸੀ।

ਪੰਜਾਬ ਸਰਕਾਰ ਉਸ ਵੇਲੇ ਅਕਾਲੀਆਂ ਦੇ ਹੱਥ ਸੀ। ਸ੍ਰੀ ਗੁਰਨਾਮ ਸਿੰਘ ਮੁੱਖ ਮੰਤਰੀ ਸੀ। ਸ਼ੁਰੂ ਵਿਚ ਤਾਂ ਸੰਤ ਫਤਹਿ ਸਿੰਘ ਨੇ ਫੇਰੂਮਾਨ ਦੇ ਵਰਤ ਵਿਰੁੱਧ ਭੰਡੀ-ਪ੍ਰਚਾਰ ਦਾ ਪਾਠ ਆਰੰਭ ਕਰ ਦਿੱਤਾ। ਗੁਰਨਾਮ ਸਿੰਘ ਇਸ ਵਰਤ ਨੂੰ ਮੰਤਰੀ ਮੰਡਲ ਲਈ ਇਕ ਚਣੌਤੀ ਸਮਝਦਾ ਸੀ। ਫਤਹਿ ਸਿੰਘ ਦੇ ਚਮਚੇ ਫੇਰੂਮਾਨ ਨੂੰ ਕਾਂਗਰਸੀ ਏਜੰਟ ਕਹਿ ਕੇ ਭੰਡਦੇ ਸਨ।

ਪ੍ਰੰਤੂ ਉਹ ਭੁੱਲ ਗਏ ਸਨ ਕਿ ਫੇਰੂਮਾਨ ਪੁਰਾਤਨ ਸਿੰਘਾਂ ਵਾਂਗ ਵਚਨਾਂ ਦਾ ਸੂਰਾ ਸੀ। ਕੇਂਦਰ ਦੀ ਹੱਠਧਰਮੀ ਕਾਰਨ ਤੇ ਸੰਤ ਫਤਹਿ ਸਿੰਘ ਦੀ ਕਮਜ਼ੋਰੀ ਕਾਰਨ ਪੰਜਾਬ ਦੇ ਮੁੱਖ ਮੰਤਰੀ ਦੀ ਅਯੋਗਤਾ ਨਾਲ ਪੰਜਾਬ ਦਾ ਮਸਲਾ ਉਂਝ ਦਾ ਉਂਝ ਹੀ ਲਟਕਿਆ ਰਿਹਾ। ਅਪੀਲਾਂ ਦੇ ਬਾਵਜੂਦ ਦਰਸ਼ਨ ਸਿੰਘ ਨੇ ਆਪਣੇ ਪ੍ਰਾਣਾਂ ਦੀ ਆਹੂਤੀ ਦੇ ਦਿੱਤੀ। ਉਹ 27 ਅਕਤੂਬਰ, 1969 ਈ: ਨੂੰ 74 ਦਿਨ ਦੇ ਵਰਤ ਪਿਛੋਂ ਪੰਜਾਬੀਆਂ ਨੂੰ ਅਲਵਿਦਾ ਕਹਿ ਗਿਆ।



# ਸੰਤ ਜਰਨੈਲ ਸਿੰਘ ਭਿੰਡਰਾਂਵਾਲੇ

ਹਰ ਵਿਅਕਤੀ ਦੀ ਸ਼ਖਸੀਅਤ ਦੇ ਦੋ ਪਹਿਲੂ ਹੁੰਦੇ ਹਨ - ਕੁਝ ਹਨੇਰਾ ਪੱਖ ਹੀ ਵੇਖਦੇ ਹਨ ਕੁਝ ਚਾਨਣਾ ਹੀ ਸਾਮ੍ਹਣੇ ਰੱਖਦੇ ਹਨ। ਸੰਤ ਜਰਨੈਲ ਸਿੰਘ ਬਾਰੇ ਵੀ ਕੁਝ ਅਜਿਹਾ ਹੀ ਵਾਪਰਿਆ ਹੈ। ਕੁਝ ਲੋਕਾਂ ਨੇ ਉਹਨਾਂ ਨੂੰ ਪੂਰੀ ਤਰ੍ਹਾਂ ਸਮਝੇ ਬਿਨਾਂ 'ਅੱਤਵਾਦੀ' ਤੇ ਹਿੰਦੂਆਂ ਦੇ ਦੁਸ਼ਮਣ ਤੇ ਵੱਖਵਾਦੀ ਕਹਿ ਕੇ ਬਦਨਾਮੀ ਦੀ ਹੱਦ ਤਕ ਭੰਡਿਆ ਹੈ ਤੇ ਉਹਨਾਂ ਦੇ ਸ਼ਰਧਾਲੂਆਂ ਨੇ ਉਹਨਾਂ ਨੂੰ ਕਰਾਮਾਤੀ ਸ਼ਕਤੀਆਂ ਦਾ ਮਾਲਕ ਕਹਿ ਕੇ ਬੇਲੋੜੀ ਵਡਿਆਈ ਕੀਤੀ ਹੈ। ਗੱਲ ਕੀ ਦੋਹਾਂ ਧਿਰਾਂ ਲਈ ਹੀ ਉਹ ਬੁਝਾਰਤ ਹੀ ਬਣੇ ਰਹੇ। ਪ੍ਰੰਤੂ ਇਕ ਤੱਥ ਸੂਰਜ ਵਾਂਗ ਰੌਸ਼ਨ ਹੈ ਕਿ ਉਹਨਾਂ ਨੇ ਦਮਦਮੀ ਟਕਸਾਲ ਦੇ ਮੁਖੀ ਹੁੰਦਿਆਂ ਸਿਰਫ 7 ਸਾਲਾਂ ਦੇ ਸਮੇਂ ਵਿਚ ਆਪਣੀ ਚੁੰਬਕੀ ਸ਼ਕਤੀ ਨਾਲ ਰਿਵਾਇਤੀ ਅਕਾਲੀ ਦਲ ਦੀ ਸ਼ਾਖ ਨੂੰ ਬੌਣਾ ਬਣਾ ਦਿੱਤਾ, ਪੰਜਾਬ ਵਿਚ ਆਪਣੇ ਤੇਜ਼ ਤਰਾਰ ਸੁਭਾਅ ਨਾਲ ਬੇਚੈਨੀ ਫੈਲਾ ਦਿੱਤੀ ਤੇ ਸਿਆਸਤ ਬਾਰੇ ਅਨਾੜੀ ਹੋਣ ਦੇ ਬਾਵਜੂਦ ਵੱਡੇ-ਵੱਡੇ ਘਾਗ ਸਿਆਸਤਦਾਨਾਂ ਨੂੰ ਆਪਣੇ ਚੱਕਰ ਕੱਟਣ ਲਾ ਦਿੱਤਾ। ਉਹ ਅਜਿਹੇ ਕੁੰਡਲੀਆ ਨਾਗ ਸਨ ਜਿਨ੍ਹਾਂ ਨੂੰ ਕੋਈ ਵੀ ਸਿਆਸੀ ਜਾਂ ਧਾਰਮਿਕ ਮਾਂਦਰੀ ਕੀਲ ਨਾ ਸਕਿਆ। ਉਹਨਾਂ ਦਾ ਉਭਾਰ ਪੰਜਾਬ ਲਈ ਵਰ ਸੀ ਕਿ ਸਰਾਪ, ਇਹ ਬੜੇ ਚਿਰ ਲਈ ਇਕ ਵਿਵਾਦ ਦਾ ਵਿਸ਼ਾ ਬਣਿਆ ਰਹੇਗਾ, ਪਰ ਉਹਨਾਂ ਨੇ 1977 ਤੋਂ 1984 ਈ: ਤੱਕ ਦੇ ਸਮੇਂ ਵਿਚ ਪੰਜਾਬ ਦੀ ਜਲ-ਵਾਯੂ ਨੂੰ ਆਪਣੀ ਮੁੱਠੀ ਵਿਚ ਕਰ ਲਿਆ ਸੀ। ਦਿੱਲੀ ਤੋਂ ਅੰਮ੍ਰਿਤਸਰ ਤਕ 'ਭਿੰਡਰਾਂਵਾਲੇ' ਦੇ ਨਾਮ ਦੀ ਹੀ ਗੂੰਜ ਪੈਂਦੀ ਸੀ। ਮੋਰਚਿਆਂ ਦੀ ਸਿਆਸਤ ਤੇ ਕੱਚੇ ਪਿੱਲੇ ਸਮਝੌਤਿਆਂ ਤੇ ਲਾਰਿਆਂ ਦੀ ਚਾਣਕ ਨੀਤੀ ਅਤੇ ਲੂੰਮੜ ਚਾਲਾਂ ਦੇ ਬਖੀਏ ਉਧੇੜਨ ਵਿਚ ਉਹ ਬੇਜੋੜ ਸਨ। ਦਰਸ਼ਨ ਸਿੰਘ ਫੇਰੂਮਾਨ ਪਿੱਛੋਂ ਅਰਦਾਸ ਕਰਕੇ ਤੇ ਪ੍ਰਣ ਕਰਕੇ ਜਾਨ ਵਾਰ ਦੇਣ ਵਾਲੇ ਉਹ ਦੂਸਰੇ ਮਰਦਿ-ਮੁਜਾਹਿਦ ਸਨ। ਮੇਜਰ ਗੁਰਮੁਖ ਸਿੰਘ ਠੀਕ ਹੀ ਲਿਖਦਾ ਹੈ : "ਸਿੱਖ ਧਰਮ ਦੀ ਅਜੋਕੇ ਸਮੇਂ ਵਿਚ ਉਹ ਅਲੌਕਿਕ ਸ਼ਖਸੀਅਤ ਸਨ, ਜੋ ਆਪਣੀ ਉਮਰ ਦੇ 37 ਵਰ੍ਹਿਆਂ ਵਿਚੋਂ ਕੇਵਲ 7 ਸਾਲਾਂ ਦੇ ਥੋੜੇ ਜਿਹੇ ਅਰਸੇ ਵਿਚ ਹੀ, ਬਿਖੜੇ ਮਾਰਗ ਤੇ ਚੱਲਕੇ ਇਕ ਹੌਂਸਲੇ ਤੇ ਜਾਦੂਈ ਤਾਕਤ ਦਾ ਪ੍ਰਗਟਾਵਾ ਕਰਨ ਦੇ ਸਮਰੱਥ ਹੋ ਗਏ।[1]

---

1. *ਪ੍ਰੋ: ਹਰਬੰਸ ਸਿੰਘ, (ਸੰਪ:) ਇਨਸਾਈਕਲੋਪੀਡੀਆ ਆਫ ਸਿੱਖਇਜ਼ਮ, ਪੰਨਾ 352 (ਮੇਜਰ ਗੁਰਮੁਖ ਸਿੰਘ ਦਾ ਇੰਦਰਾਜ)*

ਉਹਨਾਂ ਦਾ ਜਨਮ ਫਰਵਰੀ 1947 ਵਿਚ ਪਿੰਡ ਰੋਡੇ [2] (ਗੁਰੂ ਤੇਗ ਬਹਾਦਰਗੜ੍ਹ) ਵਿਚ ਪਿਤਾ ਸਰਦਾਰ ਜੋਗਿੰਦਰ ਸਿੰਘ ਤੇ ਮਾਤਾ ਨਿਹਾਲ ਕੌਰ ਦੇ ਘਰ ਹੋਇਆ। ਮੁੱਢਲੀ ਵਿਦਿਆ ਗੁਰੂ ਤੇਗ ਬਹਾਦਰ ਖਾਲਸਾ ਹਾਈ ਸਕੂਲ, ਰੋਡੇ ਤੋਂ ਲਈ ਪਰ ਪੜ੍ਹਾਈ ਛੇਵੀਂ ਜਮਾਤ ਵਿਚ ਹੀ ਛੱਡ ਦਿੱਤੀ। ਉਹ ਸੱਤ ਭਰਾਵਾਂ 'ਚੋਂ ਸਭ ਤੋਂ ਛੋਟੇ ਸਨ। ਮੁੱਢ ਤੋਂ ਹੀ ਉਹ ਧਾਰਮਿਕ ਰੁਚੀਆਂ ਦੇ ਸੁਆਮੀ ਸਨ। ਪੰਜ ਸਾਲ ਦੀ ਉਮਰ ਵਿਚ ਹੀ ਉਨ੍ਹਾਂ ਨੇ ਖੰਡੇ ਦੀ ਪਾਹੁਲ ਲੈ ਲਈ ਤੇ ਰੋਜ਼ਾਨਾ ਪੰਜ ਬਾਣੀਆਂ ਦਾ ਪਾਠ ਕਰਨਾ ਹਰ ਅੰਮ੍ਰਿਤਧਾਰੀ ਵਾਂਗ ਉਹਦਾ ਨਿੱਤਨੇਮ ਦਾ ਕ੍ਰਮ ਸੀ।

ਹਲ ਵਾਹੁੰਦਿਆਂ ਵੀ ਉਹ ਜਪੁਜੀ ਸਾਹਿਬ ਦਾ ਪਾਠ ਕਰਦੇ ਸਨ। ਉਨ੍ਹਾਂ ਤੇ ਇਹ ਗੱਲ ਪੂਰੀ ਤਰ੍ਹਾਂ ਲਾਗੂ ਹੁੰਦੀ ਸੀ :

*"ਮਨ ਕਰਤਾਰ ਵੱਲ, ਹੱਥ ਕਾਰ ਵੱਲ।"*

ਸੰਨ 1964 ਈ: ਵਿਚ ਉਹ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾ ਵਾਲੇ ਦੇ ਜੱਥੇ ਵਿਚ ਭਿੰਡਰਕਲਾਂ[3] ਪਹੁੰਚ ਗਏ। 1966 ਈ: ਵਿਚ ਉਹਨਾਂ ਦਾ ਵਿਆਹ ਬਿਲਾਸਪੁਰ ਦੇ ਨਿਵਾਸੀ ਸ੍ਰ: ਸੁੱਚਾ ਸਿੰਘ ਦੀ ਪੁੱਤਰੀ ਪ੍ਰੀਤਮ ਕੌਰ ਨਾਲ ਹੋ ਗਿਆ। ਇਸ ਵਿਆਹ 'ਚੋਂ ਉਹਨਾਂ ਦੇ ਦੋ ਬੇਟੇ ਹੋਏ – 1971 ਈ: ਵਿਚ ਈਸ਼ਰ ਸਿੰਘ ਦਾ ਜਨਮ ਹੋਇਆ ਤੇ 1975 ਈ: ਵਿਚ ਦੂਸਰਾ ਇੰਦਰਜੀਤ ਸਿੰਘ।

1969 ਈ: ਵਿਚ ਸੰਤ ਗੁਰਬਚਨ ਸਿੰਘ ਖਾਲਸਾ ਚੜ੍ਹਾਈ ਕਰ ਗਏ ਤੇ ਦਮਦਮੀ ਟਕਸਾਲ ਦੇ ਮੁਖੀ ਸੰਤ ਕਰਤਾਰ ਸਿੰਘ ਖਾਲਸਾ ਬਣੇ, ਜਿਹਨਾਂ ਨੇ ਆਪਣਾ ਟਿਕਾਣਾ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼ ਮਹਿਤਾ ਚੌਂਕ[4] ਬਣਾਇਆ। ਉਹ 16 ਅਗਸਤ 1977 ਈ: ਨੂੰ ਦੁਰਘਟਨਾ ਦਾ ਸ਼ਿਕਾਰ ਹੋ ਗਏ। ਉਸ ਮਗਰੋਂ ਆਪ 25 ਅਗਸਤ 1977 ਈ: ਨੂੰ ਦਮਦਮੀ ਟਕਸਾਲ ਦੇ ਮੁਖੀ ਬਣਾਏ ਗਏ।

1977 ਤੋਂ 1984 ਈ: ਤੱਕ ਦੇ ਸਮੇਂ ਵਿਚ ਪੰਜਾਬ ਦੀ ਸਿਆਸਤ ਵਿਚ ਭਿੰਡਰਾਂ ਵਾਲੇ ਦਾ ਉਭਾਰ ਇਕ ਧੂਮ-ਕੇਤੂ ਵਾਂਗ ਹੋਇਆ। ਪੰਜਾਬ ਵਿਚ ਪੱਤਾ ਵੀ ਭਿੰਡਰਾਂ ਵਾਲੇ ਦੇ ਬਿਨਾਂ ਹਿੱਲਣਾ ਸੰਭਵ ਨਹੀਂ ਸੀ।

ਪੰਜਾਬ ਦੀ ਸਿਆਸਤ ਵਿਚ ਮਾਨੋ ਜਿਵੇਂ ਸੁਨਾਮੀ ਲਹਿਰਾਂ ਦਾ ਤੂਫਾਨ ਬਰਪਾ ਹੋ ਗਿਆ। ਕੀ ਕਾਂਗਰਸ, ਕੀ ਅਕਾਲੀ ਉਨ੍ਹਾਂ ਦੇ ਸਾਥ ਲਈ ਤਰਸਦੇ ਵੀ ਰਹੇ ਪਰ ਮਗਰੋਂ ਉਨ੍ਹਾਂ ਤੋਂ ਇਸ ਤਰ੍ਹਾਂ ਭੈ-ਭੀਤ ਹੁੰਦੇ ਗਏ ਜਿਵੇਂ ਕੋਈ ਬਿਜਲੀ ਦੀਆਂ ਨੰਗੀਆਂ ਤਾਰਾਂ ਤੋਂ ਡਰਦਾ ਹੈ। ਪੰਜਾਬ ਵਿਚ ਅਜਿਹੀ ਹਲਚਲ ਮੱਚ ਗਈ ਕਿ ਸਰਕਾਰ ਹੁੰਦਿਆਂ ਵੀ ਕਾਨੂੰਨ ਦਾ ਰਾਜ ਖਤਮ ਹੋ ਗਿਆ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ੍ਰ: ਗੁਰਚਰਨ ਸਿੰਘ ਟੌਹੜਾ ਸਨ ਪਰ ਹੁਕਮ ਸੰਤ

*2. ਰੋਡੇ, ਮੋਗਾ ਕੋਟਕਪੂਰਾ ਸੜਕ ਤੇ ਮੋਗੇ ਤੋਂ 25 ਮੀਲ ਦੂਰ ਹੈ।*

*3. ਭਿੰਡਰ ਕਲਾਂ ਮੋਗੇ ਤੋਂ 15 ਮੀਲ ਧਰਮ ਕੋਟ ਵਾਲੇ ਪਾਸੇ ਹੈ।*

*4. ਮਹਿਤਾ ਚੌਕ ਅੰਮ੍ਰਿਤਸਰ ਤੋਂ 25 ਮੀਲ ਸ੍ਰੀ ਹਰਿਗੋਬਿੰਦ ਪੁਰ ਨੂੰ ਜਾਣ ਵਾਲੀ ਸੜਕ ਤੇ ਹੈ।*

ਜਰਨੈਲ ਸਿੰਘ ਜੀ ਦਾ ਚਲਦਾ ਸੀ। ਅਕਾਲੀ ਦਲ ਦਾ ਪ੍ਰਧਾਨ ਸੰਤ ਹਰਚੰਦ ਲੌਂਗੋਵਾਲ ਸੀ ਪਰ ਅਕਾਲੀ ਦਲ ਨੂੰ ਉਹ ਮੋਰਚਾ ਅਪਣਾਉਣਾ ਪਿਆ ਜੋ ਸੰਤ ਭਿੰਡਰਾਂ ਵਾਲਿਆਂ ਨੇ ਲਾਇਆ ਸੀ। ਗਿਆਨੀ ਜ਼ੈਲ ਸਿੰਘ ਤੇ ਕਾਂਗਰਸ ਨੇ ਸੰਤ ਭਿੰਡਰਾਂ ਵਾਲੇ ਨੂੰ ਅਕਾਲੀ ਦਲ ਦੇ ਟਕਸਾਲੀ ਆਗੂਆਂ ਨੂੰ 'ਖੋਟੇ ਸਿੱਕੇ' ਬਣਾਉਣ ਲਈ ਅੱਗੇ ਲਿਆਂਦਾ ਪਰ ਅੰਤ ਆਪ ਹੀ ਉਸਦੇ ਦੁਸ਼ਮਣ ਬਣ ਬੈਠੇ।

ਇਹ ਅਗਲੇ 7 ਸਾਲ ਦੀ ਕਹਾਣੀ ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਦੇ ਉਭਾਰ ਤੇ ਪਤਨ ਦੀ ਕਹਾਣੀ ਹੈ; ਇੰਦਰਾ ਗਾਂਧੀ ਤੇ ਅਕਾਲੀ ਦਲ ਦੇ ਟਕਰਾਓ ਦੀ ਕਹਾਣੀ ਹੈ; ਗਿਆਨੀ ਜ਼ੈਲ ਸਿੰਘ ਤੇ ਦਰਬਾਰਾ ਸਿੰਘ ਦੀ ਆਪਸੀ ਵੈਰ-ਭਾਵਨਾ ਦੀ ਕਹਾਣੀ ਹੈ; ਸੰਤ ਜਰਨੈਲ ਸਿੰਘ ਤੇ ਸੰਤ ਹਰਚੰਦ ਸਿੰਘ ਦੇ ਟਕਰਾਓ ਦੀ ਕਹਾਣੀ ਹੈ। ਇਹ ਲੜਾਈ ਚਾਰ ਦਿਸ਼ਾਵੀਂ ਸੀ ਤੇ ਇਸ ਨਾਲ ਸਭ ਤੋਂ ਵਧੇਰੇ ਨੁਕਸਾਨ ਸਿੱਖੀ ਗੌਰਵ ਨੂੰ ਪਹੁੰਚਿਆ, ਭਿੰਡਰਾਂ ਵਾਲਾ ਸ਼ਹੀਦ ਹੋ ਗਏ ਤੇ ਇੰਦਰਾ ਗਾਂਧੀ, ਸੰਤ ਹਰਚੰਦ ਸਿੰਘ ਕਤਲ ਕੀਤੇ ਗਏ। ਇਸ ਲੜਾਈ ਵਿਚ ਲਾਭ, ਸ਼ਾਇਦ ਕਿਸੇ ਨੂੰ ਵੀ ਨਹੀਂ ਹੋਇਆ। ਪੰਜਾਬ ਫਿਰ ਇਕ ਵਾਰ ਮਜ਼ਲੂਮ ਬਣਿਆ। 1947 ਦੇ ਕਾਲੇ ਦਿਨਾਂ ਦੀ ਡਰਾਉਣੀ ਯਾਦ ਹਰ ਇਕ ਦੀਆਂ ਅੱਖਾਂ 'ਚ ਚੱਕਰ ਕੱਟ ਰਹੀ ਸੀ ਤੇ ਸੁਰਜੀਤ ਪਾਤਰ ਦੇ ਸ਼ਬਦਾਂ ਵਿਚ 1947 'ਚ ਵਾਰਿਸ ਦੇ ਵੰਡਣ ਪਿੱਛੋਂ ਹੁਣ 1984 ਈ: ਵਿਚ ਸ਼ਿਵ ਨੂੰ ਵੰਡਣ ਦੀ ਵਾਰੀ ਆ ਗਈ ਸੀ।

ਟਕਸਾਲ ਦਾ ਮੁਖੀ ਬਣਦਿਆਂ ਸੰਤ ਜਰਨੈਲ ਸਿੰਘ ਜੀ ਨੇ ਸਿੱਖ ਧਰਮ ਦੇ ਪਰਚਾਰ ਲਈ ਬੜੇ ਜੋਸ਼, ਉਤਸ਼ਾਹ ਨਾਲ ਕਾਰਜ ਆਰੰਭ ਕੀਤਾ। ਉਨ੍ਹਾਂ ਨੇ ਸਿੱਖ ਧਰਮ ਵਿਚ ਪਤਿਤ-ਪੁਣੇ ਦੀ ਵਧ ਰਹੀ ਮਹਾਂਮਾਰੀ ਨੂੰ ਖਤਮ ਕਰਨ ਲਈ ਲੱਕ ਬੰਨ੍ਹ ਲਿਆ। ਉਨ੍ਹਾਂ ਨੇ ਨਸ਼ਿਆਂ ਵਿਰੁੱਧ ਬੀੜਾ ਉਠਾਇਆ, ਅੰਮ੍ਰਿਤ ਛਕਾਉਣ ਦੀ ਮੁਹਿੰਮ ਛੇੜੀ ਤੇ ਕੇਸਾਂ ਦੀ ਬੇਅਦਬੀ ਕਰਨ ਵਾਲਿਆਂ ਨੂੰ ਆੜੇ ਹੱਥੀਂ ਲਿਆ। ਦੋ ਕੁ ਸਾਲਾਂ ਵਿਚ ਹੀ ਪੰਜਾਬ ਵਿਚ "ਕੇਸਰੀ ਦਸਤਾਰਾਂ" ਦਾ ਹੜ੍ਹ ਆ ਗਿਆ ਤੇ ਹਰ ਪਾਸੇ ਅੰਮ੍ਰਿਤਧਾਰੀ ਸਿੰਘ ਹੀ ਦਿੱਸਣ ਲਗ ਪਏ। ਬਹੁਤੇ ਤਾਂ ਡਰ ਕਾਰਨ ਹੀ ਸਿੰਘ ਸਜ ਗਏ। ਸੰਤ ਜਰਨੈਲ ਸਿੰਘ ਦੇ ਸ਼ਬਦ ਹੀ ਕਾਨੂੰਨ ਸਨ।

ਉਸ ਸਮੇਂ ਦੋ ਗੱਲਾਂ ਵਾਪਰੀਆਂ। ਗਿਆਨੀ ਜ਼ੈਲ ਸਿੰਘ ਦੀ ਸ਼ਹਿ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਵਿਚ ਸੰਤ ਜਰਨੈਲ ਸਿੰਘ ਦੇ ਅਤਿ ਨੇੜਲੇ ਸਾਥੀ ਭਾਈ ਅਮਰੀਕ ਸਿੰਘ ਨੇ ਬਿਆਸ ਹਲਕੇ ਤੋਂ ਜਥੇਦਾਰ ਜੀਵਨ ਸਿੰਘ ਉਮਰਾਨੰਗਲ ਵਿਰੁੱਧ ਅਖਾੜਾ ਮੱਲਿਆ ਪਰ ਹਾਰ ਖਾਧੀ ਤੇ ਉਸ ਪਿੱਛੋਂ ਦਮਦਮੀ ਟਕਸਾਲ ਤੇ ਅਕਾਲੀ ਦਲ ਇਕ ਦੂਸਰੇ ਵੱਲ ਤਿੱਖਾ ਤੇ ਟੇਢਾ ਵੇਖਣ ਲੱਗੇ। ਪੰਜਾਬ ਵਿਚ ਅਕਾਲੀ ਦਲ ਦੀ ਸਰਕਾਰ ਸੀ ਤੇ ਉਸਦਾ ਮੁਖੀ ਪ੍ਰਕਾਸ਼ ਸਿੰਘ ਬਾਦਲ। ਸੰਤ ਜਰਨੈਲ ਸਿੰਘ ਦੇ ਪਰਚਾਰ ਦਾ ਰੌਂ ਬਾਦਲ ਵਿਰੋਧੀ ਵੀ ਸ਼ੁਰੂ ਹੋ ਗਿਆ ਜਿਸਨੂੰ ਅੰਦਰਖਾਤੇ ਵਿੰਗੀ ਟੇਢੀ ਹਿਮਾਇਤ ਗੁਰਚਰਨ ਸਿੰਘ ਟੌਹੜਾ ਦੀ ਵੀ ਸੀ।

ਉਸ ਸਮੇਂ 1978 ਈ: ਦੀ ਵੈਸਾਖੀ ਸਮੇਂ ਨਿਰੰਕਾਰੀਆਂ ਨੇ ਆਪਣਾ ਸੰਮੇਲਨ ਕੀਤਾ।

ਨਿਰੰਕਾਰੀ ਮੁਖੀ ਬਾਬਾ ਗੁਰਬਚਨ ਸਿੰਘ ਨੂੰ ਇੰਦਰਾ ਗਾਂਧੀ ਤੇ ਕਾਂਗਰਸ ਦੀ ਸਰਪ੍ਰਸਤੀ ਪ੍ਰਾਪਤ ਸੀ। ਨਿਰੰਕਾਰੀ ਮੁਖੀ ਸਿੱਖ ਧਰਮ ਤੇ ਸਿੱਖ ਰਿਵਾਇਤਾਂ ਅਤੇ ਪ੍ਰੰਪਰਾਵਾਂ ਤੇ ਲਗਾਤਾਰ ਹਮਲੇ ਕਰ ਰਿਹਾ ਸੀ। ਉਹ ਸਿੱਖ ਧਰਮ ਦੀ ਖਿੱਲੀ ਉਡਾ ਰਿਹਾ ਸੀ। ਸਿੱਖ ਧਰਮ ਦੇ ਉੱਤਮ ਉਪਦੇਸ਼ਾਂ ਨੂੰ ਚਿਣੌਤੀ ਦਿੱਤੀ। ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਲਈ ਅਪਮਾਨ-ਭਰੇ ਸ਼ਬਦ ਬੋਲਣੇ ਸ਼ੁਰੂ ਕੀਤੇ।[5] ਨਿਰੰਕਾਰੀ ਲਗਭਗ ਇਕ ਦਹਾਕੇ ਤੋਂ ਖਾਸ ਕਰਕੇ 1971-77 ਈ: ਵਿਚ ਜਦੋਂ ਪੰਜਾਬ ਵਿਚ ਕਾਂਗਰਸੀ ਸਰਕਾਰ ਸੀ ਤੇ ਗਿਆਨੀ ਜ਼ੈਲ ਸਿੰਘ ਮੁੱਖ ਮੰਤਰੀ ਸੀ, ਬੜੇ ਸਰਗਰਮ ਹੋ ਗਏ। ਇਕ ਨਿਰੰਕਾਰੀ ਐਸ.ਐਸ.ਛੀਨਾ ਪੰਜਾਬ ਦਾ ਮੁੱਖ ਸਕੱਤਰ ਬਣਾਇਆ ਗਿਆ ਤੇ ਇਕ ਹੋਰ ਉੱਘਾ ਨਿਰੰਕਾਰੀ ਨਿਰੰਜਨ ਸਿੰਘ ਗੁਰਦਾਸਪੁਰ ਦਾ ਡਿਪਟੀ ਕਮਿਸ਼ਨਰ ਥਾਪਿਆ ਗਿਆ। ਇਸ ਦੌਰਾਨ ਹੀ ਦਮਦਮੀ ਟਕਸਾਲ ਤੇ ਨਿਰੰਕਾਰੀਆਂ ਦਾ ਵਿਰੋਧ ਸ਼ੁਰੂ ਹੋ ਗਿਆ। ਨਿਰੰਕਾਰੀਆਂ ਵਲੋਂ ਸਿੱਖਾਂ ਵਿਰੁੱਧ ਛੇੜੀ ਜੰਗ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਅਕਾਲੀ ਦਲ ਮੂਲ ਦਰਸ਼ਕ ਬਣੇ ਰਹੇ। ਦਮਦਮੀ ਟਕਸਾਲ ਤੇ ਨਿਰੰਕਾਰੀਆਂ ਵਿਚਾਲੇ ਜੰਗ ਦੀ ਲਕੀਰ ਤਾਂ ਸੰਤ ਕਰਤਾਰ ਸਿੰਘ ਦੇ ਜਿਉਂਦਿਆਂ ਹੀ ਖਿੱਚੀ ਗਈ ਸੀ ਪਰ ਇਸਨੇ ਭਿਆਨਕ ਰੂਪ 1978 ਈਸਵੀ ਦੀ ਵਿਸਾਖੀ ਨੂੰ ਧਾਰ ਲਿਆ।

ਉਸ ਸਮੇਂ ਸ੍ਰ: ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿਚ ਅਕਾਲੀ-ਭਾਜਪਾ ਸਰਕਾਰ ਕਾਇਮ ਹੋ ਚੁੱਕੀ ਸੀ। ਨਿਰੰਕਾਰੀ ਸੰਮੇਲਨ ਦੀ ਅੰਮ੍ਰਿਤਸਰ ਵਿਚ ਉਸ ਸਮੇਂ ਆਗਿਆ ਦੇਣੀ ਜਦੋਂ ਕਿ ਸਿੱਖ ਖਾਲਸਾ ਪੰਥ ਦਾ ਸਾਜਣਾ ਦਿਵਸ ਮਨਾ ਰਹੇ ਸਨ, ਇਕ ਵੱਡੀ ਭੁੱਲ ਸੀ। ਦਮਦਮੀ ਟਕਸਾਲ ਤੇ ਅਖੰਡ ਕੀਰਤਨੀ ਜਥੇ ਨੇ ਸਰਕਾਰ ਦੇ ਫੈਸਲੇ ਦਾ ਵੀ ਵਿਰੋਧ ਕੀਤਾ ਤੇ ਉਹ ਸੰਮੇਲਨ ਦਾ ਵਿਰੋਧ ਕਰਨ ਨਿਰੰਕਾਰੀਆਂ ਦੇ ਸਮਾਗਮ ਵਿਚ ਵੀ ਪਹੁੰਚ ਗਏ। ਉਥੇ ਨਿਰੰਕਾਰੀ ਮੰਡਲ ਦੇ ਰਾਖਿਆਂ ਨੇ 13 ਸਿੰਘ ਸ਼ਹੀਦ ਕਰ ਦਿੱਤੇ, 78 ਜ਼ਖ਼ਮੀ ਹੋ ਗਏ। ਨਿਰੰਕਾਰੀਆਂ ਦੀ ਇਸ ਕਰਤੂਤ ਨਾਲ ਸਿੱਖਾਂ ਵਿਚ ਜ਼ਬਰਦਸਤ ਗੁੱਸਾ ਫੈਲ ਗਿਆ। ਸ੍ਰੀ ਅਕਾਲ ਤਖ਼ਤ ਵਲੋਂ 10 ਜੂਨ 1978 ਨੂੰ ਨਿਰੰਕਾਰੀਆਂ ਵਿਰੁੱਧ ਹੁਕਮਨਾਮਾ ਜਾਰੀ ਹੋ ਗਿਆ : "ਜੋ ਸਿੱਖ ਇਸ ਦੰਭੀ ਤੇ ਪਖੰਡੀ ਅਖੌਤੀ ਨਿਰੰਕਾਰੀ ਸੰਸਥਾ ਦਾ ਅੰਗ ਬਣ ਚੁੱਕੇ ਹਨ, ਉਹਨਾਂ ਤੇ ਉਹਨਾਂ ਦੇ ਆਗੂ ਗੁਰਬਚਨ ਸਿੰਘ ਨਾਲ 'ਖਾਲਸਾ ਪੰਥ' ਹਰ ਤਰ੍ਹਾਂ ਦਾ ਮੇਲ-ਜੋਲ ਤੇ ਸੰਸਾਰਕ ਸੰਬੰਧ ਤੇ ਰੋਟੀ ਬੇਟੀ ਦੀ ਸਾਂਝ ਬੰਦ ਕਰੇ।"[6]

*(ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ)*

ਸੰਤ ਭਿੰਡਰਾਂ ਵਾਲੇ ਨਿਰੰਕਾਰੀਆਂ ਵਲੋਂ ਕੀਤੇ ਖੂਨ-ਖਰਾਬੇ ਪਿੱਛੋਂ ਕਾਫੀ ਚਰਚਿਤ ਹੋ ਗਏ। ਅਕਾਲੀ ਦਲ ਦੀ ਪੰਜਾਬ ਸਰਕਾਰ ਤੇ ਕਮਜ਼ੋਰ ਨੀਤੀ ਅਪਨਾਉਣ ਕਾਰਨ ਉਂਗਲਾਂ ਉੱਠਣ ਲਗੀਆਂ। ਸੰਤ ਭਿੰਡਰਾਂ ਵਾਲਿਆਂ ਵੱਲੋਂ ਇਹ ਅਰਦਾਸ ਕੀਤੀ ਗਈ : "ਸਾਡੀ ਇਹ

*5. ਏ.ਆਰ ਦਰਸੀ, ਜਾਂਬਾਜ ਰਾਖਾ, ਸੰਤ ਜਰਨੈਲ ਸਿੰਘ ਭਿੰਡਰਾਂਵਾਲਾ, ਪੰਨਾ 29*

*6. ਉਹੀ, ਪੰਨਾ 145-46*

ਪ੍ਰਤਿਗਿਆ ਹੈ ਕਿ ਅਸੀਂ ਸ਼ਹੀਦਾਂ ਦਾ ਖ਼ੂਨ ਅਜਾਈਂ ਨਹੀਂ ਜਾਣ ਦਿਆਂਗੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਪਮਾਨ ਹਰਗਿਜ਼ ਨਹੀਂ ਸਹਾਰਾਂਗੇ। ਸਾਨੂੰ ਆਸ ਹੈ ਕਿ ਸਰਕਾਰ ਤੇ ਅਕਾਲੀ ਦਲ ਸਾਨੂੰ ਨਿਆਂ ਦਿਵਾਉਣਗੇ, ਪਰ ਜੇਕਰ ਇਨਸਾਫ ਨ ਮਿਲਿਆ ਤਾਂ ਅਸੀਂ ਕੁਫਰ ਵਿਰੁੱਧ ਯੁੱਧ ਸ਼ੁਰੂ ਕਰ ਦਿਆਂਗੇ।''

ਯੁੱਧ ਤਾਂ 13 ਅਪ੍ਰੈਲ 1978 ਈ: ਨੂੰ ਹੀ ਸ਼ੁਰੂ ਹੋ ਗਿਆ, ਪ੍ਰੰਤੂ ਇਸਨੂੰ ਰੋਕਿਆ ਜਾ ਸਕਦਾ ਸੀ ਜੇਕਰ ਨਿਰੰਕਾਰੀਆਂ ਵਿਰੁੱਧ ਕੇਸ ਪੰਜਾਬ ਤੋਂ ਬਾਹਰ ਅਦਾਲਤ ਵਿਚ ਨਾ ਲਿਜਾਇਆ ਜਾਂਦਾ ਤੇ ਅਦਾਲਤ ਨਿਆਂ ਕਰਦੀ। ਹੋਇਆ ਇਸਦੇ ਉਲਟ। ਨਿਰੰਕਾਰੀਆਂ ਦੇ ਵਿਰੁੱਧ ਕਤਲ ਦਾ ਮੁਕੱਦਮਾ ਅੰਮ੍ਰਿਤਸਰ ਤੋਂ ਕਰਨਾਲ (ਹਰਿਆਣਾ) ਦੀ ਅਦਾਲਤ ਵਿਚ ਤਬਦੀਲ ਕਰ ਦਿੱਤਾ ਗਿਆ ਤੇ 4 ਜਨਵਰੀ 1980 ਨਿਰੰਕਾਰੀ ਮੁਖੀ ਗੁਰਬਚਨ ਸਿੰਘ ਤੇ 62 ਹੋਰ ਮੁਲਜ਼ਮ ਅਦਾਲਤ ਵਲੋਂ ਬਰੀ ਕਰ ਦਿੱਤੇ ਗਏ। ਇਸ ਨਾਲ ਸੰਤ ਭਿੰਡਰਾਂ ਵਾਲੇ ਕ੍ਰੋਧਿਤ ਹੋ ਗਏ।[7]

17 ਜਨਵਰੀ ਨੂੰ ਕੇਂਦਰ ਦੀ ਕਾਂਗਰਸ ਸਰਕਾਰ ਨੇ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਬਰਖਾਸਤ ਕਰ ਦਿੱਤੀ। ਪੰਜਾਬ ਵਿਚ ਵੀ ਚੋਣਾਂ ਹੋਈਆਂ ਤੇ ਕਾਂਗਰਸ ਦੀ ਸਰਕਾਰ ਬਣ ਗਈ ਜਿਸ ਦਾ ਮੁਖੀ ਸ੍ਰ: ਦਰਬਾਰਾ ਸਿੰਘ ਬਣਿਆ। ਕੇਂਦਰ ਦੀ ਕਾਂਗਰਸ ਸਰਕਾਰ ਵਿਚ ਉਸ ਸਮੇਂ ਗ੍ਰਹਿ ਮੰਤਰੀ ਗਿਆਨੀ ਜ਼ੈਲ ਸਿੰਘ ਸੀ। ਨਿਰੰਕਾਰੀਆਂ ਦੇ ਸੰਮੇਲਨ ਸਮੇਂ ਭਿੰਡਰਾਂ ਵਾਲੇ ਚਰਚਾ 'ਚ ਆ ਚੁਕੇ ਸਨ। ਜਦੋਂ ਨਿਰੰਕਾਰੀ ਮੁਖੀ ਬਰੀ ਹੋ ਗਿਆ ਤਾਂ ਸੰਤ ਭਿੰਡਰਾਂਵਾਲਿਆਂ ਨੇ ਖੁਲ੍ਹੇ ਆਮ ਕਿਹਾ ਸੀ, "ਜਿਹੜਾ ਇਹਨਾਂ ਨਰਕਧਾਰੀਆਂ ਨੂੰ ਸੋਧੇਗਾ, ਉਸਦਾ ਅਕਾਲ ਤਖ਼ਤ ਤੇ ਸਨਮਾਨ ਕੀਤਾ ਜਾਵੇਗਾ ਤੇ ਜੇ ਉਹ ਮੇਰੇ ਪਾਸ ਆਏ ਤਾਂ ਮੈਂ ਉਹਨਾਂ ਨੂੰ ਸੋਨੇ ਬਰਾਬਰ ਤੋਲਾਂਗਾ।"[8]

24 ਅਪ੍ਰੈਲ 1980 ਭਾਈ ਰਣਜੀਤ ਸਿੰਘ ਤੇ ਕਾਬਲ ਸਿੰਘ ਨੇ ਨਿਰੰਕਾਰੀ ਮੁਖੀ ਨੂੰ ਉਹਦੇ ਘਰ ਵਿਚ ਹੀ ਮਾਰ ਦਿੱਤਾ। ਭਾਈ ਰਣਜੀਤ ਸਿੰਘ 35 ਸਾਲਾਂ ਦੇ ਤਰਖਾਣ ਸਨ ਤੇ ਉਹ ਨਿਰੰਕਾਰੀ ਬਾਬੇ ਦੇ ਘਰ ਹੀ ਸੇਵਾ ਕਰਦੇ ਸਨ।[9]

ਨਿਰੰਕਾਰੀ ਕਤਲ ਕੇਸ ਵਿਚ ਹਿੰਦ ਸਮਾਚਾਰ ਸਮੂਹ ਦੇ ਮੁੱਖ ਸੰਪਾਦਕ ਲਾਲਾ ਜਗਤ ਨਾਰਾਇਣ ਨੇ ਸਿੱਖਾਂ, ਖਾਸ ਕਰਕੇ ਭਿੰਡਰਾਂ ਵਾਲੇ ਵਿਰੁੱਧ ਗਰਮਜੋਸ਼ੀ ਨਾਲ ਲਿਖਿਆ। 9 ਸਤੰਬਰ 1981 ਈ: ਨੂੰ ਜਗਤ ਨਾਰਾਇਣ ਦਾ ਕਤਲ ਕਰ ਦਿੱਤਾ ਗਿਆ। ਪੰਜਾਬ ਸਰਕਾਰ ਨੇ ਇਸ ਕਤਲ ਪਿੱਛੇ ਭਿੰਡਰਾਂ ਵਾਲੇ ਦਾ ਹੱਥ ਮੰਨਿਆ ਤੇ ਉਸ ਦੀ ਗ੍ਰਿਫਤਾਰੀ ਦੇ ਵਾਰੰਟ

7. *ਹਰਬੰਸ ਸਿੰਘ (ਮੁੱਖ ਸੰਪਾਦਕ) ਦੀ ਇਨਸਾਈਕਲੋਪੀਡੀਆ ਆਫ ਸਿੱਖਇਜ਼ਮ (ਇੰਦਰਾਜ ਗੁਰਮੁਖ ਸਿੰਘ ਦਾ), ਪੰਨਾ 353*

8. *ਡਾ: ਗੋਪਾਲ ਸਿੰਘ, ਏ ਹਿਸਟਰੀ ਆਫ ਸਿੱਖ ਪੀਪਲ, ਪੰਨਾ 742*

9. *ਇਹ ਇਲਜ਼ਾਮ ਲਾਇਆ ਗਿਆ ਸੀ ਕਿ ਉਹ ਜਰਨੈਲ ਸਿੰਘ ਭਿੰਡਰਾਂ ਵਾਲੇ ਦਾ ਵਿਸ਼ਵਾਸ ਪਾਤਰ ਸੀ। ਮਗਰੋਂ ਉਸਨੂੰ ਗੁਰਚਰਨ ਸਿੰਘ ਟੌਹੜਾ ਨੇ ਅਕਾਲ ਤਖ਼ਤ ਦਾ ਜਥੇਦਾਰ ਥਾਪ ਦਿੱਤਾ ਸੀ।*

ਜਾਰੀ ਕਰ ਦਿੱਤੇ। ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਉਸ ਸਮੇਂ ਹਿਸਾਰ ਜ਼ਿਲੇ ਦੇ ਪਿੰਡ ਚੰਦੋ ਕਲਾਂ ਵਿਚ ਪਰਚਾਰ ਕਰ ਰਹੇ ਸਨ। ਉਨ੍ਹਾਂ ਨੂੰ ਪਹਿਲਾਂ ਜਾਣਕਾਰੀ ਮਿਲ ਗਈ ਸੀ ਤੇ ਉਹ ਮਹਿਤਾ ਚੌਂਕ ਸੁਰੱਖ਼ਿਅਤ ਪਹੁੰਚ ਗਏ ਪਰ ਪੁਲੀਸ ਨੇ 12 ਸਤੰਬਰ ਨੂੰ ਚੰਦੋ ਕਲਾਂ ਵਿਚ ਉਸ ਦੇ ਜਥੇ ਤੇ ਗੋਲੀਆਂ ਚਲਾਈਆਂ ਤੇ ਪਵਿੱਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਸਾੜ ਦਿੱਤੀਆਂ ਤੇ ਜਥੇ ਦਾ ਸਾਮਾਨ ਵੀ ਲੁੱਟ ਲਿਆ। 16 ਸਤੰਬਰ 1981 ਈ: ਨੂੰ ਮਹਿਤਾ ਚੌਂਕ ਵਿਚ ਉਨ੍ਹਾਂ ਦੇ ਗ੍ਰਿਫਤਾਰੀ ਵਾਰੰਟਾਂ ਦੀ ਤਾਮੀਲ ਕਰਵਾਈ ਗਈ। ਪ੍ਰੰਤੂ ਉਨ੍ਹਾਂ ਨੇ 20 ਸਤੰਬਰ ਨੂੰ ਗ੍ਰਿਫਤਾਰੀ ਦੇਣ ਦੀ ਸ਼ਰਤ ਰੱਖ ਦਿੱਤੀ। ਉਨ੍ਹਾਂ ਦੀ ਗ੍ਰਿਫਤਾਰੀ ਸਮੇਂ ਬੜਾ ਰੋਸ ਹੋਇਆ ਤੇ ਹਿੰਸਾ ਭੜਕ ਉੱਠੀ। ਉਨ੍ਹਾਂ ਦੀ ਗ੍ਰਿਫਤਾਰੀ ਸਮੇਂ ਕਾਂਗਰਸ ਪੱਖੀ ਦਿੱਲੀ ਤੋਂ ਚੌਂਕ ਮਹਿਤਾ ਪਹੁੰਚਿਆ ਤੇ ਉਨ੍ਹਾਂ ਨੇ ਭੜਕੀਲਾ ਭਾਸ਼ਣ ਦਿੱਤਾ ਤੇ ਕਿਹਾ, "ਕਿ ਜੇ ਸਰਕਾਰ ਨੇ ਭਿੰਡਰਾਂ ਵਾਲੇ ਦਾ ਵਾਲ ਵੀ ਵਿੰਗਾ ਕੀਤਾ ਤਾਂ ਸਿੱਖ ਪੰਜਾਬ ਨੂੰ ਅੱਗ ਲਾ ਦੇਣਗੇ।"[10]

ਇਹ ਭੜਕੀਲਾ ਭਾਸ਼ਣ ਦੇਣ ਵਾਲਾ ਵਿਅਕਤੀ ਜਥੇਦਾਰ ਸੰਤੋਖ ਸਿੰਘ ਸੀ। ਇਕ ਪਾਸੇ ਤਾਂ ਉਹ ਸੰਤ ਭਿੰਡਰਾਂ ਵਾਲੇ ਨੂੰ ਕਾਂਗਰਸ ਸਰਕਾਰ ਤੇ ਆਪਣੇ ਨਿੱਜੀ ਸਮਰਥਣ ਦਾ ਭਰੋਸਾ ਦੇ ਰਿਹਾ ਸੀ ਤੇ ਦੂਸਰੇ ਪਾਸੇ ਉਹ ਸ੍ਰੀ ਮਤੀ ਇੰਦਰਾ ਗਾਂਧੀ ਨੂੰ ਵਿਸ਼ਵਾਸ ਦੁਆ ਰਿਹਾ ਸੀ ਕਿ ਉਹ ਭਿੰਡਰਾਂਵਾਲੇ ਨੂੰ ਅਕਾਲੀ ਪਾਰਟੀ ਵਿਰੁੱਧ ਖੜਾ ਕਰਕੇ ਉਹਦੇ ਨੇੜੇ ਲਿਆਵੇਗਾ।[11] ਗ੍ਰਿਫਤਾਰੀ ਨਾਲ ਅਹਿੰਸਾ ਭੜਕੀ ਜਿਸ ਵਿਚ 11 ਵਿਅਕਤੀ ਚੌਂਕ ਮਹਿਤਾ ਵਿਚ ਮਾਰੇ ਗਏ ਤੇ ਹੋਰਨਾਂ ਥਾਵਾਂ ਵਿਚ ਖਾਸ ਕਰਕੇ ਜਲੰਧਰ ਵਿਚ ਭੜਕੇ ਸਿੱਖਾਂ ਨੇ ਕੁਝ ਹਿੰਦੂ ਨੌਜੁਆਨ ਮਾਰ ਦਿੱਤੇ। ਪਟਿਆਲਾ, ਤਰਨਤਾਰਨ, ਅੰਮ੍ਰਿਤਸਰ ਤੇ ਜਲੰਧਰ ਵਿਚ ਹਿੰਸਕ ਘਟਨਾਵਾਂ ਤੋਂ ਲਗ ਰਿਹਾ ਸੀ ਕਿ ਪੰਜਾਬ ਬਾਰੂਦ ਦੇ ਢੇਰ ਤੇ ਬੈਠਾ ਹੈ।

ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਨੂੰ 21 ਸਤੰਬਰ 1981 ਈ: ਨੂੰ ਬਸੀਆਂ ਰੈਸਟ ਹਾਊਸ (ਜ਼ਿਲ੍ਹਾ ਲੁਧਿਆਣਾ) ਵਿਚ ਰਖਿਆ ਗਿਆ। ਫਿਰ ਫਿਰੋਜ਼ਪੁਰ ਜੇਲ੍ਹ ਵਿਚ ਰਖਿਆ ਗਿਆ ਤੇ 14 ਅਕਤੂਬਰ ਨੂੰ ਗਿਆਨੀ ਜ਼ੈਲ ਸਿੰਘ ਨੇ ਪਾਰਲੀਮੈਂਟ ਵਿਚ ਬਿਆਨ ਦਿੱਤਾ ਕਿ ਭਿੰਡਰਾਂਵਾਲਾ ਬੇਕਸੂਰ ਹੈ। ਫਿਰ 15 ਅਕਤੂਬਰ ਨੂੰ ਹੀ ਉਹਨਾਂ ਨੂੰ ਰਿਹਾ ਕਰ ਦਿੱਤਾ ਗਿਆ।

ਸੰਤ ਭਿੰਡਰਾਂ ਵਾਲੇ ਹੁਣ ਆਪਣੀ ਸ਼ਕਤੀ ਸਮਝ ਚੁਕੇ ਸਨ। ਗਿਆਨੀ ਜ਼ੈਲ ਸਿੰਘ ਉਨ੍ਹਾਂ ਨੂੰ ਆਪਣੀ ਰਾਜਸੀ ਪਾਰਟੀ ਲਈ ਹੱਥ-ਠੋਕਾ ਬਣਾਉਣ ਲਈ ਪਹਿਲ ਕਰਨ ਵਾਲਾ ਪਹਿਲਾ ਵਿਅਕਤੀ ਸੀ। ਉਹ ਉਸ ਰਾਹੀਂ ਦਰਬਾਰਾ ਸਿੰਘ ਨੂੰ ਮੁੱਖ ਮੰਤਰੀ ਦੀ ਕੁਰਸੀ ਤੋਂ ਲਾਹੁਣਾ ਚਾਹੁੰਦਾ ਸੀ ਤੇ ਇੰਦਰਾ ਗਾਂਧੀ ਵੀ ਉਸਨੂੰ ਅਕਾਲੀਆਂ ਵਿਰੁੱਧ ਵਰਤਣ ਲਈ ਉਤਾਵਲੀ ਸੀ। ਦਰਬਾਰਾ ਸਿੰਘ ਵੀ ਪਿੱਛੇ ਨਹੀਂ ਸੀ ਤੇ ਨਾ ਹੀ ਗੁਰਚਰਨ ਸਿੰਘ ਟੌਹੜਾ।

---

*10. ਡਾ: ਗੋਪਾਲ ਸਿੰਘ, ਏ ਹਿਸਟਰੀ ਆਫ ਦੀ ਸਿੱਖ ਪੀਪਲ, ਪੰਨਾ 743*

*11. ਉਹੀ, ਪੰਨਾ 744*

*12. ਖੁਸ਼ਵੰਤ ਸਿੰਘ, ਏ ਹਿਸਟਰੀ ਆਫ ਦੀ ਸਿੱਖ ਪੀਪਲ, ਪੰਨਾ 332*

ਅਜਿਹੀਆਂ ਤਾਕਤਾਂ ਉਸਦੀ ਸ਼ਕਤੀ ਆਪਣੇ ਹੱਕ ਵਿਚ ਵਰਤਣ ਲਈ ਉਤਾਵਲੀਆਂ ਸਨ ਤੇ ਉਹ ਮੌਕੇ ਦਾ ਲਾਭ ਲੈਣਾ ਚਾਹੁੰਦੀਆਂ ਸਨ। [12]

ਅਕਾਲੀਆਂ ਨੂੰ ਢਾਹ ਲਾਉਣ ਲਈ ਗਿਆਨੀ ਜ਼ੈਲ ਸਿੰਘ ਤੇ ਹੋਰਨਾਂ ਕਾਂਗਰਸੀਆਂ ਦੀਆਂ ਨੀਤੀਆਂ ਕਾਰਨ ਜਰਨੈਲ ਸਿੰਘ ਭਿੰਡਰਾਂ ਵਾਲੇ ਲੋਕ-ਨਾਇਕ ਬਣ ਚੁੱਕੇ ਸਨ। ਜੇਲ੍ਹ ਵਿਚੋਂ ਰਿਹਾਈ ਤੋਂ ਪਿਛੋਂ ਸੰਤ ਜਰਨੈਲ ਸਿੰਘ ਆਪਣੇ 100 ਚੇਲਿਆਂ ਨਾਲ ਦਿੱਲੀ ਪਹੁੰਚੇ ਜਿਹਨਾਂ ਕੋਲ ਬਿਨਾਂ ਲਾਇਸੰਸ ਬੰਦੂਕਾਂ ਵੀ ਸਨ। ਉਨ੍ਹਾਂ ਦੇ ਮਾਨ ਵਿਚ ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਜਲੂਸ ਕੱਢਿਆ ਗਿਆ। ਫਿਰ ਉਹ ਬੰਬਈ ਗਏ ਜਿੱਥੇ ਸਿੱਖਾਂ ਨੇ ਦਿਲ ਖੋਲ੍ਹ ਕੇ ਮਾਇਆ ਭੇਟ ਕੀਤੀ।

9 ਨਵੰਬਰ 1981 ਈ: ਨੂੰ ਮਹਿਤਾ ਚੌਂਕ ਵਿਚ ਇਕ ਧਮਾਕਾ ਹੋਇਆ, ਜਿਸ ਵਿਚ ਤਿੰਨ ਵਿਅਕਤੀ ਮਾਰੇ ਗਏ। ਪੁਲੀਸ ਨੂੰ ਤਿੰਨ ਘੰਟੇ ਭਿੰਡਰਾਂਵਾਲੇ ਸੰਤਾਂ ਨੇ ਅੰਦਰ ਦਾਖਲ ਨਾ ਹੋਣ ਦਿੱਤਾ। ਗਿਆਨੀ ਜ਼ੈਲ ਸਿੰਘ ਗ੍ਰਹਿ ਮੰਤਰੀ ਨੇ ਪੰਜਾਬ ਦੇ ਮੁਖ ਮੰਤਰੀ ਤੇ ਅਯੋਗਤਾ ਦਾ ਦੋਸ਼ ਲਾਇਆ।

22 ਦਸੰਬਰ 1981 ਈ: ਨੂੰ ਕਿਸੇ ਵਿਰੋਧੀ ਨੇ ਜਥੇਦਾਰ ਸੰਤੋਖ ਸਿੰਘ ਨੂੰ ਕਤਲ ਕਰ ਦਿੱਤਾ। ਉਸ ਦੀਆਂ ਆਖਰੀ ਰਸਮਾਂ ਸਮੇਂ ਸੰਤ ਭਿੰਡਰਾਂਵਾਲੇ, ਗਿਆਨੀ ਜ਼ੈਲ ਸਿੰਘ, ਬੂਟਾ ਸਿੰਘ ਤੇ ਰਾਜੀਵ ਗਾਂਧੀ ਹਾਜ਼ਰ ਸਨ। ਮਾਰਚ 1982 ਈ: ਵਿਚ ਭਿੰਡਰਾਂ ਵਾਲੇ ਨੇ ਟਰੱਕਾਂ ਉਪਰ ਸ਼ਸਤਰਬੱਧ ਪੈਰੋਕਾਰਾਂ ਨਾਲ ਦਿੱਲੀ ਤੇ ਭਾਰਤ ਦੇ ਹੋਰ ਸ਼ਹਿਰਾਂ ਦੀ ਯਾਤਰਾ ਕੀਤੀ। ਹੁਣ ਦੋਸ਼ ਲਾਉਣ ਦੀ ਵਾਰੀ ਦਰਬਾਰਾ ਸਿੰਘ ਦੀ ਸੀ। ਉਸ ਨੇ ਕਿਹਾ ਕਿ ਗ੍ਰਹਿ ਮੰਤਰੀ ਬਿਨਾਂ ਲਾਇਸੈਂਸ ਹਥਿਆਰ ਲੈ ਕੇ ਘੁੰਮ ਰਹੇ ਭਿੰਡਰਾਂਵਾਲੇ ਨੂੰ ਗ੍ਰਿਫਤਾਰ ਕਰਨ ਤੋਂ ਕਿਉਂ ਝਿਜਕ ਰਿਹਾ ਹੈ ? [13]

ਪੰਜਾਬ ਦੇ ਹਾਲਾਤ ਦਿਨੋ-ਦਿਨ ਵਿਗੜਦੇ ਜਾ ਰਹੇ ਸਨ। ਕੇਂਦਰੀ ਸਰਕਾਰ ਨੇ ਦਰਬਾਰਾ ਸਿੰਘ ਮੁੱਖ ਮੰਤਰੀ ਪੰਜਾਬ ਨੂੰ ਹਿਦਾਇਤ ਕੀਤੀ ਕਿ ਉਹ ਭਿੰਡਰਾਂ ਵਾਲੇ ਵਿਰੁੱਧ ਸਖ਼ਤ ਕਦਮ ਉਠਾਏ। ਪੰਜਾਬ ਵਿਚ ਹਾਲਤ ਬਦ ਤੋਂ ਬਦਤਰ ਹੋ ਰਹੇ ਸਨ। ਹਿੰਦੂਆਂ ਵਿਰੁੱਧ ਵੀ ਜ਼ਹਿਰੀਲਾ ਪ੍ਰਚਾਰ ਹੋ ਰਿਹਾ ਸੀ। ਕਾਂਗਰਸੀ ਸਰਕਾਰ ਨੂੰ ਜਾਪ ਰਿਹਾ ਸੀ ਕਿ "ਭੂਤ-ਪ੍ਰੇਤ" ਨੂੰ ਬੋਤਲ 'ਚ ਕਾਬੂ ਨਹੀਂ ਕੀਤਾ ਜਾ ਸਕਦਾ। ਜ਼ੈਲ ਸਿੰਘ ਤੇ ਦਰਬਾਰਾ ਸਿੰਘ ਉਸ ਤੋਂ ਦੂਰ ਹੋ ਰਹੇ ਸਨ। ਭਿੰਡਰਾਂ ਵਾਲੇ ਨੇ ਵੀ ਉਹਨਾਂ ਨੂੰ "ਇੰਦਰਾ ਦੇ ਟਾਊਟ" ਕਹਿਣਾ ਸ਼ੁਰੂ ਕਰ ਦਿੱਤਾ ਸੀ ਜੋ ਇੰਦਰਾ ਦੀਆਂ ਜੁੱਤੀਆਂ ਦੀ ਮਿੱਟੀ ਨਾਲ ਹੀ ਆਪਣਾ ਢਿੱਡ ਭਰ ਰਹੇ ਹਨ।" [14]

ਸੰਤ ਜੀ ਦਾ ਕੱਦ ਯੁਵਕਾਂ ਦੀ ਨਜ਼ਰ ਵਿਚ ਦਿਨੋ-ਦਿਨ ਉੱਚਾ ਹੋ ਰਿਹਾ ਸੀ। ਸੰਤਾਂ ਦੇ ਬੋਲਾਂ ਵਿਚ ਸਚਾਈ ਤਾਂ ਸੀ ਪਰ ਖਰ੍ਹਵਾਪਣ ਤੇ ਕੁੜੱਤਣ ਭਾਰੂ ਹੋ ਰਹੀ ਸੀ। ਸਰਕਾਰ ਬੜੀ ਚਿੰਤਾਤੁਰ ਹੋ ਰਹੀ ਸੀ। ਭਿੰਡਰਾਂ ਵਾਲੇ ਵਿਚ ਆਈ ਤਬਦੀਲੀ ਵੇਖਕੇ ਸਰਕਾਰ ਨੇ ਉਨ੍ਹਾਂ ਨੂੰ

*13. ਉਹੀ, ਪੰਨਾ 336*

*14. ਇੰਡੀਆ ਟੂਡੇ, 30 ਅਪ੍ਰੈਲ 1983*

ਉਦੋਂ ਗ੍ਰਿਫਤਾਰ ਕਰਨ ਦੀ ਕੋਸ਼ਿਸ਼ ਵੀ ਕੀਤੀ ਜਦੋਂ ਉਹ 20 ਅਪ੍ਰੈਲ 1982 ਈ: ਨੂੰ ਦਾਦਰ ਦੇ ਗੁਰਦੁਆਰੇ ਵਿਚ ਸਨ ਪਰ ਸੰਤ ਜੀ ਮਹਿਤਾ ਚੌਂਕ ਵਿਚ ਪਹੁੰਚਣ 'ਚ ਸਫਲ ਹੋ ਗਏ।

ਪੁਲੀਸ ਨੇ ਦਮਦਮੀ ਟਕਸਾਲ ਦੇ ਹਮਦਰਦ ਸਿੱਖਾਂ ਪ੍ਰਤੀ ਸਖ਼ਤ ਵਤੀਰਾ ਧਾਰਨ ਕਰ ਲਿਆ। 27 ਮਈ 1982 ਈ: ਨੂੰ ਅੰਮ੍ਰਿਤਧਾਰੀ ਸਿੰਘ ਕੁਲਵੰਤ ਸਿੰਘ ਨਾਗੋਕੇ ਨੂੰ ਘਰੋਂ ਚੁੱਕ ਲਿਆ ਗਿਆ ਤੇ ਝੂਠੇ ਪੁਲੀਸ ਮੁਕਾਬਲੇ ਵਿਚ ਮਾਰ ਦਿੱਤਾ। 17 ਜੁਲਾਈ ਨੂੰ ਭਾਈ ਜਾਗੀਰ ਸਿੰਘ, ਭਾਈ ਅਜਾਇਬ ਸਿੰਘ ਤੇ ਭਾਈ ਨਰਿੰਦਰ ਸਿੰਘ ਦਮਦਮੀ ਟਕਸਾਲ ਵਾਲੇ ਗ੍ਰਿਫਤਾਰ ਕਰ ਲਏ ਗਏ ਜਦੋਂ ਉਹ ਬਾਬਾ ਉੱਤਮ ਸਿੰਘ ਖਡੂਰ ਸਾਹਿਬ ਵਾਲਿਆਂ ਨੂੰ ਛੱਡਣ ਗਏ ਸਨ।

19 ਜੁਲਾਈ 1982 ਈ: ਨੂੰ "ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ' ਦੇ ਪ੍ਰਧਾਨ ਭਾਈ ਅਮਰੀਕ ਸਿੰਘ ਤੇ ਥਾੜ੍ਹਾ ਸਿੰਘ ਨੂੰ ਉਸ ਸਮੇਂ ਗ੍ਰਿਫਤਾਰ ਕਰ ਲਿਆ ਗਿਆ ਜਦੋਂ ਉਹ ਪੰਜਾਬ ਦੇ ਰਾਜਪਾਲ ਚੰਨਾ ਰੈਡੀ ਨੂੰ ਮਿਲਣ ਲਈ ਗਏ ਸਨ।

ਸੰਤ ਜਰਨੈਲ ਸਿੰਘ ਜੀ ਵਲੋਂ ਧਰਮ ਯੁੱਧ ਦਾ ਮੋਰਚਾ ਲਾ ਦਿੱਤਾ ਗਿਆ। 51-51 ਸਿੰਘਾਂ ਦੇ ਜਥੇ ਜਾਣ ਲਗੇ। 19/7 ਤੋਂ 25/7 ਤਕ ਮੋਰਚਾ ਪੂਰਨ ਸ਼ਾਂਤਮਈ ਨਾਲ ਚਲਦਾ ਰਿਹਾ। 4 ਅਗਸਤ 1982 ਈ: ਨੂੰ ਅਕਾਲੀ ਦਲ ਵੀ ਧਰਮ ਯੁੱਧ ਮੋਰਚੇ ਵਿਚ ਸ਼ਾਮਿਲ ਹੋ ਗਿਆ ਤੇ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿਚ ਪਹਿਲਾ ਜਥਾ ਭੇਜਿਆ ਗਿਆ।

ਅਕਾਲੀ ਦਲ ਨੇ ਅਪ੍ਰੈਲ 1982 ਈ: ਤੋਂ ਸਤਲੁਜ ਯਮੁਨਾ ਲਿੰਕ ਨਹਿਰ ਦੇ ਮਸਲੇ ਤੇ ਮੋਰਚਾ ਛੇੜਿਆ ਹੋਇਆ ਸੀ। ਇਹ ਮੋਰਚਾ ਕਪੂਰੀ ਤੋਂ ਲਾਇਆ ਗਿਆ ਸੀ। ਇਹ ਪਿੰਡ ਇਕ ਪਾਸੇ ਹੋਣ ਕਾਰਨ ਸਿੱਖਾਂ 'ਚ ਉਤਸ਼ਾਹ ਨਾ ਭਰ ਸਕਿਆ। ਅਕਾਲੀ ਦਲ ਨੇ ਆਪਣੇ ਮੋਰਚੇ ਵਿਚ ਜਾਨ ਪਾਉਣ ਲਈ ਮੋਰਚੇ ਨੂੰ ਧਰਮ ਯੁੱਧ ਦਾ ਨਾਮ ਦੇ ਕੇ 4 ਅਗਸਤ 1982 ਈ: ਨੂੰ ਅੰਮ੍ਰਿਤਸਰ ਤੋਂ ਮੁੜ ਸ਼ੁਰੂ ਕਰ ਦਿੱਤਾ ਤੇ ਸੰਤ ਜਰਨੈਲ ਸਿੰਘ ਨੇ ਆਪਣਾ ਮੋਰਚਾ ਵੀ ਇਸ ਵਿਚ ਸ਼ਾਮਲ ਕਰ ਦਿੱਤਾ ਤੇ ਇਕ ਤਰ੍ਹਾਂ ਨਾਲ ਉਹ ਸਮੁੱਚੇ ਪੰਥ ਦੇ ਡਿਕਟੇਟਰ ਬਣ ਗਏ, ਭਾਵੇਂ ਉਹ ਮੋਰਚੇ ਦੇ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਵਫਾਦਾਰੀ ਦਾ ਹੀ ਦਮ ਭਰਦੇ ਸਨ।[15]

30/9/82 ਈ: ਨੂੰ ਜਥੇਦਾਰ ਜਗਦੇਵ ਸਿੰਘ ਤਲਵੰਡੀ ਵੀ ਸੰਤ ਭਿੰਡਰਾਂਵਾਲੇ ਦੀ ਪ੍ਰੇਰਣਾ ਪਿੱਛੋਂ ਦਿੱਲੀ ਵਿਚ ਲਾਇਆ ਮੋਰਚਾ ਛੱਡ ਕੇ ਧਰਮ-ਯੁੱਧ ਮੋਰਚੇ ਵਿਚ ਸ਼ਾਮਿਲ ਹੋ ਗਏ। ਅਕਾਲੀ ਜੇਲ੍ਹਾਂ ਭਰੀ ਜਾ ਰਹੇ ਸਨ ਤੇ ਸਰਕਾਰ ਬੁਖਲਾ ਰਹੀ ਸੀ। ਉਧਰ ਪੰਜਾਬ ਪੁਲੀਸ ਪਿੰਡਾਂ ਵਿਚ ਕਹਿਰ ਵਰਤਾ ਰਹੀ ਸੀ। ਸਮਾਜ ਵਿਰੋਧੀ ਅਨਸਰ ਵੀ ਬੇਗੁਨਾਹਾਂ ਨੂੰ ਮੌਤ ਦੇ ਘਾਟ ਉਤਾਰਨ ਲਗੇ ਹੋਏ ਸਨ।

15. *ਦੀ ਇਨਸਾਈਕਲੋਪੀਡੀਆ ਆਫ ਸਿੱਖਇਜ਼ਮ, ਪੰਨਾ 334*

11 ਸਤੰਬਰ 1982 ਈ: ਨੂੰ ਮੋਰਚੇ ਨਾਲ ਸੰਬੰਧਿਤ ਗ੍ਰਿਫਤਾਰ ਅਕਾਲੀਆਂ ਦੀ ਬੱਸ ਤਰਨਤਾਰਨ ਫਾਟਕ ਤੇ ਰੇਲ ਨਾਲ ਟਕਰਾ ਕੇ ਹਾਦਸੇ ਦਾ ਸ਼ਿਕਾਰ ਹੋ ਗਈ। 10 ਅਕਤੂਬਰ ਨੂੰ ਦਿੱਲੀ ਮੁਜ਼ਾਹਰਾ ਕਰਨ ਜਾ ਰਹੇ ਸਿੱਖਾਂ ਉਪਰ ਹਰਿਆਣਾ ਪੁਲੀਸ ਵਲੋਂ ਗੋਲੀਆਂ ਚਲਾਈਆਂ ਗਈਆਂ। 11 ਅਕਤੂਬਰ ਨੂੰ ਪਾਰਲੀਮੈਂਟ ਬਾਹਰ ਮੁਜ਼ਾਹਰਾ ਕਰਦੇ ਹੋਏ ਅੱਧੀ ਦਰਜਨ ਸਿੱਖ ਗੋਲੀ ਦਾ ਸ਼ਿਕਾਰ ਹੋਏ।

ਪੰਜਾਬ ਸਰਕਾਰ ਨੇ 25000 ਸਿੱਖ 15 ਅਕਤੂਬਰ ਨੂੰ ਰਿਹਾ ਕਰ ਦਿੱਤੇ। ਹੁਣ ਭਿੰਡਰਾਂਵਾਲੇ ਧਰਮ-ਯੁੱਧ ਮੋਰਚੇ ਦੇ ਸਹੀ ਅਰਥਾਂ ਵਿਚ ਸੰਚਾਲਕ ਸਨ। ਲੌਂਗੋਵਾਲ ਸ਼ਾਂਤੀ ਦੀ ਗੱਲ ਕਰਦੇ ਸਨ ਪਰ ਭਿੰਡਰਾਂਵਾਲੇ ਬੜੇ ਗਰਮ ਖਿਆਲਾਂ ਦੇ ਸਨ। ਰੋਜ਼ ਰੋਜ਼ ਪੰਜਾਬ ਵਿਚ ਡਾਕੇ, ਕਤਲ ਤੇ ਸਰਕਾਰੀ ਅਸਲਾਖਾਨਿਆਂ ਦੇ ਲੁੱਟਣ ਦੀਆਂ ਖਬਰਾਂ ਆਉਣ ਲੱਗੀਆਂ।

19 ਨਵੰਬਰ 1982 ਈ: ਨੂੰ ਏਸੀਏਡ ਦੇ ਮੌਕੇ ਸਿੱਖਾਂ ਨੂੰ ਬੜਾ ਪ੍ਰੇਸ਼ਾਨ ਕੀਤਾ ਗਿਆ। ਸਿੱਖਾਂ ਨਾਲ ਹਰਿਆਣਾ ਵਿਚੋਂ ਗੁਜ਼ਰਨ ਸਮੇਂ ਵਿਦੇਸ਼ੀਆਂ ਨਾਲੋਂ ਵੀ ਭੈੜਾ ਸਲੂਕ ਕੀਤਾ ਗਿਆ। ਇਸ ਨਾਲ ਉਹ ਜਜ਼ਬਾਤੀ ਤੌਰ ਤੇ ਝੰਜੋੜੇ ਗਏ। ਹਰਿਆਣਾ ਪੁਲੀਸ ਨੇ ਹਰ ਸਿੱਖ ਨਾਲ ਭਾਵੇਂ ਉਹ ਅਕਾਲੀ ਸੀ ਜਾਂ ਕਾਂਗਰਸੀ ਭੈੜਾ ਸਲੂਕ ਕੀਤਾ। ਸਰਦਾਰ ਸਰਵਨ ਸਿੰਘ, ਅਮਰਜੀਤ ਕੌਰ ਕਾਂਗਰਸ ਮੈਂਬਰ ਪਾਰਲੀਮੈਂਟ ਤੇ ਰਿਟਾਇਰਡ ਫੌਜੀ ਜਰਨੈਲਾਂ ਨਾਲ ਵੀ ਬੁਰਾ ਵਿਵਹਾਰ ਕੀਤਾ ਗਿਆ।[16]

ਇਸ ਪਿੱਛੋਂ ਪੰਜਾਬ ਵਿਚ ਹਿੰਸਾ ਵਧ ਗਈ। ਕੇਂਦਰ ਨੇ ਪੰਜਾਬ ਬਾਰੇ ਅਕਾਲੀਆਂ ਨਾਲ ਗੱਲਬਾਤ ਚਲਾਈ। ਪਹਿਲੀ ਵਾਰ ਨਵੰਬਰ 1982 ਈ: ਵਿਚ ਸਵਰਨ ਸਿੰਘ ਰਾਹੀਂ ਤੇ ਦੂਸਰੀ ਵਾਰ ਕੈਪਟਨ ਅਮਰਿੰਦਰ ਸਿੰਘ ਐਮ.ਪੀ. ਰਾਹੀਂ, ਪਰ ਦੋਵੇਂ ਵਾਰ ਕੋਈ ਸਿੱਟਾ ਨਾ ਨਿਕਲਿਆ।

ਜਨਵਰੀ 1983 ਈ: ਨੂੰ ਮੋਰਚਾ ਡਿਕਟੇਟਰ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸਾਬਕਾ ਫੌਜੀ ਅਫਸਰਾਂ ਦਾ ਸਮੇਲਨ ਬੁਲਾਇਆ। ਸੰਤ ਜਰਨੈਲ ਸਿੰਘ ਜੀ ਨੇ ਵੀ ਸੰਬੋਧਨ ਕੀਤਾ। ਫੌਜੀ ਅਫਸਰ ਸੰਤ ਭਿੰਡਰਾਂ ਵਾਲੇ ਦੀ ਸੋਚ ਨਾਲ ਸਹਿਮਤ ਹੋ ਗਏ। 1971 ਈ: ਦੀ ਬੰਗਲਾ ਦੇਸ਼ ਜੰਗ ਦਾ ਹੀਰੋ ਜਨਰਲ ਸੁਬੇਗ ਸਿੰਘ ਉਹਨਾਂ ਦਾ ਸੈਨਿਕ ਸਲਾਹਕਾਰ ਬਣ ਗਿਆ।

ਅਸਲ ਵਿਚ ਹੁਣ ਪੰਜਾਬ ਵਿਚ ਸਾਰੀ ਲਹਿਰ ਦਾ ਕੇਂਦਰ ਸੰਤ ਜਰਨੈਲ ਸਿੰਘ ਬਣ ਗਏ ਸਨ। ਇੰਦਰਾ ਗਾਂਧੀ ਨੇ 30/1/83 ਨੂੰ ਸੰਤ ਭਿੰਡਰਾਂ ਵਾਲੇ ਨੂੰ ਦਿੱਲੀ ਆਉਣ ਦਾ ਸੱਦਾ ਭੇਜਿਆ। 19/2/83 ਨੂੰ ਸੰਤਾਂ ਨੇ ਜੁਆਬ ਵਿਚ ਚਿੱਠੀ ਭੇਜੀ।

ਕੇਂਦਰੀ ਸਰਕਾਰ ਦਾ ਵਤੀਰਾ ਹਰ ਵਾਰ ਸਮਝੌਤੇ ਨੂੰ ਤਾਰਪੀਡੋ ਕਰਨ ਦਾ ਸੀ। ਇਸ ਲਈ ਅਕਾਲੀ ਦਲ ਨੇ 22/2/83 ਈ: ਨੂੰ ਸਰਕਾਰ ਨਾਲ ਗੱਲਬਾਤ ਤੋਂ ਨਾਂਹ ਕਰ ਦਿੱਤੀ।

*16. ਸੰਗਤ ਸਿੰਘ, ਸਿੱਖਸ ਇਨ ਹਿਸਟਰੀ, ਪੰਨਾ 365*

ਸਰਕਾਰ ਵਲੋਂ 27 ਮਾਰਚ 1983 ਈ: ਨੂੰ ਦਰਬਾਰ ਸਾਹਿਬ ਦੀ ਨਾਕਾਬੰਦੀ ਕਰ ਦਿੱਤੀ ਗਈ। ਅਕਾਲੀ ਦਲ ਨੇ 4/4/83 ਈ: "ਰਸਤਾ ਰੋਕੋ" ਅੰਦੋਲਨ ਚਲਾਇਆ। ਇਸ ਅੰਦੋਲਨ ਵਿਚ ਹਿੰਸਾ ਭੜਕੀ ਤੇ 21 ਮੌਤਾਂ ਹੋਈਆਂ।[17]

14 ਅਪ੍ਰੈਲ ਨੂੰ 1983 ਈ: ਨੂੰ ਆਨੰਦਪੁਰ ਵੈਸਾਖੀ ਦੇ ਮੌਕੇ ਅਜਿਹੇ ਐਲਾਨ ਖੁੱਲ੍ਹਮ-ਖੁੱਲ੍ਹਾ ਕੀਤੇ ਗਏ ਜੋ ਲਹਿਰ ਨੂੰ ਭੜਕਾਊ ਟੇਢ ਦੇਣ ਵਾਲੇ ਸਨ। "ਖਾਲਸੇ ਨੂੰ" ਵਰਤਮਾਨ ਯੁੱਗ ਦੀ ਮੁਗ਼ਲ – ਇੰਦਰਾ ਗਾਂਧੀ ਨਾਲ ਟੱਕਰ ਲੈਣ ਲਈ ਸਿਖਲਾਈ ਲੈਣ ਲਈ ਵੰਗਾਰ ਪਾਈ ਗਈ। ਇਸ ਕੈਂਪ ਵਿਚ ਤਲਵੰਡੀ – ਟੌਹੜਾ ਤੇ ਕਾਂਗਰਸੀ ਸੋਚ ਵਾਲੇ ਗਰਮ ਦਲੀਏ ਭਾਰੂ ਸਨ ਜੋ ਲਹਿਰ ਵਿਚ ਘੁੱਸਪੈਠ ਕਰ ਗਏ ਸਨ। ਚਾਂਦ ਜੋਸ਼ੀ ਨੇ ਠੀਕ ਹੀ ਕਿਹਾ ਹੈ,

"ਇਹ ਅੱਤਵਾਦੀਆਂ ਦੀ ਸਾਫ਼ ਜਿੱਤ ਸੀ"।[18]

ਪ੍ਰਕਾਸ਼ ਸਿੰਘ ਬਾਦਲ ਨੇ ਉਹਨਾਂ ਲੋਕਾਂ ਵੱਲ ਇਸ਼ਾਰਾ ਵੀ ਕੀਤਾ ਜੋ ਲਹਿਰ ਨੂੰ ਢਾਹ ਲਾ ਰਹੇ ਸਨ, ਪਰ ਕੋਈ ਸਫਲਤਾ ਨਾ ਮਿਲੀ।[19]

25 ਅਪ੍ਰੈਲ 1983 ਈ:, ਜਲੰਧਰ ਰੇਂਜ ਦੇ ਡੀ. ਆਈ. ਜੀ ਅਵਤਾਰ ਸਿੰਘ ਅਟਵਾਲ ਨੂੰ ਪਰਿਕਰਮਾਂ 'ਚੋਂ ਬਾਹਰ ਨਿਕਲਦਿਆਂ ਹੀ ਗੋਲੀਆਂ ਨਾਲ ਉਡਾ ਦਿੱਤਾ ਗਿਆ। ਸਰਕਾਰ ਵਲੋਂ ਉਸਨੂੰ ਦਰਬਾਰ ਸਾਹਿਬ ਜਾਣ ਤੋਂ ਰੋਕਿਆ ਵੀ ਗਿਆ ਸੀ।[20]

ਪੰਜਾਬ ਵਿਚ ਜ਼ਿੰਦਗੀ ਪ੍ਰੇਸ਼ਾਨੀਆਂ ਨਾਲ ਭਰ ਗਈ ਸੀ। 17 ਜੂਨ ਨੂੰ ਅਕਾਲੀ ਦਲ ਨੇ ਰੇਲ ਰੋਕੋ ਅੰਦੋਲਨ ਚਲਾਇਆ। 22 ਰੇਲਵੇ ਸਟੇਸ਼ਨਾਂ ਨੂੰ ਇਕੋ ਰਾਤ ਹੀ ਸਾੜ ਦਿੱਤਾ ਗਿਆ। ਇਸ ਕਾਰਵਾਈ ਵਿਚ ਸਿੱਖ ਸਟੂਡੈਂਟਸ ਫੈਡਰੇਸ਼ਨ ਸਿੱਧੇ ਤੌਰ ਤੇ ਸ਼ਾਮਲ ਸੀ। ਪੰਜਾਬ ਵਿਚ ਹਿੰਸਾ ਫੈਲ ਰਹੀ ਸੀ ਤੇ ਬਾਹਰ ਵੀ। ਭਿੰਡਰਾਂ ਵਾਲੇ ਨੂੰ ਇਸ ਦਾ ਮੁੱਖ ਦੋਸ਼ੀ ਮੰਨਿਆ ਜਾ ਰਿਹਾ ਸੀ, ਪਰ ਪੁਲੀਸ ਵੀ ਕੋਈ ਘੱਟ ਜਬਰ ਨਹੀਂ ਕਰ ਰਹੀ ਸੀ। ਅਖੰਡ ਕੀਰਤਨੀ ਜਥਾ ਤੇ ਬੱਬਰ ਖਾਲਸਾ ਦੇ ਕੁਝ ਆਪੂੰ ਬਣੇ ਖਾੜਕੂ ਭਿੰਡਰਾਂ ਵਾਲੇ ਦੇ ਕਾਬੂ ਤੋਂ ਬਾਹਰ ਸਨ, ਪਰ ਹਰ ਜੁਰਮ ਭਿੰਡਰਾਂ ਵਾਲੇ ਦੇ ਨਾਮ ਮੜ੍ਹਿਆ ਜਾਣ ਲੱਗਾ।

"ਕੰਮ ਰੋਕੋ" ਅੰਦੋਲਨ 29 ਅਗਸਤ ਨੂੰ ਸ਼ੁਰੂ ਕੀਤਾ ਗਿਆ। "ਹਿੱਟ ਲਿਸਟਾਂ" ਬਣਨ ਲੱਗੀਆਂ। 5 ਅਕਤੂਬਰ 1983 ਈ: ਨੂੰ ਅੰਮ੍ਰਿਤਸਰ ਤੋਂ ਦਿੱਲੀ ਜਾ ਰਹੀ ਬੱਸ ਢਿੱਲਵਾਂ ਨੇੜੇ ਅਗਵਾ ਕਰ ਲਈ ਗਈ ਜਿਸ ਵਿਚੋਂ 6 ਹਿੰਦੂ ਬੰਦੂਕ ਨਾਲ ਭੁੰਨ ਦਿੱਤੇ ਗਏ। ਲੌਂਗੋਵਾਲ ਅਜਿਹੀਆਂ ਕਾਰਵਾਈਆਂ ਦੇ ਵਿਰੁੱਧ ਸੀ। ਉਸ ਵਲੋਂ ਕਾਤਲਾਂ ਨੂੰ ਪੰਥ 'ਚੋਂ ਛੇਕਣ ਦੀ ਤਜਵੀਜ਼ ਨੂੰ ਗੁਰਚਰਨ ਸਿੰਘ ਟੌਹੜਾ ਨੇ ਠਿੱਬੀ ਲਾ ਦਿੱਤੀ।[21]

---

*17. ਸੰਗਤ ਸਿੰਘ, ਸਿੱਖਸ ਇਨ ਹਿਸਟਰੀ, ਪੰਨਾ 366*

*18. ਚਾਂਦ ਜੋਸ਼ੀ, ਭਿੰਡਰਾਂ ਵਾਲਾ ਮਿੱਥ ਐਂਡ ਰੀਐਲਟੀ, ਪੰਨਾ 132*

*19. ਉਹੀ।*

*20. ਡਾਕਟਰ ਗੋਪਾਲ ਸਿੰਘ, ਏ ਹਿਸਟਰੀ ਆਫ ਦੀ ਸਿੱਖ ਪੀਪਲ, ਪੰਨਾ 751*

ਪੰਜਾਬ ਦੇ ਮੁੱਖ ਮੰਤਰੀ ਦਰਬਾਰਾ ਸਿੰਘ ਤੋਂ ਪੰਜਾਬ ਦੇ ਹਾਲਾਤ ਉਪਰ ਕਾਬੂ ਨਹੀਂ ਪਾਇਆ ਜਾ ਰਿਹਾ ਸੀ ਤੇ ਹਿੰਸਾ ਦਿਨੋ-ਦਿਨ ਵਧ ਰਹੀ ਸੀ। 6 ਅਕਤੂਬਰ 1983 ਈ: ਨੂੰ ਉਹਦੀ ਸਰਕਾਰ ਬਰਖਾਸਤ ਕਰਕੇ ਰਾਸ਼ਟਰਪਤੀ ਰਾਜ ਲਾਗੂ ਕਰ ਦਿੱਤਾ ਗਿਆ।

ਦਰਬਾਰਾ ਸਿੰਘ ਦੀ ਬਰਖਾਸਤਗੀ ਨੂੰ ਭਿੰਡਰਾਂ ਵਾਲੇ ਨੇ ਆਪਣੀ ਜਿੱਤ ਸਮਝ ਲਿਆ ਤੇ ਉਹ ਵਧੇਰੇ ਹੀ ਨਿਡਰ ਹੋ ਕੇ ਬੋਲਣ ਲੱਗ ਪਏ। ਸੰਤ ਲੌਂਗੋਵਾਲ ਤੇ ਬਾਦਲ ਜੋ ਸਿੱਖਾਂ ਵਿਚ ਨਰਮ ਖਿਆਲੀਏ ਸਨ, ਇਸ ਨੀਤੀ ਨੂੰ ਪੰਥ ਲਈ ਘਾਤਕ ਸਮਝ ਰਹੇ ਸਨ, ਉਹ ਵੀ ਭਿੰਡਰਾਂ ਵਾਲੇ ਦੀ ਆਲੋਚਨਾ ਦਾ ਸ਼ਿਕਾਰ ਹੋਣ ਲੱਗੇ। ਭਿੰਡਰਾਂਵਾਲਾ, ਬੱਬਰ ਖਾਲਸਾ ਤੇ ਅਖੰਡ ਕੀਰਤਨੀ ਜਥਾ ਜੋ ਆਪਸ ਵਿਚ ਇਕੱਠੇ ਨਹੀਂ ਸਨ, ਖਾਲਿਸਤਾਨ ਪ੍ਰਾਪਤ ਕਰਨ ਦੇ ਵਿਚਾਰ ਤੇ ਇਕ ਮੱਤ ਹੋ ਰਹੇ ਸਨ।[22]

ਭਿੰਡਰਾਂਵਾਲੇ ਵਲੋਂ ਲੌਂਗੋਵਾਲ ਦੇ ਸਮਰਥਨ ਅਕਾਲੀਆਂ ਪ੍ਰਤੀ ਤਾਂ ਖਾਸ ਕਰਕੇ ਖੁੱਲ੍ਹੇ ਆਮ ਵਿਰੋਧ ਪ੍ਰਗਟ ਕੀਤਾ ਜਾ ਰਿਹਾ ਸੀ। ਬੱਬਰ ਖਾਲਸਾ ਤੇ ਅਖੰਡ ਕੀਰਤਨੀ ਜਥੇ ਤੋਂ ਵੀ ਭਿੰਡਰਾਂ ਵਾਲੇ ਦੀ ਦੂਰੀ ਵਧ ਰਹੀ ਸੀ। ਹਰਿਮੰਦਰ ਕੰਪਲੈਕਸ ਵਿਚ ਗਾਲੀ ਗਲੋਚ ਤੇ ਘਸੁੰਨ ਮੁੱਕੀ ਰੋਜ਼ਾਨਾ ਦਾ ਕੰਮ ਬਣਦਾ ਜਾ ਰਿਹਾ ਸੀ। ਲੌਂਗੋਵਾਲ ਨੇ ਧਮਕੀ ਦਿੱਤੀ ਕਿ ਜੇ ਭਿੰਡਰਾਂ ਵਾਲੇ ਨੂੰ "ਗੁਰੂ ਨਾਨਕ ਨਿਵਾਸ" ਛੱਡਣ ਲਈ ਨਾ ਕਿਹਾ ਗਿਆ ਤਾਂ ਉਹ ਅਕਾਲੀ ਦਲ ਦੀ ਪ੍ਰਧਾਨਗੀ ਛੱਡ ਦੇਣਗੇ। ਭਿੰਡਰਾਂਵਾਲੇ ਵੀ ਜਾਣਦੇ ਸਨ ਕਿ ਜੇ ਉਹ ਉਥੋਂ ਬਾਹਰ ਗਏ ਤਾਂ ਪੁਲੀਸ ਉਸਨੂੰ ਗ੍ਰਿਫਤਾਰ ਕਰ ਲਵੇਗੀ। ਗੁਰਚਰਨ ਸਿੰਘ ਟੌਹੜਾ ਨੇ, ਜੋ ਸ਼੍ਰੋਮਣੀ ਕਮੇਟੀ ਦਾ ਪ੍ਰਧਾਨ ਸੀ, ਗਿਆਨੀ ਕ੍ਰਿਪਾਲ ਸਿੰਘ ਜਥੇਦਾਰ ਅਕਾਲ ਤਖ਼ਤ ਨੂੰ ਮਜਬੂਰ ਕਰ ਦਿੱਤਾ ਕਿ ਉਹ ਭਿੰਡਰਾਂਵਾਲੇ ਨੂੰ ਅਕਾਲ ਤਖ਼ਤ ਦੀਆਂ ਦੋ ਉਪਰਲੀਆਂ ਮੰਜ਼ਲਾਂ ਤੇ ਨਿਵਾਸ ਕਰਨ ਦੇਵੇ। ਭਿੰਡਰਾਂ ਵਾਲਾ ਆਪਣੇ ਸਮਰਥਕਾਂ ਨਾਲ ਜਿਹਨਾਂ ਵਿਚ ਮੇਜਰ ਜਨਰਲ ਸਬੇਗ ਸਿੰਘ ਤੇ ਮੇਜਰ ਜਨਰਲ ਜਸਵੰਤ ਸਿੰਘ ਭੁੱਲਰ ਵੀ ਸ਼ਾਮਿਲ ਸਨ ਤੇ ਜੋ ਸ਼ਸ਼ਤਰਾਂ ਦੀ ਸਿਖਲਾਈ ਦਿੰਦੇ ਸਨ, ਅਕਾਲ ਤਖ਼ਤ ਉਪਰ 16 ਦਸੰਬਰ 1983 ਈ: ਨੂੰ ਪਹੁੰਚ ਗਏ।

ਪੰਜਾਬ ਵਿਚ ਹਾਲਾਤ ਹੋਰ ਵਿਗੜਨੇ ਸ਼ੁਰੂ ਹੋ ਗਏ। 8 ਫਰਵਰੀ ਨੂੰ ਅਕਾਲੀ ਦਲ ਨੇ ਪੰਜਾਬ ਬੰਦ ਦਾ ਸੱਦਾ ਦਿੱਤਾ ਤੇ 14 ਫਰਵਰੀ ਨੂੰ ਸ਼ਿਵਸੈਨਾਂ ਵਲੋਂ ਬੰਦ ਦਾ ਐਲਾਨ ਕੀਤਾ ਗਿਆ ਤੇ ਅੰਮ੍ਰਿਤਸਰ ਦੇ ਰੇਲਵੇ ਸਟੇਸ਼ਨ ਤੇ ਦਰਬਾਰ ਸਾਹਿਬ ਦੇ ਮਾਡਲ ਨੂੰ ਤੋੜਿਆ ਗਿਆ।

17 ਫਰਵਰੀ ਨੂੰ ਸੀ.ਆਰ.ਪੀ. ਨੇ ਦਰਬਾਰ ਸਾਹਿਬ ਕੰਪਲੈਕਸ ਵਿਚ ਗੋਲੀ ਚਲਾ ਕੇ ਤਿੰਨ ਯਾਤਰੀ ਮਾਰ ਦਿੱਤੇ।

17 ਫਰਵਰੀ ਤੋਂ 24 ਫਰਵਰੀ ਤਕ ਹਰਿਆਣੇ ਵਿਚ 20 ਸਿੱਖ ਮਾਰੇ ਗਏ।

*21. ਖੁਸ਼ਵੰਤ ਸਿੰਘ, ਏ ਹਿਸਟਰੀ ਆਫ ਦੀ ਸਿੱਖਸ, ਪੰਨਾ 338-39*

*22. ਉਹੀ, ਪੰਨਾ 339*

ਮਾਰਚ ਤੋਂ ਜੂਨ 1984 ਤਕ ਹਾਲਾਤ ਬਿਲਕੁਲ ਬੇਕਾਬੂ ਹੋ ਗਏ ਸਨ।

ਭਿੰਡਰਾਂਵਾਲੇ, ਜੋ ਪਹਿਲਾਂ ਭਾਰਤ ਸਰਕਾਰ ਦੇ ਪ੍ਰਤੀਨਿਧਾਂ ਦਾ ਮੋੜਵਾਂ ਉੱਤਰ ਦਿੰਦੇ ਸਨ, ਹੁਣ ਹਮਲਾਵਰਾਂ ਵਾਲਾ ਰੁਖ ਅਪਣਾਉਣ ਲੱਗੇ। ਜਦੋਂ ਗ੍ਰਹਿ ਮੰਤਰੀ ਪੀ.ਸੀ.ਸੇਠੀ ਨੇ ਕਿਹਾ ਕਿ ਪੰਜਾਬ ਵਿਚ ਜਿਤਨੇ ਸਿੱਖ ਹਨ, ਉਹਨਾਂ ਦੇ ਟਾਕਰੇ ਹਿੰਦੂਆਂ ਦੀ ਵਸੋਂ ਪੈਂਤੀ ਗੁਣਾਂ ਹੈ ਤੇ 35 ਹਿੰਦੂਆਂ ਦੇ ਹਿੱਸੇ ਇਕ ਸਿੱਖ ਆਉਂਦਾ ਹੈ ਤਾਂ ਭਿੰਡਰਾਂਵਾਲੇ ਨੇ ਕਿਹਾ, "ਸੇਠੀ ਨੂੰ ਨਹੀਂ ਭੁੱਲਣਾ ਚਾਹੀਦਾ ਕਿ ਇਕ ਸਿੱਖ ਇਕ ਲੱਖ ਦਾ ਟਾਕਰਾ ਕਰਨਾ ਜਾਣਦਾ ਹੈ। 35 ਹਿੰਦੂ ਇਕ ਸਿੱਖ ਸਾਮ੍ਹਣੇ ਕੀ ਹਨ ?"[23]

ਭਿੰਡਰਾਂ ਵਾਲੇ 31 ਦਸੰਬਰ 1983 ਤੋਂ ਹੀ ਨਵੇਂ ਤੇਵਰ ਵਿਖਾ ਰਹੇ ਸਨ। ਉਨ੍ਹਾਂ ਕਿਹਾ, "ਪਹਿਲਾਂ ਅਸੀਂ ਖਾਲਿਸਤਾਨ ਨਹੀਂ ਮੰਗਦੇ ਸੀ ਪ੍ਰੰਤੂ ਸਾਨੂੰ ਕੋਈ ਇਤਰਾਜ਼ ਨਹੀਂ ਸੀ ਜੇ ਸਰਕਾਰ ਦੇ ਦਿੰਦੀ। ਪਰ ਹੁਣ ਹਾਲਾਤ ਬਿਲਕੁਲ ਬਦਲ ਗਏ ਹਨ। ਹੁਣ ਤਾਂ ਸਰਕਾਰ ਨੂੰ ਇਹ ਨਿਰਣਾ ਕਰਨਾ ਚਾਹੀਦਾ ਹੈ ਕਿ ਉਹ ਸਾਡੇ ਨਾਲ ਰਹਿਣਾ ਚਾਹੁੰਦੀ ਹੈ ਕਿ ਨਹੀਂ।"[24]

19 ਮਾਰਚ, 1984 ਈ: ਨੂੰ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਤੇ ਪਾਬੰਦੀ ਲਾ ਦਿੱਤੀ ਗਈ ਤੇ ਫੜੋਫੜੀ ਆਰੰਭ ਹੋ ਗਈ। ਲੌਂਗੋਵਾਲ ਨੇ ਪਾਬੰਦੀ ਨੂੰ ਮੰਦਭਾਗਾ ਦੱਸਿਆ, ਦੀ ਟ੍ਰਿਬਿਊਨ ਤੇ "ਹਿੰਦੂ" ਅਖਬਾਰਾਂ ਨੇ ਵੀ ਇਸਨੂੰ ਨਿਰਾਰਥਕ ਕਿਹਾ।

ਭਿੰਡਰਾਂ ਵਾਲੇ ਨੇ ਕਿਹਾ ਇਹ ਕਦਮ ਸਿੱਖਾਂ ਨੂੰ ਖਾਲਿਸਤਾਨ ਦੇ ਮਾਰਗ ਵੱਲ ਲਿਜਾਵੇਗਾ। ਕੁਲਦੀਪ ਨੱਯਰ ਨੇ 31 ਮਾਰਚ 1985 ਈ: ਨੂੰ ਕਿਹਾ ਸੀ, "ਮੈਂ ਪੂਰੀ ਤਾਕਤ ਤੇ ਸ਼ਕਤੀ ਨਾਲ ਕਹਿਣ ਨੂੰ ਤਿਆਰ ਹਾਂ ਕਿ ਉਸਦਾ ਸੀ. ਆਈ. ਏ. ਜਾਂ ਪਾਕਿਸਤਾਨ ਨਾਲ ਕੋਈ ਸੰਬੰਧ ਨਹੀਂ ਸੀ।"[25]

ਪ੍ਰੰਤੂ ਸੰਤ ਭਿੰਡਰਾਂ ਵਾਲੇ ਦੇ ਗਰਮ ਭਾਸ਼ਨ ਇੰਦਰਾ ਗਾਂਧੀ ਲਈ ਦਰਬਾਰ ਸਾਹਿਬ ਤੇ ਹਮਲਾ ਕਰਨ ਦਾ ਬਹਾਨਾ ਬਣਦੇ ਜਾ ਰਹੇ ਸਨ। ਭਿੰਡਰਾਂ ਵਾਲੇ ਨੇ 28 ਅਪ੍ਰੈਲ 1984 ਈ: ਨੂੰ ਜਨਤਾ ਦਲ ਦੇ ਪ੍ਰਤੀਨਿਧ ਮੰਡਲ ਨੂੰ ਕਿਹਾ, ਕਿ ਉਹ "ਖਾਲਿਸਤਾਨ ਦੇ ਵਿਰੁੱਧ ਹੈ।"[26]

ਫਿਰ ਵੀ ਜਰਨੈਲ ਸਿੰਘ ਭਿੰਡਰਾਂ ਵਾਲੇ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਸ਼ਸ਼ਤਰ ਇਕੱਠੇ ਕਰ ਲਏ ਸਨ ਤੇ ਕਿਲ੍ਹਾਬੰਦੀ ਵਰਗਾ ਪੈਂਤੜਾ ਇਖਤਿਆਰ ਕਰ ਲਿਆ ਸੀ। ਉਹ ਲੌਂਗੋਵਾਲ ਨੂੰ ਦੂਸਰਾ "ਗਾਂਧੀ" ਕਹਿ ਰਹੇ ਸਨ। ਉਹ ਲੌਂਗੋਵਾਲ ਦੇ ਨਿਵਾਸ ਨੂੰ ਗਾਂਧੀ ਨਿਵਾਸ ਆਖਦੇ ਸਨ ਤੇ ਆਪਣੇ ਨਿਵਾਸ ਨੂੰ "ਸ਼ਕਤੀ ਨਿਵਾਸ"। ਭਿੰਡਰਾਂ ਵਾਲੇ ਤੇ ਸੰਤ ਲੌਂਗੋਵਾਲ ਸਾਂਝਾ ਧਰਮ-ਯੁੱਧ ਮੋਰਚਾ ਦੇ ਸੰਚਾਲਕ ਸਨ ਪਰ ਉਹਨਾਂ ਦਾ ਮਾਰਗ ਵੱਖ ਵੱਖ ਜਾਪ

*23. ਲੇਖਕ ਕੋਲ ਭਿੰਡਰਾਂ ਵਾਲੇ ਦੀ ਕੈਸਟ ਵਿਚੋਂ*

*24. ਜਾਫਰ ਮਨੀ,*

*25. ਸੰਡੇ, 31 ਮਾਰਚ 1981, ਪੰਨਾ 26*

*26. ਜਾਫਰ ਮਨੀ,*

ਰਿਹਾ ਸੀ।[27]

ਇਸ ਦੌਰਾਨ ਕਈ ਮਹੱਤਵਪੂਰਨ ਵਿਅਕਤੀਆਂ ਦੇ ਕਤਲ ਹੋਏ। 12 ਅਪ੍ਰੈਲ 1984 ਈ: ਨੂੰ ਹਰਬੰਸ ਲਾਲ ਖੰਨਾ ਇਕ ਸਾਬਕਾ ਐਮ.ਐਲ.ਏ. ਅੰਮ੍ਰਿਤਸਰ 'ਚ ਮੌਤ ਦੇ ਘਾਟ ਉਤਾਰਿਆ ਗਿਆ। ਉਸਦੇ ਸਸਕਾਰ ਸਮੇਂ ਹਿੰਦੂ-ਸਿੱਖ ਫਸਾਦ ਹੋਇਆ ਜਿਥੇ 8 ਹੋਰ ਜਾਨਾਂ ਗਈਆਂ। 13 ਅਪ੍ਰੈਲ ਨੂੰ ਪ੍ਰੋ: ਵਿਸ਼ਵਾਨਾਥ ਤਿਵਾੜੀ ਦੀ ਚੰਡੀਗੜ੍ਹ ਵਿਚ ਉਸਦੇ ਘਰ ਹੱਤਿਆ ਕਰ ਦਿੱਤੀ ਗਈ। 14 ਅਪ੍ਰੈਲ ਨੂੰ ਭਿੰਡਰਾਂਵਾਲੇ ਦੇ ਖਾਸ ਸਮਰਥਕ ਸੁਰਿੰਦਰ ਸਿੰਘ ਸੋਢੀ ਦਾ ਕਤਲ ਹੋਇਆ। ਅਗਲੇ ਦਿਨ ਉਸਦੇ ਕਾਤਲ ਤੇ ਬਲਜੀਤ ਕੌਰ ਨਾਮ ਦੀ ਇਸਤਰੀ ਨੂੰ ਕਤਲ ਕਰ ਦਿੱਤਾ ਗਿਆ ਤੇ ਭਿੰਡਰਾਂ ਵਾਲੇ ਨੇ ਫੜ ਮਾਰੀ ਕਿ ਉਸਨੇ ਸੋਢੀ ਦੇ ਕਤਲ ਦਾ ਬਦਲਾ 24 ਘੰਟਿਆਂ ਦੇ ਅੰਦਰ ਲੈ ਲਿਆ। 12 ਮਈ ਨੂੰ ਲਾਲਾ ਜਗਤ ਨਾਰਾਇਣ ਦੇ ਬੇਟੇ ਰਾਮੇਸ਼ ਚੰਦਰ ਦਾ ਕਤਲ ਕਰ ਦਿੱਤਾ ਗਿਆ।

*ਸੰਤ ਲੌਂਗੋਵਾਲ ਤੇ ਸੰਤ ਭਿੰਡਰਾਂਵਾਲੇ ਵੀ ਆਮ੍ਹੋ-ਸਾਹਮਣੇ ਆ ਗਏ ਸਨ।*

26 ਮਈ 1984 ਈ: ਨੂੰ ਇੰਦਰਾ ਗਾਂਧੀ ਨੇ ਟੌਹੜਾ, ਬਾਦਲ ਤੇ ਬਰਨਾਲਾ ਨਾਲ ਮੁਲਾਕਾਤ ਕੀਤੀ। ਅਕਾਲੀ ਵੀ ਮਾਯੂਸ ਹੋ ਚੁੱਕੇ ਸਨ। ਉਹਨਾਂ ਨੇ ਪਹਿਲਾਂ 8 ਮੁਲਾਕਾਤਾਂ ਕੀਤੀਆਂ ਸਨ। ਉਹਨਾਂ ਨੇ ਪਹਿਲਾਂ ਹੀ ਤਿੰਨ ਜੂਨ ਤੋਂ ਅਸਹਿਯੋਗ ਅੰਦੋਲਨ ਛੇੜਨ ਦਾ ਐਲਾਨ ਕੀਤਾ ਹੋਇਆ ਸੀ। ਇਸ ਮੁਲਾਕਾਤ ਵਿਚ ਮਿਸਜ਼ ਗਾਂਧੀ ਨੇ ਚੰਡੀਗੜ੍ਹ ਪੰਜਾਬ ਨੂੰ ਦੇਣ ਦੀ ਪੇਸ਼ਕਸ਼ ਕੀਤੀ। ਟੌਹੜਾ ਜਦੋਂ ਸਰਕਾਰੀ ਜਹਾਜ਼ ਰਾਹੀਂ ਭਿੰਡਰਾਂ ਵਾਲੇ ਕੋਲ ਅੰਮ੍ਰਿਤਸਰ ਪਹੁੰਚਿਆ ਤਾਂ ਸੰਤ ਜੀ ਨੇ ਕਿਹਾ, "ਤੂੰ ਕੁਰਸੀ ਖਾਤਰ ਮੇਰਾ ਮੁੱਲ ਵੱਟਣਾ ਚਾਹੁੰਦਾ ਏਂ। ਮੈਂ ਇਸ ਸਮਝੌਤੇ ਨੂੰ ਕਦੇ ਪਰਵਾਨ ਨਹੀਂ ਕਰਾਂਗਾ। ਅਸੀਂ ਆਨੰਦਪੁਰ ਦੇ ਮਤੇ ਅਨੁਸਾਰ ਸਭ ਕੁਝ ਪ੍ਰਾਪਤ ਕਰਨਾ ਹੈ ਜਾਂ ਲੜਕੇ ਸ਼ਹੀਦ ਹੋਣਾ ਹੈ।"[28]

ਗੱਲਬਾਤ ਟੁੱਟ ਗਈ ਤੇ ਹਾਲਾਤ ਉਹੋ ਜਿਹੇ ਬਣ ਗਏ ਜਿਵੇਂ ਇੰਦਰਾ ਗਾਂਧੀ ਚਾਹੁੰਦੀ ਸੀ।

5 ਜੂਨ 1984 ਈ: ਨੂੰ ਮੇਜਰ ਜਨਰਲ ਕੇ.ਐਸ. ਬਰਾੜ ਆਰ.ਐਸ.ਦਿਆਲ, ਜਨਰਲ ਸੁੰਦਰ ਜੀ ਤੇ ਏ.ਐਸ. ਵੈਦਯਾ ਦੀ ਦੇਖ-ਰੇਖ ਵਿਚ ਸ੍ਰੀ ਦਰਬਾਰ ਸਾਹਿਬ ਤੇ ਹਮਲਾ ਕਰ ਦਿੱਤਾ ਗਿਆ। ਇਹ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਦਿਨ ਸੀ। ਜੋ ਗਲਤੀ ਜਨਰਲ ਡਾਇਰ ਤੇ ਪੰਜਾਬ ਗਵਰਨਰ ਸਰ ਮਾਈਕਲ ਓਡਵਾਇਰ ਨੇ 1919 ਈ: ਵਿਚ ਕੀਤੀ ਸੀ, ਉਸ ਤੋਂ ਵੀ ਵੱਡੀ ਗਲਤੀ ਸ੍ਰੀਮਤੀ ਗਾਂਧੀ, ਜਨਰਲ ਵੈਦਯਾ, ਕੇ.ਐਸ. ਬਰਾੜ ਤੇ ਸੁੰਦਰ ਜੀ ਨੇ ਕੀਤੀ। ਇਸ ਗਲਤੀ ਦਾ ਅਹਿਸਾਸ ਜਨਰਲ ਸੁੰਦਰ ਜੀ ਨੂੰ ਵੀ ਸੀ ਤੇ ਸ੍ਰੀਮਤੀ ਗਾਂਧੀ ਨੂੰ ਵੀ। ਇਸਦੇ 400 ਸਾਲਾ ਇਤਿਹਾਸ ਵਿਚ 1762 ਈ: ਵਿਚ ਅਹਿਮਦਸ਼ਾਹ

27. *ਖੁਸ਼ਵੰਤ ਸਿੰਘ, ਏ ਹਿਸਟਰੀ ਆਫ ਦੀ ਸਿੱਖਸ, ਪੰਨਾ 340*
28. *ਡਾ: ਗੋਪਾਲ ਸਿੰਘ, ਏ ਹਿਸਟਰੀ ਆਫ ਸਿੱਖ ਪੀਪਲ, ਪੰਨਾ 760*

ਅਬਦਾਲੀ ਤੋਂ ਬਿਨਾਂ ਕਿਸੇ ਨੇ ਕਦੇ ਇਸ ਤਰ੍ਹਾਂ ਦੀ ਜ਼ਿਆਦਤੀ ਨਾ ਕੀਤੀ। ਡਾ: ਗੋਪਾਲ ਸਿੰਘ ਲਿਖਦਾ ਹੈ ਕਿ ਉਸਨੂੰ ਸ੍ਰੀਮਤੀ ਗਾਂਧੀ ਨੇ ਕਿਹਾ, "ਇਹ ਨਿਰਣਾ ਉਹਦੇ ਲਈ ਬੜਾ ਦੁਖਦਾਈ ਸੀ। ਉਹ ਤਿੰਨ ਰਾਤਾਂ ਸੌਂ ਨਾ ਸਕੀ।"[29]

6 ਜੂਨ ਨੂੰ ਹਮਲਾ ਖਤਮ ਹੋ ਚੁੱਕਾ ਸੀ। ਇਸ ਵਿਚ 554 ਅੱਤਵਾਦੀ ਮਾਰੇ ਗਏ, 121 ਜ਼ਖ਼ਮੀ ਹੋਏ। ਫੌਜ ਦੇ 4 ਅਫਸਰ, 4 ਜੇ ਸੀ.ਓ ਤੇ 84 ਹੋਰ ਅਧਿਕਾਰੀ ਵੀ ਮਰੇ, ਤੇ 15 ਅਫਸਰਾਂ ਸਣੇ 300 ਜ਼ਖ਼ਮੀ ਹੋਏ। ਫੌਜ ਨੇ ਸਵਰਨ ਮੰਦਰ 'ਚੋਂ 1592 ਗ੍ਰਿਫਤਾਰ ਕੀਤੇ ਤੇ 3000 ਹੋਰ ਗੁਰਦੁਆਰਿਆਂ 'ਚੋਂ। 141 ਮਸ਼ੀਨ ਗੰਨਾਂ, 432 ਰਾਈਫਲਾਂ 343 ਬਾਰਾਂ ਬੋਰ ਦੀਆਂ ਬੰਦੂਕਾਂ, 98 ਸੈਲਫ ਲੋਡਿੰਗ ਬੰਦੂਕਾਂ, 128 ਸੁਰੰਗਾਂ ਤੇ ਹੋਰ ਹਥਿਆਰ ਪਕੜੇ ਗਏ।

ਮਰਨ ਵਾਲਿਆਂ ਵਿਚ ਸੰਤ ਜਰਨੈਲ ਸਿੰਘ ਭਿੰਡਰਾਵਾਲੇ, ਮੇਜਰ ਜਨਰਲ ਸ਼ਬੇਗ ਸਿੰਘ ਤੇ ਭਾਈ ਅਮਰੀਕ ਸਿੰਘ ਸ਼ਾਮਲ ਸਨ।

ਕੀ ਭਿੰਡਰਾਂਵਾਲੇ ਨੂੰ ਸਿੱਖ ਸੂਰਮਾ ਤੇ ਅਦੁੱਤੀ ਸ਼ਹੀਦ ਕਿਹਾ ਜਾ ਸਕਦਾ ਹੈ ?

ਇਹ ਠੀਕ ਹੈ ਕਿ ਭਿੰਡਰਾਂਵਾਲੇ ਤੋਂ ਕਈ ਗਲਤੀਆਂ ਹੋਈਆਂ। ਉਹ ਪਹਿਲਾਂ ਕਾਂਗਰਸ ਤੇ ਫਿਰ ਟੌਹੜਾ ਦੇ ਹੱਥਾਂ 'ਚ ਖੇਡਿਆ। ਪਰ ਛੇਤੀ ਹੀ ਉਹ ਐਸੀ ਸ਼ਕਤੀ ਬਣ ਗਏ ਸੀ ਕਿ ਉਨ੍ਹਾਂ ਦਾ ਕੱਦ ਸ਼੍ਰੋਮਣੀ ਕਮੇਟੀ ਤੇ ਅਕਾਲੀ ਦਲ ਨੂੰ ਵੀ ਪਿੱਛੇ ਛੱਡ ਗਿਆ। ਮਗਰੋਂ ਉਨ੍ਹਾਂ ਨੂੰ ਸ਼ਾਇਦ ਮੇਜਰ ਜਨਰਲ ਸ਼ਬੇਗ ਸਿੰਘ ਦੀ ਫੌਜੀ ਮੁਹਾਰਤ ਉੱਪਰ ਲੋੜ ਤੋਂ ਵਧੀਕ ਹੀ ਮਾਣ ਹੋ ਗਿਆ ਸੀ। ਪਰ ਇਥੇ ਵੀ ਉਨ੍ਹਾਂ ਨੇ ਗਲਤੀ ਕੀਤੀ। ਮੁੱਠੀ ਭਰ ਫੌਜੀ ਤੇ ਜੁਝਾਰੂ ਇਕ ਫੌਜ ਦਾ ਟਾਕਰਾ ਨਹੀਂ ਕਰ ਸਕਦੇ ਸਨ। ਉਨ੍ਹਾਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਵਿਚ ਸ਼ਰਨ ਲੈਣੀ ਨਹੀਂ ਸੀ ਚਾਹੀਦੀ। ਸਿੱਖ ਇਤਿਹਾਸ ਵਿਚ ਸਿੱਖ ਸ੍ਰੀ ਦਰਬਾਰ ਸਾਹਿਬ ਦਾ ਅਪਮਾਨ ਕਰਨ ਵਾਲਿਆਂ ਦਾ ਸਿਰ ਤਾਂ ਲਾਹੁੰਦੇ ਰਹੇ ਹਨ ਪਰ ਉਹ ਆਪ ਕਦੀ ਬੇਹੁਰਮਤੀ ਕਰਨ ਦਾ ਕਾਰਨ ਨਹੀਂ ਬਣੇ ਸਨ।

ਪਰ ਭਿੰਡਰਾਂਵਾਲੇ ਨਾਲੋਂ ਵੱਡੀ ਗਲਤੀ ਪ੍ਰਧਾਨ ਮੰਤਰੀ ਨੇ ਕੀਤੀ, ਜੋ ਅਕਾਲੀਆਂ ਨੂੰ ਜ਼ਲੀਲ ਕਰਦੀ ਕਰਦੀ ਖ਼ੁਦ ਸਿੱਖਾਂ ਨੂੰ ਇਕ ਪਰਾਏ-ਪਨ ਦਾ ਅਹਿਸਾਸ ਦੇ ਗਈ। ਪੰਜਾਬ ਸਰਕਾਰ ਦੀ ਅਯੋਗਤਾ ਕਾਰਨ ਪੰਜਾਬ 'ਚ ਹਿੰਸਾ ਫੈਲੀ ਤੇ ਭਿੰਡਰਾਂਵਾਲੇ ਦਾ ਨਾਮ ਬਦਨਾਮ ਹੋਇਆ। ਜੇਕਰ ਉਹ ਇਕ ਵਾਰ ਵੀ ਹਿੰਦੂਆਂ ਤੇ ਸਿੱਖਾਂ ਦੇ ਹੋ ਰਹੇ ਕਤਲਾਂ ਬਾਰੇ ਦੋ ਟੁੱਕ ਬਿਆਨ ਦੇ ਦਿੰਦੇ ਤਾਂ ਸਚਮੁਚ ਹੀ ਉਨ੍ਹਾਂ ਦਾ ਦਰਜਾ ਮਹਾਨ ਹੁੰਦਾ।

*ਫਿਰ ਵੀ ਉਹ ਸੱਚੇ ਸੁੱਚੇ ਸਿੱਖ ਸਨ। ਹੱਠੀ ਤੇ ਜੁਝਾਰੂ ਸਨ। ਉਨ੍ਹਾਂ ਨੇ ਜੋ ਕਿਹਾ, ਕੀਤਾ।*

ਜਦੋਂ ਸੰਤ ਲੌਂਗੋਵਾਲ ਤੇ ਗੁਰਚਰਨ ਸਿੰਘ ਟੌਹੜਾ ਸਰਕਾਰ ਨਾਲ ਸਮਝੌਤੇ ਅਧੀਨ "ਸਰਾਂ" ਵਿਚ ਹੀ ਲੁਕੇ ਰਹੇ ਤੇ ਹਰਿਮੰਦਰ ਦੀ ਰਾਖੀ ਲਈ ਅੱਗੇ ਨਾ ਆਏ, ਸੰਤ ਜਰਨੈਲ

*29. ਉਹੀ, ਪੰਨਾ 762*

ਸਿੰਘ ਆਪਣੇ ਕੁਝ ਸਾਥੀਆਂ ਨਾਲ ਉਸੇ ਤਰ੍ਹਾਂ ਸ਼ਹੀਦ ਹੋ ਗਏ ਜਿਵੇਂ ਭਾਈ ਗੁਰਬਖਸ਼ ਸਿੰਘ 1764 ਈ: ਵਿਚ ਅਬਦਾਲੀ ਦੇ ਹਮਲੇ ਸਮੇਂ 30 ਸਿੰਘਾਂ ਨਾਲ ਸ਼ਹੀਦ ਹੋ ਗਿਆ। ਉਹ ਆਪਣੇ ਹੀ ਕੁਝ ਸਾਥੀਆਂ ਜਨਰਲ ਜਸਵੰਤ ਸਿੰਘ ਭੁੱਲਰ, ਥਾੜਾ ਸਿੰਘ, ਹਰਮਿੰਦਰ ਸਿੰਘ ਸੰਧੂ ਵਾਂਗ ਆਪਣੀ ਜਾਨ ਬਚਾ ਕੇ ਨਿਕਲ ਸਕਦੇ ਸਨ। ਪਰ ਉਨ੍ਹਾਂ ਨੇ ਅਜਿਹਾ ਨਹੀਂ ਕੀਤਾ। ਉਹ ਕਾਇਰ ਨਹੀਂ ਸਨ ਸਗੋਂ ਅਣਖੀਲੇ ਸੂਰਮਾ ਸਨ। ਗਲਤੀਆਂ ਤਾਂ ਹਰ ਇਕ ਤੋਂ ਹੁੰਦੀਆਂ ਹਨ, ਉਨ੍ਹਾਂ ਤੋਂ ਵੀ ਹੋਈਆਂ। ਪਰ ਉਹ ਆਪਣੀ ਸ਼ਹਾਦਤ ਦੇ ਕੇ ਸਿੱਖ ਸੂਰਮਿਆਂ ਦੀ ਲੰਮੀ ਸੂਚੀ ਵਿਚ ਸ਼ਾਮਿਲ ਹੋ ਗਏ।

ਭਿੰਡਰਾਂਵਾਲੇ ਦੀਆਂ ਗਲਤੀਆਂ ਦੇ ਟਾਕਰੇ 'ਤੇ ਕੇਂਦਰੀ ਸਰਕਾਰ 'ਤੇ ਇੰਦਰਾ ਗਾਂਧੀ ਦੀਆਂ ਗਲਤੀਆਂ ਬਹੁਤ ਜ਼ਿਆਦਾ ਤੇ ਪਹਾੜ ਜਿਤਨੀਆਂ ਸਨ। ਇਹ ਸਰਕਾਰ ਹੀ ਸੀ ਜਿਸਨੇ ਪਹਿਲਾਂ ਤਾਂ ਭਿੰਡਰਾਂਵਾਲੇ ਨੂੰ ਆਗੂ ਤੇ ਨੇਤਾ ਬਣਾਇਆ। ਉਸਦੀ ਪੁਲੀਸ ਤੇ ਨੀਮ ਫੌਜੀ ਦਸਤੇ ਅੱਖਾਂ ਬੰਦ ਕਰਕੇ ਉਸਦੇ ਸਮਰਥਕਾਂ ਨੂੰ ਹਥਿਆਰ ਇਕੱਠੇ ਕਰਦਿਆਂ ਵੇਖਦੇ ਰਹੇ। ਸਿੱਖ ਠੀਕ ਹੀ ਸੋਚਦੇ ਹਨ ਕਿ ਇੰਦਰਾ ਗਾਂਧੀ ਨੇ ਉਹਨਾਂ ਨੂੰ ਜ਼ਲੀਲ ਕਰਨ ਲਈ ਹੀ ਅਜਿਹਾ ਕੀਤਾ। ਘੱਟੋ-ਘੱਟ ਉਹ 'ਨੀਲਾ ਤਾਰਾ ਸਾਕਾ' ਨੂੰ ਨਹੀਂ ਭੁਲਾ ਸਕਦੇ। ਹਕੀਕਤ ਇਹ ਹੈ ਕਿ ਸਰਕਾਰ ਨੇ ਦਰਬਾਰ ਸਾਹਿਬ ਵਿਚ ਫੌਜ ਭੇਜਕੇ ਉਹਨਾਂ ਨੂੰ ਖਾਲਿਸਤਾਨੀ ਲਹਿਰ ਦਾ ਪਹਿਲਾ ਸ਼ਹੀਦ ਬਣਾ ਦਿੱਤਾ।[30] ਸਰਕਾਰ ਦੀ ਇਹ ਸੋਚੀ-ਸਮਝੀ ਨੀਤੀ ਤੇ ਜਾਣ ਬੁੱਝਕੇ ਕੀਤੀ ਗਲਤੀ ਨੇ ਸਿੱਖਾਂ ਦਾ ਕਾਂਗਰਸ ਤੋਂ ਵਿਸ਼ਵਾਸ ਉਠਾ ਦਿੱਤਾ ਤੇ ਇਸ ਗਲਤੀ ਦਾ ਮੁੱਲ ਇੰਦਰਾ ਗਾਂਧੀ ਨੂੰ ਆਪਣੀ ਮੌਤ ਨਾਲ ਤਾਰਨਾ ਪਿਆ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਅਨੇਕਾਂ ਭੁੱਲਾਂ ਦੇ ਬਾਵਜੂਦ ਸ਼ਹਾਦਤ ਦੇ ਸੰਕਲਪ ਨੂੰ ਨਾ ਭੁਲਾਇਆ। ਯੋਧਿਆਂ ਵਾਂਗ ਉਹ ਸ਼ਹਾਦਤ ਦੇ ਕੇ ਭਾਰਤੀ ਫੌਜ ਨਾਲ ਟੱਕਰ ਲੈਂਦੇ ਹੋਏ ਅਦੁੱਤੀ ਸ਼ਹੀਦੀ ਪ੍ਰਾਪਤ ਕਰ ਗਏ ਕਿ ਸ਼ਹੀਦੀ ਗਾਥਾ ਦੀ ਉਸ ਲੜੀ ਦਾ ਭਾਗ ਬਣ ਗਏ ਜੋ ਸਿੱਖੀ ਵਿਰਾਸਤ ਦਾ ਅਨਿੱਖੜਵਾਂ ਅੰਗ ਹੈ।



30. *ਖੁਸਵੰਤ ਸਿੰਘ, ਏ ਹਿਸਟਰੀ ਆਫ ਦੀ ਸਿੱਖਸ, ਪੰਨਾ 378*

# ਸ਼ਹੀਦ ਬੇਅੰਤ ਸਿੰਘ ਮਲੋਆ

ਸ੍ਰੀ ਮਤੀ ਗਾਂਧੀ ਵਲੋਂ ਦਰਬਾਰ ਸਾਹਿਬ ਤੇ ਹਮਲਾ ਕਰਵਾਇਆ ਜਾਣਾ ਇਕ ਵੱਡੀ ਸਿਆਸੀ ਭੁੱਲ ਤੇ ਇਕ ਬੱਜਰ ਧਾਰਮਿਕ ਪਾਪ ਸੀ। ਇਸ ਹਮਲੇ ਨਾਲ ਹਰ ਸਿੱਖ ਦਾ ਮਨ ਜ਼ਖ਼ਮੀ ਹੋ ਗਿਆ। ਸਿੱਖਾਂ ਦੇ ਮਨਾਂ ਵਿਚ ਗ਼ਮ ਤੇ ਗੁੱਸੇ ਦੀ ਲਹਿਰ ਦੌੜ ਗਈ, ਜਿਸਦੇ ਫਲਸਰੂਪ ਸ੍ਰੀ ਮਤੀ ਇੰਦਰਾ ਗਾਂਧੀ ਨੂੰ ਆਪਣੀ ਜਾਨ ਤੋਂ ਵੀ ਹੱਥ ਧੋਣੇ ਪਏ। ਸ਼ਾਇਦ ਉਸਨੂੰ ਆਪਣੀ ਮੌਤ ਦਾ ਗਿਆਨ ਵੀ ਪਹਿਲਾਂ ਹੀ ਹੋ ਗਿਆ ਹੋਵੇ। ਇਸੇ ਕਾਰਨ ਹੀ ਉਹ 30 ਅਕਤੂਬਰ 1984 ਈ: ਨੂੰ ਉੜੀਸਾ ਵਿਚ ਵਿਧਾਨ ਸਭਾ ਚੋਣਾਂ ਸਮੇਂ ਆਪਣੀ ਪਾਰਟੀ ਲਈ ਵੋਟਾਂ ਮੰਗਦਿਆਂ ਉਸਨੇ ਆਪਣੀ ਮੌਤ ਬਾਰੇ ਡਰ ਪ੍ਰਗਟ ਕੀਤਾ ਸੀ। ਦਰਬਾਰ ਸਾਹਿਬ ਉਪਰ ਹਮਲੇ ਕਾਰਨ ਉਹ ਖੁਦ ਵੀ ਬੇਚੈਨ ਰਹੀ ਸੀ। ਡਾ: ਗੋਪਾਲ ਸਿੰਘ ਨੇ ਲਿਖਿਆ ਹੈ ਕਿ ਇਸ ਘਿਨਾਉਣੇ ਹਮਲੇ ਕਾਰਨ ਉਹ ਤਿੰਨ ਰਾਤਾਂ ਲਈ ਸੌਂ ਨਹੀਂ ਸਕੀ ਸੀ।[1]

ਜੇ ਉਸਦਾ ਆਪਣਾ ਇਹ ਹਾਲ ਸੀ ਤਾਂ ਸਿੱਖਾਂ ਦੇ ਮਨਾਂ ਤੇ ਜੋ ਬੀਤੀ, ਉਸਦਾ ਅੰਦਾਜ਼ਾ ਲਾਉਣਾ ਔਖਾ ਨਹੀਂ ਸੀ। ਸਿੱਖ ਮਨ ਵਿਚ ਬਦਲੇ ਦੀ ਭਾਵਨਾ ਤੇ ਸ਼ਹਾਦਤ ਦਾ ਸੰਕਲਪ ਬਹੁਤ ਡੂੰਘਾ ਹੈ। ਸ੍ਰੀ ਹਰਿਮੰਦਰ ਸਾਹਿਬ ਤੇ ਹਮਲਾ ਤੇ ਸ੍ਰੀ ਅਕਾਲ ਤਖ਼ਤ ਦੀ ਬੇਹੁਰਮਤੀ ਸਿੱਖ ਕਦੇ ਭੁਲਾ ਨਹੀਂ ਸਕਦੇ। ਇਸ ਦਾ ਦੁੱਖ ਹਰ ਸਿੱਖ ਨੂੰ ਸੀ ਭਾਵੇਂ ਉਹ ਕਾਂਗਰਸੀ ਸੀ ਜਾਂ ਅਕਾਲੀ; ਸਰਕਾਰੀ ਅਧਿਕਾਰੀ ਸੀ ਜਾਂ ਆਮ ਸ਼ਹਿਰੀ; ਸ੍ਰੀ ਮਤੀ ਇੰਦਰਾ ਗਾਂਧੀ ਦਾ ਅੰਗ ਰੱਖਿਅਕ ਸੀ ਜਾਂ ਉਹਦਾ ਵਿਰੋਧੀ।

ਹੈਰਾਨੀ ਦੀ ਗੱਲ ਨਹੀਂ ਕਿ ਭਾਰਤ ਦੀ ਪ੍ਰਧਾਨ ਮੰਤਰੀ ਸ੍ਰੀ ਮਤੀ ਇੰਦਰਾ ਗਾਂਧੀ ਦਾ ਕਤਲ ਉਹਦੇ ਘਰ ਵਿਚ ਉਹਦੇ ਦੋ ਅੰਗ-ਰੱਖਿਅਕਾਂ ਨੇ ਕਰ ਦਿੱਤਾ। ਸ੍ਰੀ ਮਤੀ ਗਾਂਧੀ 31 ਅਕਤੂਬਰ 1984 ਨੂੰ ਬੀ.ਬੀ.ਸੀ. ਦੀ ਦੂਰਦਰਸ਼ਨ ਟੀਮ ਨਾਲ ਮੁਲਾਕਾਤ ਕਰਨ ਲਈ ਆਪਣੀ ਰਿਹਾਇਸ਼ 1-ਸਫਦਰਜੰਗ ਰੋਡ ਦਿੱਲੀ ਦੇ ਨਾਲ ਲਗਦੇ ਆਪਣੇ ਦਫਤਰ ਵਲੋਂ ਜਾ ਰਹੀ ਸੀ ਜਦੋਂ ਉਹਦੇ ਸੁਰੱਖਿਆ ਅਮਲੇ ਦੇ ਦੋ ਸਿੱਖ ਗਾਰਡਾਂ ਨੇ 18 ਗੋਲੀਆਂ ਚਲਾ ਕੇ ਉਸਨੂੰ ਮੌਤ ਦੇ ਘਾਟ ਉਤਾਰ ਦਿੱਤਾ। ਇਹ ਸਿੱਖ ਸਨ : ਸ੍ਰ: ਬੇਅਤ ਸਿੰਘ ਤੇ ਸਤਵੰਤ ਸਿੰਘ।

ਬੇਅੰਤ ਸਿੰਘ ਸ੍ਰੀਮਤੀ ਨੂੰ ਮਾਰਨ ਦੀ ਵਿਉਂਤ ਦਾ ਮੁੱਖ ਦਿਮਾਗ ਸੀ। ਉਹ ਦਿੱਲੀ ਪੁਲਿਸ ਵਿਚ ਇਨਸਪੈਕਟਰ ਸੀ। ਉਹਦਾ ਜੱਦੀ ਪਿੰਡ ਪੰਜਾਬ ਦੇ ਰੋਪੜ ਜ਼ਿਲੇ ਦਾ ਪਿੰਡ

1. *ਡਾ. ਗੋਪਾਲ ਸਿੰਘ, ਏ ਹਿਸਟਰੀ ਆਫ ਦੀ ਸਿੱਖ ਪੀਪਲ, ਪੰਨਾ 762*

ਮਲੋਆ ਸੀ। ਉਹ ਮਜ਼ਬੀ ਸਿੱਖ ਅੰਮ੍ਰਿਤਧਾਰੀ ਪਰਿਵਾਰ ਨਾਲ ਸੰਬੰਧਿਤ ਸੀ। ਉਸਦਾ ਪਿਤਾ ਸ੍ਰ: ਸੁੱਚਾ ਸਿੰਘ ਤੇ ਮਾਤਾ ਸ੍ਰੀ ਮਤੀ ਕਰਤਾਰ ਕੌਰ ਸ਼ਰਧਾਵਾਨ ਸਿੱਖ ਦੰਪਤੀ ਸਨ।

ਬੇਅੰਤ ਸਿੰਘ ਨੇ ਇਕ ਈਸਾਈ ਲੜਕੀ ਨਾਲ ਵਿਆਹ ਕੀਤਾ ਸੀ ਜੋ ਦਿੱਲੀ ਵਿਚ ਨਰਸ ਲੱਗੀ ਹੋਈ ਸੀ। ਉਹ ਵਿਆਹ ਉਪ੍ਰੰਤ ਅੰਮ੍ਰਿਤ ਛੱਕ ਕੇ ਬਿਮਲ ਕੌਰ ਖਾਲਸਾ ਬਣ ਗਈ।

ਬੇਅੰਤ ਸਿੰਘ ਦੀ ਉਮਰ ਸ੍ਰੀ ਮਤੀ ਇੰਦਰਾ ਗਾਂਧੀ ਦੇ ਕਤਲ ਸਮੇਂ 38 ਸਾਲ ਸੀ। ਉਸਦੇ ਮਨ ਵਿਚ ਪੰਥਕ ਦਰਦ ਦਾ ਸਾਗਰ ਖੌਲ ਰੱਖਿਆ ਸੀ। ਉਸਨੇ ਬੜੀ ਸੋਚ ਵਿਚਾਰ ਪਿੱਛੋਂ, ਇਹ ਖਤਰਨਾਕ ਕਦਮ ਉਠਾਇਆ। ਉਸਦੀ ਯੋਜਨਾ ਵਿਚ ਉਸਦੇ ਜੋ ਹਮਰਾਜ਼ ਸਨ, ਉਹਨਾਂ ਵਿਚ ਸਤਵੰਤ ਸਿੰਘ ਤੋਂ ਬਿਨਾਂ ਕਿਹਰ ਸਿੰਘ, ਬਲਬੀਰ ਸਿੰਘ ਆਦਿ ਵੀ ਕਿਸੇ ਨਾ ਕਿਸੇ ਪੜਾ ਵਿਚ ਉਸਦੇ ਸਹਿਯੋਗੀ ਸਨ। ਕਿਹਰ ਸਿੰਘ ਜੋ ਮੁਸਤਫਾਬਾਦ ਜ਼ਿਲ੍ਹਾ ਰੋਪੜ ਦਾ ਰਹਿਣ ਵਾਲਾ ਸੀ, ਰਿਸ਼ਤੇ 'ਚੋਂ ਬੇਅੰਤ ਸਿੰਘ ਦਾ ਫੁੱਫੜ ਲਗਦਾ ਸੀ।

ਪਰ ਇੰਦਰਾ ਗਾਂਧੀ ਦੇ ਕਤਲ ਵਿਚ ਬੇਅੰਤ ਸਿੰਘ ਦਾ ਪੱਕਾ ਸਹਿਯੋਗੀ ਕੇਵਲ ਸਤਵੰਤ ਸਿੰਘ ਹੀ ਸੀ। ਬੇਅੰਤ ਸਿੰਘ ਸ੍ਰੀਮਤੀ ਇੰਦਰਾ ਗਾਂਧੀ ਵੱਲੋਂ ਸਿੱਖ-ਘਾਤ ਦੇ ਕਾਰਿਆਂ ਤੋਂ ਬਹੁਤ ਦੁਖੀ ਅਤੇ ਚਿੰਤਤ ਸੀ।

ਸਾਰੀ ਸਕੀਮ ਬੇਅੰਤ ਸਿੰਘ ਨੇ ਬਣਾਈ ਤੇ ਸਤਵੰਤ ਸਿੰਘ ਨਾਲ ਰਲ ਕੇ ਇਸ ਤਰ੍ਹਾਂ ਡਿਊਟੀ ਲਗਵਾ ਲਈ ਕਿ ਦੋਵੇਂ ਇਕ ਦੂਸਰੇ ਦੇ ਕੋਲ ਕੋਲ ਹੀ ਤਾਈਨਾਤ ਹੋ ਗਏ। 31 ਅਕਤੂਬਰ 1984 ਦੀ ਸਵੇਰ ਦੇ 9 ਵਜੇ ਸਨ। ਬੇਅੰਤ ਸਿੰਘ ਤੇ ਸਤਵੰਤ ਸਿੰਘ ਹੋਰ ਸੁਰੱਖਿਆ ਅਮਲੇ ਨਾਲ ਡਿਊਟੀ ਦੇ ਰਹੇ ਸਨ। ਸ੍ਰੀ ਮਤੀ ਇੰਦਰਾ ਗਾਂਧੀ ਜਿਉਂ ਹੀ ਆਪਣੀ ਰਿਹਾਇਸ਼ 1-ਸਫਦਰਜੰਗ ਤੋਂ ਨਿਕਲ ਕੇ ਨਾਲ ਲਗਵੇਂ ਆਪਣੇ ਦਫਤਰ ਵੱਲ ਵਧੀ ਤਾਂ ਬੇਅੰਤ ਸਿੰਘ ਨੇ ਆਪਣੇ ਸਰਕਾਰੀ ਰੀਵਾਲਵਰ ਨਾਲ ਪੰਜ ਗੋਲੀਆਂ ਚਲਾਈਆਂ ਤੇ ਉਹਦੇ ਪੇਟ ਵਿਚ ਉਤਾਰ ਦਿੱਤੀਆਂ। ਉਸਦੇ ਕਹਿਣ ਤੇ ਹੀ ਸਤਵੰਤ ਸਿੰਘ ਨੇ ਆਪਣੀ ਸ੍ਵੈ-ਚਾਲਕ ਕਾਰਬਾਈਨ ਇੰਦਰਾ ਗਾਂਧੀ ਦੇ ਢਿੱਡ ਵਿਚ ਖਾਲੀ ਕਰ ਦਿੱਤੀ। ਸ੍ਰੀ ਮਤੀ ਇੰਦਰਾ ਗਾਂਧੀ ਦੇ ਢਿੱਡ ਵਿਚ ਗੋਲੀਆਂ ਮਾਰਨ ਦਾ ਮੁੱਖ ਕਾਰਨ ਇਹ ਸੀ ਕਿ ਕਿਸੇ ਨੇ ਬੇਅੰਤ ਸਿੰਘ ਨੂੰ ਇਹ ਯਕੀਨ ਦੁਆ ਦਿੱਤਾ ਸੀ ਕਿ ਸ੍ਰੀ ਮਤੀ ਇੰਦਰਾ ਗਾਂਧੀ ਨੇ ਦੂਰਦਰਸ਼ਨ ਟੀਮ ਨਾਲ ਮੁਲਾਕਾਤ ਨੂੰ ਧਿਆਨ 'ਚ ਰੱਖਦਿਆਂ "ਬੁਲਟ ਪਰੂਫ" ਜੈਕਟ ਨਹੀਂ ਪਾਈ ਹੋਵੇਗੀ। ਦੂਸਰਾ ਕਾਰਨ ਇਹ ਵੀ ਸੀ ਕਿ ਉਹ ਇੰਦਰਾ ਗਾਂਧੀ ਤੋਂ ਬਿਨਾਂ ਕਿਸੇ ਹੋਰ ਨੂੰ ਮਾਰਨ ਤੋਂ ਵੀ ਸੰਕੋਚ ਕਰਦੇ ਸਨ। ਜੇ ਉਹ ਸ੍ਰੀਮਤੀ ਇੰਦਰਾ ਗਾਂਧੀ ਦੇ ਸਿਰ 'ਚ ਗੋਲੀਆਂ ਮਾਰਦੇ ਤਾਂ ਕਈ ਹੋਰ ਲੋਕ ਵੀ ਜ਼ਖ਼ਮੀ ਹੋ ਸਕਦੇ ਸਨ ਜਾਂ ਮਰ ਸਕਦੇ ਸਨ।

ਸੰਗਤ ਸਿੰਘ ਆਪਣੀ ਪੁਸਤਕ ਵਿਚ ਲਿਖਦਾ ਹੈ ਕਿ ਬੇਅੰਤ ਸਿੰਘ ਨੇ ਸਤਵੰਤ ਸਿੰਘ ਨੂੰ ਕਿਹਾ ਸੀ ਕਿ ਇਸ ਕਾਰਜ ਵਿਚ ਉਸਦੇ ਮਿੱਤਰ ਆਰ. ਕੇ. ਧਵਨ ਨੂੰ ਗੋਲੀ ਨਹੀਂ ਲੱਗਣੀ

ਚਾਹੀਦੀ।[2]

ਇੰਦਰਾ ਗਾਂਧੀ ਨੂੰ ਗੋਲੀਆਂ ਮਾਰਨ ਪਿੱਛੋਂ ਬੇਅੰਤ ਸਿੰਘ ਨੇ ਹਥਿਆਰ ਸੁੱਟ ਦਿੱਤਾ। ਉਸਨੇ ਕਿਹਾ, "ਮੈਨੂੰ ਜੋ ਕਰਨਾ ਚਾਹੀਦਾ ਸੀ, ਉਹ ਮੈਂ ਕਰ ਦਿੱਤਾ ਹੈ। ਤੁਸੀਂ ਜੋ ਕਰਨਾ ਚਾਹੁੰਦੇ ਹੋ ਕਰ ਲਵੋ।" ਅਗਲੇ ਛੇ ਮਿੰਟਾਂ ਵਿਚ ਤਰਸੇਮ ਜਮਵਾਲ ਤੇ ਰਾਮ ਸਰਨ, ਜੋ ਇੰਡੋ-ਤਿੱਬਤੀ ਸੀਮਾ ਬਲ ਦੇ ਸਿਪਾਹੀ ਸਨ, ਨੇ ਗੋਲੀਆਂ ਚਲਾਈਆਂ।

ਗੋਲੀਆਂ ਦੀ ਅੰਧਾਧੁੰਦ ਵਾਛੜ ਨਾਲ ਬੇਅੰਤ ਸਿੰਘ ਤਾਂ ਮੌਕੇ ਤੇ ਹੀ ਮਾਰਿਆ ਗਿਆ ਪਰ ਸਤਵੰਤ ਸਿੰਘ ਕਾਫੀ ਗੰਭੀਰ ਜ਼ਖ਼ਮੀ ਹੋ ਗਿਆ। ਉਹ ਹਸਪਤਾਲ ਵਿਚ ਭਰਤੀ ਕਰਵਾ ਦਿੱਤਾ ਗਿਆ ਤੇ ਮਗਰੋਂ ਉਸ ਤੇ ਕਤਲ ਦਾ ਮੁਕੱਦਮਾ ਚਲਾ ਕੇ ਉਸਨੂੰ ਫਾਂਸੀ ਤੇ ਚੜ੍ਹਾ ਦਿੱਤਾ ਗਿਆ।

ਬੇਅੰਤ ਸਿੰਘ ਨੇ ਇੰਦਰਾ ਗਾਂਧੀ ਨੂੰ ਕਤਲ ਕਰਨ ਦੀ ਯੋਜਨਾ ਕਿਉਂ ਬਣਾਈ ? ਇਸ ਦਾ ਇਕ ਕਾਰਨ "ਨੀਲਾ ਤਾਰਾ ਸਾਕਾ" ਦਾ ਬਦਲਾ ਲੈਣਾ ਤਾਂ ਸੀ ਹੀ, ਪਰ ਇਸ ਤੋਂ ਬਿਨਾਂ ਕੁਝ ਹੋਰ ਕਾਰਨ ਵੀ ਸਨ। ਸੰਗਤ ਸਿੰਘ ਦਾ ਖਿਆਲ ਹੈ ਕਿ ਇੰਦਰਾਗਾਂਧੀ "ਸ਼ਾਂਤੀ ਮੁਹਿੰਮ" ਦੇ ਬਹਾਨੇ ਪਾਕਿਸਤਾਨ ਤੇ ਹਮਲਾ ਕਰਕੇ ਪੰਜਾਬ ਵਿਚ ਸਿੱਖਾਂ ਦੀ ਨਸਲਕੁਸ਼ੀ ਦੀ ਯੋਜਨਾ ਬਣਾ ਰਹੀ ਸੀ। ਇਸ ਯੋਜਨਾ ਬਾਰੇ ਆਰ.ਕੇ. ਧਵਨ ਨੇ ਜਾਣੇ ਅਨਜਾਣੇ ਹੀ ਬੇਅੰਤ ਸਿੰਘ ਕੋਲ ਜ਼ਿਕਰ ਕਰ ਦਿੱਤਾ। ਇਸ ਕਾਰਨ ਵੀ ਬੇਅੰਤ ਸਿੰਘ ਨੇ ਇੰਦਰਾ ਗਾਂਧੀ ਨੂੰ ਖਤਮ ਕਰਨ ਦੀ ਵਿਉਂਤ ਬਣਾਈ। ਠੱਕਰ ਕਮਿਸ਼ਨ ਨੇ ਸ਼ੱਕ ਦੀ ਸੂਈ ਆਰ.ਕੇ. ਧਵਨ ਵੱਲ ਵੀ ਘੁਮਾਈ ਸੀ। ਇਹ ਵੀ ਸੰਭਵ ਹੈ ਕਿ ਸ੍ਰੀ ਮਤੀ ਇੰਦਰਾਗਾਂਧੀ ਨੂੰ ਮਾਰਨ ਵਿਚ ਕੋਈ ਵਿਦੇਸ਼ੀ ਹੱਥ ਵੀ ਹੋਵੇ, ਜਿਵੇਂ ਇਕ ਅਮਰੀਕਨ ਮੈਗਜ਼ੀਨ "ਨਿਊਜ਼ਵੀਕ" ਨੇ ਵੀ ਲਿਖਿਆ ਸੀ। ਪਰ ਅਸਲੀਅਤ ਕੀ ਸੀ – ਉਹ ਸਾਰੀ ਕਹਾਣੀ ਤਾਂ ਬੇਅੰਤ ਸਿੰਘ ਦੀ ਮੌਤ ਨਾਲ ਹੀ ਮੁੱਕ ਗਈ। ਇਹ ਅੱਜ ਤੱਕ ਇਕ ਰਹੱਸ ਹੀ ਹੈ।

ਬੇਅੰਤ ਸਿੰਘ ਤੇ ਸਤਵੰਤ ਸਿੰਘ ਉਪਰ ਗੋਲੀਆਂ ਚਲਵਾ ਕੇ ਖਤਮ ਕਰਨ ਵਿਚ ਆਰ.ਕੇ. ਧਵਨ ਦਾ ਹੱਥ ਸੀ ਜਾਂ ਕਿਸੇ ਹੋਰ ਦਾ, ਇਹ ਵੀ ਇਕ ਰਹੱਸ ਹੀ ਰਹੇਗਾ। ਪਰ ਆਰ.ਕੇ. ਧਵਨ ਉਪਰ ਸ਼ੱਕ ਕੀਤਾ ਜਾਣਾ ਬੜਾ ਸੁਭਾਵਿਕ ਲਗਦਾ ਹੈ, ਕਿਉਂਕਿ ਜਦੋਂ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੂੰ ਏਮਜ਼ (ਆਲ ਇੰਡੀਆ ਮੈਡੀਕਲ ਇਨਸਟੀਚਿਊਟ, ਨਵੀਂ ਦਿੱਲੀ) ਵਿਚ ਭਰਤੀ ਕਰਵਾਇਆ ਜਾ ਰਿਹਾ ਸੀ ਤਾਂ ਆਰ.ਕੇ. ਧਵਨ ਉਸ ਸਮੇਂ ਪ੍ਰਧਾਨ ਮੰਤਰੀ ਦੇ ਘਰ ਬੇਅੰਤ ਸਿੰਘ ਦੀ ਹਾਲਤ ਪੁੱਛਣ ਲਈ ਫੋਨ ਤੇ ਫੋਨ ਕਰ ਰਿਹਾ ਸੀ। ਉਸਨੂੰ ਘਬਰਾਹਟ ਸੀ ਕਿ ਜੇ ਬੇਅੰਤ ਸਿੰਘ ਜ਼ਿੰਦਾ ਰਿਹਾ ਤਾਂ ਉਸ ਵਲੋਂ ਦੱਸੀ ਗਈ ਸਿੱਖ ਨਸਲਕੁਸ਼ੀ ਦੀ ਯੋਜਨਾ ਨੂੰ ਕਿਤੇ ਬੇਅੰਤ ਸਿੰਘ ਨਸ਼ਰ ਨਾ ਕਰ ਦੇਵੇ। ਖੈਰ ਬੇਅੰਤ ਸਿੰਘ ਵੀ 31 ਅਕਤੂਬਰ

*2. ਸੰਗਤ ਸਿੰਘ, ਦੀ ਸਿੱਖਸ ਇਨ ਹਿਸਟਰੀ, ਪੰਨਾ 392-93*

*3. ਉਹੀ, ਪੰਨਾ 393*

1984 ਨੂੰ ਇੰਦਰਾ ਗਾਂਧੀ ਨੂੰ ਖਤਮ ਕਰਕੇ ਆਪ ਵੀ ਸ਼ਹਾਦਤ ਪਾ ਗਿਆ।

ਉਸਦੀ ਮੌਤ ਮਗਰੋਂ ਬੇਅੰਤ ਸਿੰਘ ਦੇ ਪਰਿਵਾਰ ਲਈ ਮੁਸ਼ਕਲਾਂ ਆਉਣੀਆਂ ਸੁਭਾਵਕ ਸਨ। ਬੇਅੰਤ ਸਿੰਘ ਦਾ ਪਿਤਾ ਸੁੱਚਾ ਸਿੰਘ ਤੇ ਬੇਅੰਤ ਸਿੰਘ ਦੀ ਪਤਨੀ ਬਿਮਲ ਕੌਰ ਖਾਲਸਾ ਸਿਆਸਤ ਵਿਚ ਵੀ ਆਏ ਪਰ ਕੋਈ ਸਥਾਈ ਥਾਂ ਨਾ ਬਣਾ ਸਕੇ।



# ਸ਼ਹੀਦ ਸਤਵੰਤ ਸਿੰਘ

31 ਅਕਤੂਬਰ 1984 ਈਸਵੀ ਨੂੰ ਉਸ ਸਮੇਂ ਦੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੂੰ ਕਤਲ ਕਰਨ ਵਾਲੇ ਬੇਅੰਤ ਸਿੰਘ ਦਾ ਮੁੱਖ ਸਹਿਯੋਗੀ ਸਤਵੰਤ ਸਿੰਘ ਸੀ।

ਸਤਵੰਤ ਸਿੰਘ ਜ਼ਿਲ੍ਹਾ ਗੁਰਦਾਸਪੁਰ ਦੇ ਰਹਿਣ ਵਾਲਾ ਸੀ। ਉਸਦੇ ਪਿਤਾ ਦਾ ਨਾਮ ਤਰਲੋਕ ਸਿੰਘ ਤੇ ਮਾਤਾ ਦਾ ਨਾਮ ਪਿਆਰ ਕੌਰ ਸੀ। ਪਿਆਰ ਕੌਰ ਦਾ ਪੇਕਾ ਪਿੰਡ ਅਗਵਾਨ ਖੁਰਦ ਹੀ ਸੀ ਤੇ ਤਰਲੋਕ ਸਿੰਘ ਦਾ ਜੱਦੀ ਪਿੰਡ ਧਰਮਕੋਟ ਰੰਧਾਵਾ ਜ਼ਿਲਾ ਗੁਰਦਾਸਪੁਰ ਸੀ। ਪਿਆਰ ਕੌਰ ਦਾ ਕੋਈ ਭਰਾ ਨਾ ਹੋਣ ਕਾਰਨ ਇਹ ਪਰਿਵਾਰ ਅਗਵਾਨ ਖੁਰਦ ਦਾ ਵਸਨੀਕ ਬਣ ਗਿਆ ਸੀ।

ਸਤਵੰਤ ਸਿੰਘ ਇਸ ਦੰਪਤੀ ਦਾ ਛੋਟਾ ਪੁੱਤਰ ਸੀ ਤੇ ਅਗਵਾਨ ਖੁਰਦ (ਨੇੜੇ ਪਿੰਡ ਕੋਟਲੀ ਸੂਰਤ ਮੱਲੀ) ਦਾ ਵਾਸੀ ਸੀ। ਉਹ 1981 ਈਸਵੀ ਵਿਚ ਦਿੱਲੀ ਆਰਮਡ ਪੁਲੀਸ ਵਿਚ ਭਰਤੀ ਹੋ ਗਿਆ। ਉਸ ਸਮੇਂ ਉਸਦੀ ਉਮਰ ਕੇਵਲ 18 ਸਾਲ ਸੀ ਤੇ ਉਹ ਅਜੇ ਅਣਵਿਆਹਿਆ ਹੀ ਸੀ।

"ਨੀਲਾ ਤਾਰਾ ਸਾਕਾ" ਜੂਨ 1984 ਈ: ਨੇ ਸਿੱਖ ਮਾਨਸਿਕਤਾ ਨੂੰ ਜ਼ਖ਼ਮੀ ਕਰ ਦਿੱਤਾ ਸੀ। ਸ੍ਰ: ਬੇਅੰਤ ਸਿੰਘ ਵਾਂਗ ਸਤਵੰਤ ਸਿੰਘ ਵੀ ਦਰਬਾਰ ਸਾਹਿਬ ਉਪਰ ਕੀਤੇ ਗਏ ਹਮਲੇ ਤੇ ਅਕਾਲ ਤਖ਼ਤ ਦੇ ਅਪਮਾਨ ਤੋਂ ਬਹੁਤ ਦੁਖੀ ਸੀ। ਸ੍ਰੀ ਮਤੀ ਗਾਂਧੀ ਨੂੰ ਮਾਰਨ ਦੀ ਯੋਜਨਾ ਬਣਾਉਣ ਤੋਂ ਪਹਿਲਾਂ 20 ਅਕਤੂਬਰ 1984 ਈ: ਨੂੰ ਬੇਅੰਤ ਸਿੰਘ, ਸਤਵੰਤ ਸਿੰਘ ਤੇ ਕਿਹਰ ਸਿੰਘ ਛੁੱਟੀ ਲੈ ਕੇ ਅੰਮ੍ਰਿਤਸਰ ਵੀ ਗਏ ਸਨ[1] ਤੇ ਉਹਨਾਂ ਨੇ ਆਪਣੀਆਂ ਅੱਖਾਂ ਨਾਲ ਦਰਬਾਰ ਸਾਹਿਬ ਤੇ ਅਕਾਲ ਤਖ਼ਤ ਉਪਰ ਗੋਲੀਆਂ ਦੇ ਨਿਸ਼ਾਨ ਵੇਖੇ ਸਨ, ਜਿਨ੍ਹਾਂ ਨੂੰ ਬਾਬਾ ਸੰਤਾ ਸਿੰਘ ਦੀ ਕਾਰ ਸੇਵਾ ਵੀ ਮਿਟਾ ਨਾ ਸਕੀ ਸੀ।

ਕਿਹਾ ਜਾਂਦਾ ਹੈ ਕਿ ਸਤਵੰਤ ਸਿੰਘ ਦੀ ਸ਼ਾਦੀ ਬਾਰੇ ਜੱਟਾਂ ਵਾਲਾ ਡਾ: ਰਮਦਾਸ ਤਹਿਸੀਲ ਅਜਨਾਲਾ ਦੇ ਵਾਸੀ ਸ੍ਰ: ਵਿਰਸਾ ਸਿੰਘ ਤੇ ਪ੍ਰੀਤਮ ਕੌਰ ਦੀ ਲੜਕੀ ਸੁਰਿੰਦਰ ਕੌਰ ਨਾਲ ਚੱਲ ਹੀ ਰਹੀ ਸੀ ਕਿ 31 ਅਕਤਬੂਰ ਨੂੰ ਨਵੀਂ ਦਿੱਲੀ ਵਿਚ ਸ੍ਰੀਮਤੀ ਇੰਦਰਾ ਗਾਂਧੀ ਦਾ ਕਤਲ ਕਰ ਦਿੱਤਾ ਗਿਆ।

ਸ੍ਰੀਮਤੀ ਇੰਦਰਾ ਗਾਂਧੀ ਨੂੰ ਕਤਲ ਕਰਨ ਵਾਲੇ ਉਹਦੇ ਦੋ ਸਿੱਖ ਗਾਰਡ ਹੀ ਸਨ। ਇਕ

*1. ਮਨਿੰਦਰ ਸਿੰਘ ਬਾਜਾ, ਪੱਗ ਦੀ ਲਾਜ, ਗੁਰਮਤਿ ਪੁਸਤਕ ਭੰਡਾਰ, ਅੰਮ੍ਰਿਤਸਰ, ਪੰਨਾ 31*

ਸੀ ਬੇਅੰਤ ਸਿੰਘ ਤੇ ਦੂਸਰਾ ਸਤਵੰਤ ਸਿੰਘ।

ਸ੍ਰੀਮਤੀ ਇੰਦਰਾ ਗਾਂਧੀ 31 ਅਕਤੂਬਰ 1984 ਨੂੰ ਜਦੋਂ 9 ਵਜੇ ਸਵੇਰੇ ਆਪਣੀ ਰਿਹਾਇਸ਼ 1-ਸਫਦਰਜੰਗ ਰੋਡ ਦਿੱਲੀ ਤੋਂ ਆਪਣੇ ਦਫਤਰ ਵੱਲ ਜਾ ਰਹੀ ਸੀ ਜਿੱਥੇ ਉਸਦੀ ਮੁਲਾਕਾਤ ਕਰਨ ਲਈ ਬੀ.ਬੀ.ਸੀ. ਦੀ ਦੂਰਦਰਸ਼ਨ ਟੀਮ ਉਡੀਕ ਕਰ ਰਹੀ ਸੀ। ਜਿਉਂ ਹੀ ਸ੍ਰੀ ਮਤੀ ਇੰਦਰਾ ਗਾਂਧੀ ਸੁਰੱਖਿਆ ਗਾਰਡਾਂ ਦੇ ਸਾਹਮਣੇ ਆਈ ਤਾਂ ਪਹਿਲਾਂ ਬੇਅੰਤ ਸਿੰਘ ਨੇ ਪੰਜ ਗੋਲੀਆਂ ਆਪਣੇ ਸਰਕਾਰੀ ਰੀਵਾਲਵਰ ਵਿਚੋਂ ਚਲਾਈਆਂ ਤੇ ਪੰਜਾਂ ਮਿੰਟਾਂ ਦੇ ਅੰਦਰ ਹੀ ਉਸਦੇ ਕਹਿਣ ਤੇ ਸਤਵੰਤ ਸਿੰਘ ਨੇ ਆਪਣੀ ਸ੍ਵੈ-ਚਾਲਕ ਕਾਰਬਾਈਨ 'ਚੋਂ ਧੜਾਧੜ 18 ਗੋਲੀਆਂ ਚਲਾਈਆਂ ਤੇ ਕਾਰਬਾਈਨ ਉਹਦੇ ਪੇਟ ਵਿਚ ਖਾਲੀ ਕਰ ਦਿੱਤੀ। ਕੇਸਰੀ ਸਾੜ੍ਹੀ 'ਚ ਸੱਜੀ ਹੋਈ ਸ੍ਰੀਮਤੀ ਇੰਦਰਾ ਗਾਂਧੀ ਹੁਣ ਲਾਲ ਲਹੂ ਨਾਲ ਲੱਥਪੱਥ ਸੀ। ਉਸਨੂੰ ਏਮਜ਼ ਵਿਚ ਲਿਜਾਇਆ ਗਿਆ ਜਿਥੇ ਉਸਨੂੰ ਡਾਕਟਰਾਂ ਨੇ ਮ੍ਰਿਤਕ ਐਲਾਨ ਕਰ ਦਿੱਤਾ।

ਉਧਰ ਬੇਅੰਤ ਸਿੰਘ ਤੇ ਸਤਵੰਤ ਸਿੰਘ ਉਪਰ ਇੰਦਰਾ ਗਾਂਧੀ ਨੂੰ ਮਾਰ ਦੇਣ ਦੇ ਛੇ ਮਿੰਟਾਂ ਅੰਦਰ ਹੀ ਇੰਡੋ-ਤਿੱਬਤੀ ਸੀਮਾ ਬਲ ਦੇ ਦੋ ਸਿਪਾਹੀਆਂ ਤਰਸੇਮ ਜਮਵਾਲ ਤੇ ਰਾਮ ਸਰਨ ਨੇ ਬੇਅੰਤ ਸਿੰਘ ਨੂੰ ਮੌਕੇ ਤੇ ਹੀ ਮਾਰ ਦਿੱਤਾ ਤੇ ਸਤਵੰਤ ਸਿੰਘ ਨੂੰ ਗੋਲੀਆਂ ਮਾਰ ਕੇ ਗੰਭੀਰ ਰੂਪ ਵਿਚ ਜ਼ਖ਼ਮੀ ਕਰ ਦਿੱਤਾ। ਸਤਵੰਤ ਸਿੰਘ ਨੂੰ ਵੀ ਹਸਪਤਾਲ 'ਚ ਭਰਤੀ ਕਰਵਾਇਆ ਗਿਆ। ਉਥੇ ਉਹ ਦੋਹਰੀ ਲੜਾਈ ਲੜਦਾ ਰਿਹਾ। ਆਪਣੇ ਉਪਰ ਹੋਏ ਹਮਲੇ ਤੋਂ ਤਾਂ ਉਹ ਹਸਪਤਾਲ 'ਚ ਜਾ ਕੇ ਲੰਮੇ ਸੰਘਰਸ਼ ਪਿੱਛੋਂ ਬਚ ਗਿਆ। ਪ੍ਰੰਤੂ ਇੰਦਰਾ ਗਾਂਧੀ ਦੇ ਕਤਲ ਦੇ ਦੋਸ਼ ਵਿਚ ਉਹ ਲੜਾਈ ਹਾਰ ਗਿਆ।

ਸਰਕਾਰੀ ਪੱਖ ਨੇ ਇੰਦਰਾ ਗਾਂਧੀ ਨੂੰ ਮਾਰਨ ਦੀ ਸਾਜ਼ਿਸ਼ ਵਿਚ ਸਤਵੰਤ ਸਿੰਘ, ਕੇਹਰ ਸਿੰਘ ਤੇ ਬਲਬੀਰ ਸਿੰਘ ਸਬ-ਇਨਸਪੈਕਟਰ ਦਿੱਲੀ ਪੁਲੀਸ (ਚੌਥਾ ਮਰਹੂਮ ਬੇਅੰਤ ਸਿੰਘ) ਉਪਰ ਭਾਰਤੀ ਦੰਡਾਵਲੀ ਧਾਰਾ 302/307/120 B ਅਤੇ ਆਰਮਜ਼ ਐਕਟ 25/27 ਅਨੁਸਾਰ ਮੁਕੱਦਮਾ ਚਲਾਇਆ ਗਿਆ। ਦਿੱਲੀ ਦੇ ਐਡੀਸ਼ਨਲ ਸੈਸ਼ਨ ਜੱਜ ਮਹੇਸ਼ ਚੰਦਰ ਨੇ ਉਹਨਾਂ ਨੂੰ ਫਾਂਸੀ ਦੀ ਸਜ਼ਾ ਸੁਣਾਈ।

ਇਸ ਮੁਕੱਦਮੇ ਦੇ ਸਿੱਟਿਆਂ ਬਾਰੇ ਸਭ ਨੂੰ ਪਤਾ ਸੀ। ਸਤਵੰਤ ਸਿੰਘ ਨੂੰ ਕੋਈ ਕਰਾਮਾਤ ਵੀ ਬਚਾ ਨਹੀਂ ਸਕਦੀ ਸੀ, ਉਸਨੂੰ ਫਾਂਸੀ ਲਾਇਆ ਜਾਣਾ ਲਗਭਗ ਤੈਅ ਸੀ। ਪਰ ਸ੍ਰੀਮਤੀ ਸੁਰਿੰਦਰ ਕੌਰ ਦਾ ਸਿਦਕ ਵੇਖੋ ਜਿਸਨੇ 2 ਮਈ 1988 ਈ: ਨੂੰ ਸਤਵੰਤ ਸਿੰਘ ਦੀ ਫੋਟੋ ਨਾਲ ਸ਼ਾਦੀ ਰਚਾ ਕੇ ਇਕ ਸ਼ਹੀਦ ਦੀ ਪਤਨੀ ਅਖਵਾਉਣ ਦਾ ਮਨ ਬਣਾ ਲਿਆ ਸੀ ਤੇ ਇਸ ਤਰ੍ਹਾਂ 12 ਵਰ੍ਹੇ "ਜ਼ਿੰਦਾ ਸ਼ਹੀਦ" ਦਾ ਜੀਵਨ ਗੁਜ਼ਾਰਿਆ।

ਸਤਵੰਤ ਸਿੰਘ ਤੇ ਉਹਦੇ ਸਾਥੀਆਂ ਦਾ ਵਕੀਲ ਰੁਪਿੰਦਰ ਸਿੰਘ ਸੋਢੀ ਸੀ। ਦਿੱਲੀ ਦੇ ਐਡੀਸ਼ਨਲ ਸੈਸ਼ਨ ਜੱਜ ਮਹੇਸ਼ ਚੰਦਰ ਨੇ ਉਹਨਾਂ ਨੂੰ ਫਾਂਸੀ ਦੀ ਸਜ਼ਾ ਸੁਣਾਈ। 3 ਦਸੰਬਰ 1988 ਈ: ਨੂੰ ਦਿੱਲੀ ਹਾਈ ਕੋਰਟ ਦੇ ਬੈਂਚ ਨੇ ਜੋ ਜਸਟਿਸ ਐਸ. ਰੰਗਾਨਾਥਨ, ਬੀ.ਐਨ.

ਕ੍ਰਿਪਾਲ ਅਤੇ ਐਮ.ਕੇ. ਚਾਵਲਾ ਉਪਰ ਆਧਾਰਿਤ ਸੀ, ਇਸ ਨਿਰਣੇ ਤੇ ਮੁਹਰ ਲਾ ਦਿੱਤੀ।

ਇਹ ਫੈਸਲਾ ਸਤਵੰਤ ਸਿੰਘ ਦੇ ਇਕਬਾਲੀਆ ਬਿਆਨ (ਜਿਸ ਤੋਂ ਉਹ ਮਗਰੋਂ ਮੁਨਕਰ ਹੋ ਗਿਆ ਸੀ) ਤੇ ਵੀ ਆਧਾਰਿਤ ਸ਼ੀ ਤੇ ਬਲਬੀਰ ਸਿੰਘ ਕੋਲੋਂ ਫੜੇ ਗਏ ਦਸਤਾਵੇਜ਼ੀ ਸਬੂਤਾਂ ਅਤੇ ਬੇਅੰਤ ਸਿੰਘ ਦੀ ਵਿਧਵਾ ਬਿਮਲ ਕੌਰ ਖਾਲਸਾ ਦੀ ਗਵਾਹੀ ਤੇ ਵੀ ਆਧਾਰਿਤ ਸੀ।[2]

ਫਿਰ ਸੁਪਰੀਮ ਕੋਰਟ ਵਿਚ ਅਪੀਲ ਕੀਤੀ ਗਈ ਜਿਸਨੇ ਦਸੰਬਰ 1988 ਈ: ਬਲਬੀਰ ਸਿੰਘ ਨੂੰ ਤਾਂ ਬਰੀ ਕਰ ਦਿੱਤਾ ਪਰ ਸਤਵੰਤ ਸਿੰਘ ਤੇ ਕੇਹਰ ਸਿੰਘ ਦੀ ਫਾਂਸੀ ਦੀ ਸਜ਼ਾ ਬਹਾਲ ਰਹੀ। ਸੁਪਰੀਮ ਕੋਰਟ ਦਾ ਜੱਜ ਜਗਨਨਾਥ ਸੈਟੀ ਸੀ।

ਰਾਸ਼ਟਰਪਤੀ ਕੋਲ ਰਹਿਮ ਦੀ ਦਰਖਾਸਤ ਵੀ ਦਿੱਤੀ ਗਈ। ਫਿਰ ਕੋਈ ਰਾਹਤ ਨਾ ਮਿਲੀ। ਦਿੱਲੀ ਦੇ ਗਵਰਨਰ ਵਲੋਂ 2/1/89 ਨੂੰ ਮੌਤ ਦੇ ਵਾਰੰਟਾਂ ਤੇ ਦਸਤਖਤ ਕੀਤੇ ਗਏ। 6 ਜਨਵਰੀ 1989 ਨੂੰ ਸਵੇਰੇ 8 ਵਜੇ ਸਤਵੰਤ ਸਿੰਘ ਤੇ ਕੇਹਰ ਸਿੰਘ ਨੂੰ ਫਾਂਸੀ ਤੇ ਲਟਕਾ ਦਿੱਤਾ ਗਿਆ।

ਸਤਵੰਤ ਸਿੰਘ ਦੀ ਫੋਟੋ ਨਾਲ ਵਿਆਹ ਕਰਾਉਣ ਵਾਲੀ ਸੁਰਿੰਦਰ ਕੌਰ 26 ਦਸੰਬਰ 2000 ਨੂੰ ਆਪਣੇ ਸ਼ਹੀਦ ਪਤੀ ਦੇ ਕੋਲ ਜਾ ਮਿਲੀ। ਜ਼ਿੰਦਗੀ ਜਿਹਨਾਂ ਨੂੰ ਮਿਲਾ ਨਾ ਸਕੀ, ਮੌਤ ਨੇ ਉਹਨਾਂ ਨੂੰ ਮਿਲਾ ਦਿੱਤਾ।



*2. ਇੰਡੀਆ ਟੂਡੇ, 31 ਦਸੰਬਰ 1988*

# ਸ਼ਹੀਦ ਹਰਜਿੰਦਰ ਸਿੰਘ ਜਿੰਦਾ

ਹਰ ਸ਼ਹੀਦ ਮਹਾਨ ਹੁੰਦਾ ਹੈ। ਮਹਾਨ ਹੋਣ ਦੇ ਨਾਲ ਨਾਲ ਹਰ ਸ਼ਹੀਦ ਦੀ ਆਪਣੀ ਆਪਣੀ ਵਿਲੱਖਣਤਾ ਵੀ ਹੁੰਦੀ ਹੈ। ਇਹ ਵਿਲੱਖਣਤਾ ਸ਼ਹੀਦਾਂ ਦੇ ਕਾਰਨਾਮਿਆਂ ਅਤੇ ਵਿਚਾਰਾਂ 'ਚੋਂ ਪ੍ਰਗਟ ਹੁੰਦੀ ਹੈ। ਸ਼ਹੀਦ ਭਾਈ ਹਰਜਿੰਦਰ ਸਿੰਘ 'ਜਿੰਦਾ' ਅਤੇ ਭਾਈ ਸੁਖਦੇਵ ਸਿੰਘ 'ਸੁੱਖਾ' ਦੀ ਵਿਲੱਖਣਤਾ ਇਸ ਗੱਲ ਵਿਚ ਹੈ ਕਿ ਇਹਨਾਂ ਨੇ ਬੇਪਤੀ ਦੇ ਅਹਿਸਾਸ ਨਾਲ ਅਧਮੋਈ ਸਿੱਖ ਕੌਮ ਨੂੰ ਮੁੜ ਨਵਾਂ ਜੀਵਨ ਦੇਣ ਦੀ ਕੋਸ਼ਿਸ਼ ਕੀਤੀ ਅਤੇ ਅਜਿਹਾ ਕਰਦਿਆਂ ਆਪਣਾ ਸਾਰਾ ਕੁਝ ਦਾਅ 'ਤੇ ਲਾ ਦਿੱਤਾ।

ਇਹਨਾਂ ਸ਼ਹੀਦਾਂ ਨੇ ਆਪਣੇ ਢੰਗ ਨਾਲ ਕੌਮੀ ਅਪਮਾਨ ਦਾ ਬਦਲਾ ਲਿਆ ਤੇ ਇਹ ਢੰਗ ਸਿੱਖ ਪ੍ਰੰਪਰਾ ਅਤੇ ਇਤਿਹਾਸ ਦੇ ਅਨੁਕੂਲ ਵੀ ਹੈ। ਜਿਸ ਪ੍ਰਪਾਟੀ ਨੂੰ ਭਾਈ ਮਹਿਤਾਬ ਸਿੰਘ ਮੀਰਾਂਕੋਟੀਏ ਤੇ ਸੁੱਖਾ ਸਿੰਘ ਮਾੜੀ ਕੰਬੋਕੀ ਨੇ ਮਈ 1740 ਈ: ਵਿਚ ਮੱਸਾ ਰੰਘੜ ਮੰਢਿਆਲੀ ਵਾਲੇ ਦਾ ਸਿਰ ਵੱਢਕੇ ਸ਼ੁਰੂ ਕੀਤਾ ਜੋ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਕਰਨ ਵਿਚ ਗਲਤਾਨ ਸੀ, ਤੇ ਜਿਸ ਪ੍ਰਪਾਟੀ ਨੂੰ ਬਾਬਾ ਦੀਪ ਸਿੰਘ ਜੀ ਨੇ 1757 ਈ: ਵਿਚ ਅਬਦਾਲੀ ਦੇ ਜਰਨੈਲਾਂ ਨਾਲ ਰਣਖੇਤਰ ਵਿਚ ਜੂਝਕੇ ਤੇ ਬਾਬਾ ਗੁਰਬਖਸ਼ ਸਿੰਘ ਨੇ 1764 ਈ: ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਰਖਿਆ ਕਰਦਿਆਂ ਸ਼ਹੀਦੀ ਪ੍ਰਾਪਤ ਕਰਕੇ ਅਗੇ ਤੋਰਿਆ, ਉਸੇ ਪ੍ਰੰਪਰਾ ਨੂੰ ਵੀਹਵੀਂ ਸਦੀ ਵਿਚ ਸਿੱਖ ਸੂਰਮਿਆਂ ਨੇ ਸਿਰੇ ਲਾ ਦਿੱਤਾ। 1940 ਈ: ਵਿਚ ਊਧਮ ਸਿੰਘ ਨੇ ਜਲ੍ਹਿਆਂ ਵਾਲੇ ਬਾਗ ਦੇ ਖੂਨੀ ਸਾਕੇ ਦੇ ਜ਼ਿੰਮੇਵਾਰ ਉਦੋਂ ਦੇ ਗਵਰਨਰ ਜਨਰਲ ਓਡਵਾਇਰ ਨੂੰ ਉਹਦੇ ਆਪਣੇ ਦੇਸ਼ ਵਿਚ ਜਾ ਕੇ 20 ਸਾਲਾਂ ਦੇ ਸਮੇਂ ਪਿਛੋਂ ਵੀ ਗੋਲੀਆਂ ਨਾਲ ਜਾ ਭੁੰਨਿਆ। ਇਸ ਤਰ੍ਹਾਂ ਹੀ 1984 ਈ: ਵਿਚ ਸ੍ਰੀ ਦਰਬਾਰ ਸਾਹਿਬ ਤੇ ਹਮਲਾ ਕਰਨ ਵਾਲੀ ਸਮੇਂ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਉਹਦੇ ਰਾਖਿਆਂ ਵਿਚੋਂ ਦੋ ਜਾਣਿਆਂ, ਬੇਅੰਤ ਸਿੰਘ ਤੇ ਸਤਵੰਤ ਸਿੰਘ ਨੇ ਆਪਣੇ ਮਨ ਵਿਚ ਮੱਚਦੇ ਬਦਲੇ ਦੇ ਭਾਂਬੜਾਂ ਨੂੰ ਇੰਦਰਾ ਗਾਂਧੀ ਦੇ ਘਰ ਵਿਚ ਹੀ ਉਸ ਉਪਰ ਗੋਲੀਆਂ ਦਾ ਮੀਂਹ ਵਰ੍ਹਾ ਕੇ ਠੰਢਾ ਕੀਤਾ। ਇਸ ਤਰ੍ਹਾਂ ਹੀ ਹਰਜਿੰਦਰ ਸਿੰਘ ਤੇ ਸੁਖਦੇਵ ਸਿੰਘ ਨੇ ਫੌਜੀ ਹਮਲੇ ਬਾਰੇ ਸਹਿਮਤੀ ਦੇਣ ਵਾਲੇ ਸੈਨਾਪਤੀ ਜਨਰਲ ਵੈਦਯਾ ਨੂੰ ਪੂਨਾ ਵਿਖੇ 10/8/1986 ਨੂੰ ਗੋਲੀਆਂ ਨਾਲ ਭੁੰਨਕੇ ਇਤਿਹਾਸ ਦੁਹਰਾਇਆ। ਕਿਸੇ ਨੂੰ ਮਾਰਨਾ ਸੌਖਾ ਕਾਰਜ ਨਹੀਂ। ਜਾਨ ਤਲੀ ਤੇ ਧਰਨੀ ਪੈਂਦੀ ਹੈ। ਕੌਮੀ ਅਪਮਾਨ ਦਾ ਬਦਲਾ ਲੈਣ ਵਾਲੇ ਕਾਤਿਲ ਨਹੀਂ ਹੁੰਦੇ। ਉਹ ਕੌਮੀ ਸ਼ਹੀਦ ਹੁੰਦੇ ਹਨ। ਇਹੋ ਕਾਰਨ ਹੈ ਕਿ

ਹਰਜਿੰਦਰ ਸਿੰਘ ਤੇ ਸੁਖਦੇਵ ਸਿੰਘ ਨੂੰ "ਸਿੱਖ ਸ਼ਹੀਦਾਂ" ਵਿਚ ਉਹੋ ਸਥਾਨ ਪ੍ਰਾਪਤ ਹੈ ਜੋ ਭਾਈ ਮਹਿਤਾਬ ਸਿੰਘ ਮੀਰਾਂਕੋਟੀਏ ਤੇ ਸੁੱਖਾ ਸਿੰਘ ਮਾੜੀ ਕੰਬੋਕੀ ਨੂੰ ਦਿੱਤਾ ਜਾਂਦਾ ਹੈ।

***ਭਾਈ ਹਰਜਿੰਦਰ ਸਿੰਘ ਜਿੰਦਾ :–*** ਹਰਜਿੰਦਰ ਸਿੰਘ ਦਾ ਜਨਮ ਫਰਵਰੀ 1961 ਈ: ਪਿਤਾ ਗੁਲਜ਼ਾਰ ਸਿੰਘ ਦੇ ਘਰ ਮਾਤਾ ਗੁਰਨਾਮ ਕੌਰ ਦੀ ਕੁੱਖੋਂ ਪਿੰਡ ਗਦਲੀ ਜ਼ਿਲਾ ਅੰਮ੍ਰਿਤਸਰ ਵਿਚ ਹੋਇਆ। ਮੁੱਢਲੀ ਵਿਦਿਆ ਪਿੰਡ ਗਦਲੀ ਜ਼ਿਲਾ ਅੰਮ੍ਰਿਤਸਰ ਤੋਂ ਪ੍ਰਾਪਤ ਕੀਤੀ। ਦਸਵੀਂ ਗੌਰਮਿੰਟ ਹਾਈ ਸਕੂਲ ਗਹਿਰੀ ਮੰਡੀ ਤੋਂ ਤੇ ਬਾਰ੍ਹਵੀਂ ਜੰਡਿਆਲਾ ਗੁਰੂ ਦੇ ਸੀਨੀਅਰ ਸੈਕੰਡਰੀ ਸਕੂਲ ਤੋਂ ਪਾਸ ਕੀਤੀ। ਉਚੇਰੀ ਵਿਦਿਆ ਲਈ ਉਸਨੇ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਦਾਖਲਾ ਲਿਆ। ਉਹ ਬੀ.ਏ. ਭਾਗ ਦੋ ਵਿਚ ਹੀ ਪੜ੍ਹ ਰਿਹਾ ਸੀ ਜਦੋਂ 1984 ਈ: ਦਾ ਘੱਲੂਘਾਰਾ ਵਾਪਰ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਸਮੇਂ ਸ੍ਰੀ ਦਰਬਾਰ ਸਾਹਿਬ ਵਿਚ ਇਕੱਤਰ ਹੋਈਆਂ ਸਿੱਖ ਸੰਗਤਾਂ ਨੂੰ ਭਾਰਤੀ ਫੌਜ ਵਲੋਂ ਗੋਲੀਆਂ, ਬੰਬਾਂ, ਤੋਪਾਂ ਤੇ ਟੈਂਕਾਂ ਨਾਲ ਭੁੰਨ ਦਿੱਤਾ ਗਿਆ। ਸ੍ਰੀ ਅਕਾਲ ਤਖ਼ਤ ਢਹਿ ਢੇਰੀ ਕਰ ਦਿੱਤਾ ਗਿਆ। ਇਹਨਾਂ ਘਟਨਾਵਾਂ ਕਰਕੇ ਹਰ ਸਿੱਖ ਵਾਂਗ ਭਾਈ ਹਰਜਿੰਦਰ ਸਿੰਘ ਜਿੰਦਾ ਦੇ ਖ਼ੂਨ ਨੇ ਉਬਾਲਾ ਖਾਧਾ। ਸਿੱਖੀ ਅਣਖ ਜਾਗੀ ਤੇ ਉਹ ਪੜ੍ਹਾਈ ਵਿਚੇ ਛੱਡ ਕੇ ਸਿੱਖ-ਸੰਘਰਸ਼ ਵਿਚ ਕੁੱਦ ਪਏ। ਜਦੋਂ ਫੌਜਾਂ ਨੇ ਸ੍ਰੀ ਦਰਬਾਰ ਸਾਹਿਬ ਆਪਣੇ ਕਬਜ਼ੇ ਅਧੀਨ ਕੀਤਾ ਸੀ, ਉਦੋਂ ਭਾਈ ਹਰਜਿੰਦਰ ਸਿੰਘ ਜਿੰਦਾ ਆਪਣੇ ਪਿੰਡ ਦੇ ਨੇੜੇ ਤੇੜੇ ਦੀਆਂ ਸਿੱਖ ਸੰਗਤਾਂ ਨਾਲ ਸ੍ਰੀ ਦਰਬਾਰ ਸਾਹਿਬ ਆਜ਼ਾਦ ਕਰਾਉਣ ਲਈ ਜਾਣ ਵਾਲੇ ਲੋਕਾਂ ਵਿਚ ਸ਼ਾਮਿਲ ਸੀ। ਪਰ ਫੌਜੀ ਨਾਕਿਆਂ ਦੇ ਤਸ਼ੱਦਦ ਸਾਹਮਣੇ ਕੋਈ ਪੇਸ਼ ਨਾ ਗਈ ਤੇ ਉਹ ਕਚੀਚੀਆਂ ਖਾਂਦੇ ਦੁਖੀ ਹਿਰਦੇ ਨਾਲ ਕੁੱਟ ਖਾ ਖਾ ਘਰਾਂ ਨੂੰ ਮੁੜ ਰਹੀ ਸੰਗਤ ਨਾਲ ਆਪਣੇ ਪਿੰਡ ਚਲਾ ਗਿਆ।[1]

ਫਿਰ ਉਹ ਆਪਣੇ ਨਾਨਕੇ ਪਿੰਡ ਚੱਕ ਬਾਈ ਐਚ. ਸ੍ਰੀ ਗੰਗਾ ਨਗਰ ਚਲਾ ਗਿਆ। ਆਪਣੇ ਮਾਮੇ ਦੇ ਪੁੱਤਰ ਬਲਜਿੰਦਰ ਸਿੰਘ ਰਾਜੂ ਤੇ ਉਸਦੇ ਮਿੱਤਰ ਸੁਖਦੇਵ ਸਿੰਘ ਸੁੱਖਾ 16 ਐਫ. ਨਾਲ ਮਿਲਕੇ ਉਸਨੇ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਹਰਿਮੰਦਰ ਸਾਹਿਬ ਤੇ ਹੋਰ ਗੁਰਧਾਮਾਂ ਦੀ ਕੀਤੀ ਬੇਅਦਬੀ ਅਤੇ ਸਿੱਖ ਕੌਮ ਦੀ ਹੋਈ ਬੇਪਤੀ ਦਾ ਬਦਲਾ ਲੈਣ ਲਈ ਪ੍ਰਣ ਕੀਤਾ। ਭਾਈ ਰਾਜੂ ਪੁਲੀਸ ਦੇ ਕਾਬੂ ਆ ਗਿਆ ਅਤੇ ਉਸ ਉਪਰ ਕੀਤੇ ਗਏ ਤਸ਼ੱਦਦ ਦੀ ਖਬਰ ਸੁਣਕੇ ਉਹਨਾਂ ਦਾ ਖ਼ੂਨ ਹੋਰ ਵੀ ਖੌਲਣ ਲੱਗਾ।

ਉਹਨਾਂ ਦਿਨਾਂ ਵਿਚ ਭਾਈ ਲਾਭ ਸਿੰਘ ਪੰਜਵੜ, ਭਾਈ ਜਰਨੈਲ ਸਿੰਘ ਹਲਵਾਰਾ, ਮਥਰਾ ਸਿੰਘ ਚੌੜੇ ਮਧਰੇ ਤੇ ਭਾਈ ਚਰਨਜੀਤ ਸਿੰਘ ਚੰਨੀ ਲੁਧਿਆਣਾ ਪੰਜਾਬ ਵਿਚ ਸਰਗਰਮ ਸਨ। ਉਨ੍ਹਾਂ ਦਿਨਾਂ ਵਿਚ ਹੀ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਸੁੱਖਾ ਨੇ ਪੰਜਾਬ ਤੋਂ ਬਾਹਰ ਦਿੱਲੀ ਨੂੰ ਆਪਣੀਆਂ ਸਰਗਰਮੀਆਂ ਦਾ ਕੇਂਦਰ ਬਣਾਇਆ, ਕਿਉਂਕਿ

1. *ਜੇਲ੍ਹ ਚਿੱਠੀਆਂ (ਹਰਜਿੰਦਰ ਸਿੰਘ ਜਿੰਦਾ ਤੇ ਸੁਖਦੇਵ ਸਿੰਘ ਸੁੱਖਾ), ਗੁਰਮਤਿ ਪੁਸਤਕ ਭੰਡਾਰ, ਤੀਜੀ ਵਾਰ, ਨਵੰਬਰ 2003, ਪੰਨਾ 107*

ਨਵੰਬਰ 1984 ਵਿਚ ਸਿੱਖਾਂ ਦੀ ਸਭ ਤੋਂ ਵੱਧ ਕਤਲੇਆਮ ਤੇ ਬੇਪਤੀ ਦਿੱਲੀ ਵਿਚ ਹੋਈ ਸੀ। ਦਿੱਲੀ ਵਿਚ ਇਨ੍ਹਾਂ ਦਾ ਨਾਮ ਸੁਣਕੇ ਅਤੇ ਸਰਕਾਰ ਵਲੋਂ ਟੀ.ਵੀ. ਉੱਤੇ ਇਨ੍ਹਾ ਦੀਆਂ ਤਸਵੀਰਾਂ ਦਿਖਾਉਣ ਕਰਕੇ ਦਿੱਲੀ ਦੇ ਫਿਰਕੂ ਕਾਤਲ ਘਰਾਂ ਤੋਂ ਬਾਹਰ ਨਹੀਂ ਨਿਕਲਦੇ ਸਨ।

ਇਕ ਵਾਰੀ ਭਾਈ ਹਰਜਿੰਦਰ ਸਿੰਘ ਜਿੰਦਾ ਪੁਲੀਸ ਦੇ ਕਾਬੂ ਆ ਗਏ ਤੇ ਅਹਿਮਦਾਬਾਦ ਜੇਲ੍ਹ ਵਿਚ ਭੇਜ ਦਿੱਤੇ ਗਏ। ਉਥੋਂ ਕਿਸੇ ਢੰਗ ਨਾਲ ਅਪ੍ਰੈਲ 1986 ਈ: ਵਿਚ ਬਚ ਨਿਕਲਣ ਵਿਚ ਸਫਲ ਹੋ ਗਏ।[2]

ਜਦੋਂ ਇਹ ਜੁਝਾਰੂ ਸਿੰਘ ਦਿੱਲੀ ਰਹਿੰਦੇ ਸਨ ਤਾਂ ਉਸ ਸਮੇਂ ਹੀ ਇਹਨਾਂ ਨੇ ਬੰਬਈ ਵਿਚ ਇਕ ਘਰ ਕਿਰਾਏ ਤੇ ਲਿਆ ਹੋਇਆ ਸੀ। ਬਲਜਿੰਦਰ ਸਿੰਘ, ਦਲਜੀਤ ਸਿੰਘ, ਸੰਧੂ ਤੇ ਸੁਖਦੇਵ ਸਿੰਘ ਸੁੱਖਾ ਚੰਡੀਗੜ੍ਹ ਤੋਂ ਪੂਨੇ ਆ ਗਏ। ਪੂਨੇ ਤੋਂ ਸੁਖਦੇਵ ਸਿੰਘ ਸੁੱਖਾ ਤੇ ਬਲਜਿੰਦਰ ਸਿੰਘ ਬੰਬਈ ਚਲੇ ਗਏ। ਦਲਜੀਤ ਸਿੰਘ ਨੇ ਪੂਨੇ ਵਿਚ ਘਰ ਕਿਰਾਏ ਤੇ ਲਿਆ ਤੇ ਅਰੁਨ ਕੁਮਾਰ ਸ੍ਰੀਧਰ ਵੈਦਯਾ ਦਾ ਘਰ ਵੇਖਿਆ। ਇਸ ਪਿੱਛੋਂ ਉਹ ਵੀ ਬੰਬਈ ਪਹੁੰਚ ਗਿਆ। ਹਰਜਿੰਦਰ ਸਿੰਘ ਜਿੰਦੇ ਦੇ ਅਹਿਮਦਾਬਾਦ ਜੇਲ੍ਹ ਵਿਚੋਂ ਫਰਾਰ ਹੋਣ ਦੇ ਕੁਝ ਦਿਨ ਮਗਰੋਂ ਦਲਜੀਤ ਸਿੰਘ ਅਤੇ ਸੰਧੂ ਪੰਜਾਬ ਚਲੇ ਗਏ। ਥੋੜੇ ਦਿਨਾਂ ਬਾਅਦ ਸੁਖਵਿੰਦਰ ਸਿੰਘ (ਕੇ. ਸੀ. ਸ਼ਰਮਾ), ਦਲਜੀਤ ਸਿੰਘ ਬਿੱਟੂ ਤੇ ਸੰਧੂ ਪੰਜਾਬ ਤੋਂ ਰਿਵਾਲਵਰ ਅਤੇ ਕਾਰ ਲੈ ਕੇ ਬੰਬਈ ਆਉਂਦੇ ਹੋਏ ਰਸਤੇ ਵਿਚ ਪੁਲੀਸ ਨੇ ਘੇਰ ਲਏ। ਰਾਜਸਥਾਨ ਪੁਲੀਸ ਦੇ ਸੌ ਆਦਮੀ ਤੇ ਇਹ ਤਿੰਨ। ਤਿੰਨਾਂ ਜੁਝਾਰੂਆਂ ਨੇ ਇਕ ਡੀ.ਐਸ.ਪੀ. ਤੇ ਤਿੰਨ ਸਿਪਾਹੀ ਮਾਰ ਦਿੱਤੇ। ਅੱਗੇ ਜਾ ਕੇ ਇਹਨਾ ਦੀ ਕਾਰ ਦੁਰਘਟਨਾ ਗ੍ਰਸਤ ਹੋ ਗਈ ਜਿਸ ਕਾਰਨ ਸੁਖਵਿੰਦਰ ਸਿੰਘ ਬਹੁਤ ਜ਼ਖ਼ਮੀ ਹੋ ਗਿਆ। ਇਕ ਟਰੱਕ ਤੇ ਚੜ੍ਹ ਕੇ ਬਚਾਓ ਕੀਤਾ। ਫਿਰ ਅੱਗੇ ਜਾ ਕੇ ਟਰੱਕ ਵਾਲਾ ਵੀ ਡਰ ਗਿਆ। ਟਰੱਕ ਛੱਡ ਕੇ ਦਲਜੀਤ ਸਿੰਘ ਬੱਸ ਤੇ ਚੜ੍ਹ ਗਿਆ। ਸੁਖਵਿੰਦਰ ਸਿੰਘ ਤੇ ਸੰਧੂ ਰੇਲ ਰਾਹੀਂ ਬੰਬਈ ਪਹੁੰਚ ਗਏ। ਸੁਖਵਿੰਦਰ ਸਿੰਘ ਨੂੰ ਹਸਪਤਾਲ ਵਿਚ ਦਾਖਲ ਕਰਾ ਦਿੱਤਾ ਗਿਆ ਜਿਥੇ ਉਹ ਡੇਢ ਕੁ ਮਹੀਨਾ ਰਿਹਾ।

3 ਮਈ 1986 ਈ: ਨੂੰ ਰਾਜਿਸਥਾਨ ਪੁਲੀਸ ਦਾ ਸਬ ਇੰਸਪੈਕਟਰ "ਐਨਟਾਪ ਹਿੱਲ" ਬੰਬਈ ਆਇਆ ਤੇ ਉਸਨੇ ਇਕ ਸਿਪਾਹੀ ਨਾਲ ਲੈ ਕੇ ਸੁੱਖਾ ਤੇ ਉਸਦੇ ਸਾਥੀ ਨੂੰ ਗ੍ਰਿਫਤਾਰ ਕਰਨ ਲਈ 4 ਮਈ 1986 ਨੂੰ ਉਸ ਘਰ ਦਾ ਬੂਹਾ ਖੜਕਾਇਆ ਜਿਸ ਵਿਚ ਦਲਜੀਤ ਸਿੰਘ, ਸੰਧੂ ਤੇ ਸੁੱਖਾ ਠਹਿਰੇ ਹੋਏ ਸਨ। ਸੰਧੂ ਨੇ ਦਰਵਾਜ਼ਾ ਖੋਲ੍ਹ ਦਿੱਤਾ। ਉਹਨਾਂ ਨੇ ਸੰਧੂ ਨੂੰ ਥਾਣੇ ਉਹਨਾਂ ਨਾਲ ਚੱਲਣ ਲਈ ਕਿਹਾ ਪਰ ਉਸਨੇ ਜਾਣ ਤੋਂ ਇਨਕਾਰ ਕਰ ਦਿੱਤਾ। ਇਕ ਪੁਲੀਸ ਵਾਲਾ ਥਾਣੇ 'ਚੋਂ ਹੋਰ ਸਿਪਾਹੀ ਲੈਣ ਲਈ ਚਲਾ ਗਿਆ ਪਰ ਦੂਸਰਾ ਬਾਹਰ ਖੜਾ ਰਿਹਾ। ਬਾਹਰ ਖੜੇ ਪੁਲੀਸ ਵਾਲੇ ਨੂੰ ਅੰਦਰ ਬੁਲਾ ਕੇ ਚਾਹ ਪਿਆਉਣ ਦੇ ਬਹਾਨੇ ਕਮਰੇ ਵਿਚ ਬੰਦ ਕਰ ਦਿੱਤਾ ਗਿਆ ਤੇ ਆਪ ਉਹ ਛੇ ਲੱਖ ਰੁਪਏ ਤੇ ਹਥਿਆਰ ਲੈ ਕੇ ਪੂਨੇ ਚਲੇ ਗਏ।

---

2. *ਉਹੀ, ਪੰਨਾ 109*

6 ਮਈ 1986 ਈ: ਨੂੰ ਦਲਜੀਤ ਸਿੰਘ ਬਿੱਟੂ ਨੇ ਸੰਜੀਵ ਕੁਮਾਰ ਗੁਪਤਾ ਦੇ ਨਾਂ ਹੇਠ ਇੰਡੋਸਜ਼ੂਕੀ ਮੋਟਰ ਸਾਈਕਲ ਖਰੀਦ ਲਿਆ।

4 ਜੂਨ 1986 ਈ: ਨੂੰ ਸੁਖਦੇਵ ਸਿੰਘ ਸੁੱਖਾ ਤੇ ਉਸਦੇ ਸਾਥੀਆਂ ਨੇ ਯੂਨੀਅਨ ਬੈਂਕ ਆਫ ਇੰਡੀਆ ਦੀ ਗਨੇਸ਼ ਖਿੰਡ ਬਰਾਂਚ ਲੁੱਟਣ ਦੀ ਕੋਸ਼ਿਸ਼ ਕੀਤੀ ਤੇ ਦੌੜਦੇ ਸਮੇਂ ਇਕ ਸੇਵਾਦਾਰ ਨੂੰ ਗੋਲੀ ਮਾਰ ਦਿੱਤੀ।

29 ਜੂਨ, 1986 ਈ: ਨੂੰ ਸੁਖਮਿੰਦਰ ਸਿੰਘ ਸੁੱਖੀ, ਤੇ ਬਲਜਿੰਦਰ ਸਿੰਘ ਰਾਜੂ ਪੂਨੇ ਆਏ। 30 ਜੂਨ 1986 ਈ: ਨੂੰ ਸੁੱਖੀ ਤੇ ਜਸਵਿੰਦਰ ਕੌਰ ਅਮਰੀਕਾ ਚਲੇ ਗਏ। ਉਹਨਾਂ ਨੇ ਪ੍ਰਕਾਸ਼ ਰਾਏ ਅਤੇ ਸਵਿਤ੍ਰੀ ਸ਼ਰਮਾ ਦੇ ਨਾਂ ਹੇਠ ਸਫਰ ਕੀਤਾ। ਸੁਖਦੇਵ ਸਿੰਘ ਸੁੱਖਾ, ਹਰਜਿੰਦਰ ਸਿੰਘ ਜਿੰਦਾ ਕੋਲ ਪੰਜਾਬ ਚਲਾ ਗਿਆ। ਫਿਰ ਪੰਜਾਬ ਤੋਂ 3 ਅਗਸਤ ਨੂੰ ਸੁਖਦੇਵ ਸਿੰਘ ਸੁੱਖਾ ਪ੍ਰਦੀਪ ਕੁਮਾਰ ਦੇ ਨਾਮ ਹੇਠ, ਨਿਰਮਲ ਸਿੰਘ ਨਿੰਮਾ ਸੰਦੀਪ ਕੁਮਾਰ ਦੇ ਨਾਮ ਹੇਠ ਅਤੇ ਹਰਜਿੰਦਰ ਸਿੰਘ ਜਿੰਦਾ ਰਵੀ ਕੁਮਾਰ ਗੁਪਤਾ ਦੇ ਨਾਮ ਹੇਠ ਮੱਧ ਪ੍ਰਦੇਸ਼ ਦੇ ਸ਼ਹਿਰ ਦੁਰਗ ਵਿਚ ਅਵਤਾਰ ਸਿੰਘ ਰੰਧਾਵਾ ਦੇ ਘਰ ਪਹੁੰਚੇ।

6 ਅਗਸਤ ਨੂੰ ਸੁਖਦੇਵ ਸਿੰਘ ਸੁੱਖਾ ਤੇ ਹਰਜਿੰਦਰ ਸਿੰਘ ਜਿੰਦਾ ਨਿਰਮਲ ਸਿੰਘ ਨਿੰਮਾ ਨੂੰ ਦੁਰਗ ਛੱਡ ਕੇ ਬੰਬਈ ਆ ਗਏ। ਬੰਬਈ ਤੋਂ ਉਹ 7 ਅਗਸਤ ਨੂੰ ਪੂਨੇ ਪਹੁੰਚ ਗਏ। 9 ਅਗਸਤ 1986 ਨੂੰ ਉਹ ਜਨਰਲ ਵੈਦਯਾ ਦੇ ਘਰ ਨੇੜੇ ਕੋਰੇਗਾਓਂ ਪਾਰਕ ਵਿਚ ਘੁੰਮਦੇ ਰਹੇ।

10 ਅਗਸਤ 1986 ਨੂੰ 11 ਵਜੇ ਦੇ ਕਰੀਬ ਉਹ ਉਸਦੇ ਘਰ ਪਹੁੰਚੇ। ਘਰ ਅੱਗੇ ਕਈ ਚੱਕਰ ਲਗਾਏ ਪਰ ਜਨਰਲ ਵੈਦਯਾ ਨਜ਼ਰ ਨਾ ਆਇਆ। ਫਿਰ ਛਤਰੀ ਲਈ ਉਸਦੀ ਪਤਨੀ ਭਾਨੂੰ ਮਤੀ ਵੈਦਯਾ ਤੇ ਗਾਰਡ ਬਾਹਰ ਨਿਕਲੇ। ਵੈਦਯਾ ਵੀ ਬਾਹਰ ਆਇਆ ਤੇ ਸਭ ਕਾਰ ਵਿਚ ਬੈਠ ਕੇ ਬਾਹਰ ਬਾਜ਼ਾਰ ਨੂੰ ਚਲੇ ਗਏ। ਖਾੜਕੂਆਂ ਨੇ ਵੀ ਮੋਟਰ ਸਾਈਕਲ ਮਗਰ ਲਾ ਲਿਆ।

ਬਾਜ਼ਾਰ ਵਿਚ ਜਾ ਕੇ ਉਸਨੇ ਕਾਰ ਰੋਕ ਦਿੱਤੀ ਜਿਸਨੂੰ ਉਹ ਖੁਦ ਚਲਾ ਰਿਹਾ ਸੀ। ਤੇ ਖਾੜਕੂਆਂ ਨੇ ਮੋਟਰ ਸਾਈਕਲ ਇਕ ਪਾਸੇ ਖੜਾ ਕਰ ਦਿੱਤਾ। ਜਨਰਲ ਵੈਦਯਾ ਤੇ ਉਸਦੇ ਨਾਲ ਉਸਦੀ ਪਤਨੀ ਤੇ ਅੰਗ ਰੱਖਿਅਕ ਦੁਕਾਨ ਵਿਚ ਖਰੀਦਦਾਰੀ ਕਰਨ ਚਲੇ ਗਏ ਪਰ ਛੇਤੀ ਹੀ ਬਾਹਰ ਆ ਗਏ। ਉਹਨਾਂ ਕਾਰ ਤੋਰ ਲਈ। ਅੱਗੇ ਜਾ ਕੇ ਸਬਜ਼ੀ ਖਰੀਦੀ ਤੇ ਘਰ ਨੂੰ ਚਲ ਪਏ।

ਉਸ ਸਮੇਂ ਹਰਜਿੰਦਰ ਸਿੰਘ ਜਿੰਦਾ ਨੇ ਕਿਹਾ ਕਿ ਅੱਜ ਆਪਾਂ ਇਸਨੂੰ ਘਰ ਵਾਪਸ ਨਹੀਂ ਜਾਣ ਦੇਣਾ। ਉਹ ਮੋਟਰ ਸਾਈਕਲ ਚਲਾ ਰਿਹਾ ਸੀ। ਜਦੋਂ ਉਸਨੇ ਮੋਟਰ ਸਾਈਕਲ ਕਾਰ ਦੇ ਬਰਾਬਰ ਕੀਤਾ ਤਾਂ ਸੁਖਦੇਵ ਸਿੰਘ ਸੁੱਖਾ ਨੇ ਗੋਲੀਆਂ ਚਲਾ ਦਿੱਤੀਆਂ। ਉਸਦੇ ਗੋਲੀਆਂ ਲੱਗੀਆਂ, ਮੂੰਹ ਸਟੇਰਿੰਗ ਦੇ ਵੱਜਾ। ਮੂੰਹ ਤੇ ਨੱਕ ਵਿਚੋਂ ਵੀ ਖੂਨ ਵਹਿ ਤੁਰਿਆ। ਜਦੋਂ ਖਾੜਕੂਆਂ ਦੀ ਤਸੱਲੀ ਹੋ ਗਈ ਤਾਂ ਉਹਨਾਂ ਨੇ ਜੈਕਾਰਾ ਗਜਾ ਦਿੱਤਾ।

ਸੁਖਦੇਵ ਸਿੰਘ ਸੁੱਖਾ ਤੇ ਹਰਜਿੰਦਰ ਸਿੰਘ ਜਿੰਦਾ ਉਸ ਘਰ ਚਲੈ ਗਏ ਜਿਹੜਾ ਉਹਨਾਂ ਲਿਆ ਸੀ। ਉਥੋਂ ਉਹ ਕਪੜੇ ਬਦਲ ਕੇ ਵੱਖ-ਵੱਖ ਬੱਸਾਂ ਰਾਹੀਂ ਬੰਬਈ ਚਲੇ ਗਏ ਤੇ ਉਥੋਂ ਫਿਰ ਰੇਲ-ਗੱਡੀ ਰਾਹੀਂ ਦੁਰਗ ਚਲੇ ਗਏ।

ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਸੁਖਦੇਵ ਸਿੰਘ ਸੁੱਖਾ ਦੇ ਮਨ ਵਿਚ ਜਨਰਲ ਏ. ਐਸ. ਵੈਦਯਾ ਨੂੰ ਮਾਰਨ ਪਿੱਛੇ ਉਸ ਬਦਲੇ ਦੀ ਭਾਵਨਾ ਦੀ ਚਿਣਗ ਸੀ ਜੋ ਵੈਦਯਾ ਵਲੋਂ ਸ੍ਰੀ ਦਰਬਾਰ ਸਾਹਿਬ ਉਪਰ ਹਮਲੇ ਕਾਰਨ ਸਿੱਖ ਮਨਾਂ ਵਿਚ ਪ੍ਰਚੰਡ ਹੋ ਗਈ ਸੀ। ਖੁਸ਼ਵੰਤ ਸਿੰਘ ਠੀਕ ਹੀ ਲਿਖਦਾ ਹੈ, "ਜੋ ਵੀ ਸਿੱਖਾਂ ਬਾਰੇ ਥੋੜਾ ਬਹੁਤ ਜਾਣਦਾ ਹੈ, ਉਸਨੂੰ ਇਹ ਵੀ ਪਤਾ ਹੋਣਾ ਚਾਹੀਦਾ ਸੀ ਕਿ ਸ੍ਰੀ ਹਰਿਮੰਦਰ ਸਾਹਿਬ ਦੀ ਬੇਹੁਮਰਤੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਬੇਅਦਬੀ ਦਾ ਬਦਲਾ ਲੈਣ ਦੀ ਚਸਕ ਸਦਾ ਉਨ੍ਹਾਂ ਦੇ ਮਨਾਂ ਵਿਚੋਂ ਉਦੋਂ ਤਕ ਖਤਮ ਨਹੀਂ ਹੋ ਸਕਦੀ ਜਦ ਤਕ ਗੁਨਾਹੀ ਮੁਆਫੀ ਨਾ ਮੰਗ ਲਵੇ। ਸਿੱਖ ਮਨਾਂ ਵਿਚ ਬਦਲੇ ਤੇ ਸ਼ਹਾਦਤ ਦੀ ਭਾਵਨਾ ਡੂੰਘੀ ਬੈਠੀ ਹੋਈ ਹੈ। ਬਹੁਤ ਸਾਰਿਆਂ ਨੇ ਇਹ ਪ੍ਰਣ ਲਿਆ ਸੀ ਕਿ ਜਾਂ ਤਾਂ ਉਹ ਬੇਹੁਰਮਤੀ ਦੇ ਜ਼ਿੰਮੇਵਾਰ ਲੋਕਾਂ ਨੂੰ ਸੋਧ ਦੇਣਗੇ ਜਾਂ ਸ਼ਹਾਦਤ ਦਾ ਜਾਮ ਪੀ ਜਾਣਗੇ। ਉਹਨਾਂ ਦੇ ਨਿਸ਼ਾਨੇ ਤੇ ਰਾਸ਼ਟਰਪਤੀ ਜ਼ੈਲ ਸਿੰਘ, ਪ੍ਰਧਾਨ ਮੰਤਰੀ ਸ੍ਰੀ ਮਤੀ ਇੰਦਰਾ ਗਾਂਧੀ ਤੇ ਉਹਦਾ ਪਰਿਵਾਰ ਤੇ ਜਨਰਲ ਏ. ਐਸ. ਵੈਦਯਾ ਤੇ ਉਹ ਅਫਸਰ ਸਨ ਜਿਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ ਉਪਰ ਹਮਲੇ ਵਿਚ ਹਿੱਸਾ ਲਿਆ।[5]

ਜਨਰਲ ਏ. ਐਸ. ਵੈਦਯਾ ਦੇ ਕਤਲ ਬਾਰੇ 'ਇੰਡੀਆ ਟੂਡੇ' ਨੇ ਇਸ ਤਰ੍ਹਾਂ ਖਬਰ ਛਾਪੀ : "ਜਨਰਲ ਵੈਦਯਾ ਨੂੰ 10 ਅਗਸਤ 1986 ਈ: ਨੂੰ ਚਾਰ ਬੰਦੂਕਧਾਰੀਆਂ ਨੇ ਪੂਨੇ ਵਿਚ ਖਤਮ ਕਰ ਦਿੱਤਾ। ਖਾਲਸਾ ਕਮਾਂਡੋ ਫੋਰਸ ਦੇ ਚਾਰ ਵਿਅਕਤੀਆਂ ਨੇ ਉਸਨੂੰ ਮਾਰਨ ਦੀ ਜ਼ਿੰਮੇਵਾਰੀ ਲਈ। ਜਰਨੈਲ ਨੂੰ ਪਹਿਲਾਂ ਕਈ ਧਮਕੀਆਂ ਮਿਲ ਚੁੱਕੀਆਂ ਸਨ। ਪ੍ਰੰਤੂ ਉਹ ਕਿਹਾ ਕਰਦਾ ਸੀ, "ਜਿਹੜੀ ਗੋਲੀ ਮੇਰੀ ਲੱਗੇਗੀ ਉਸ ਉਪਰ ਮੇਰਾ ਨਾਮ ਲਿਖਿਆ ਹੋਵੇਗਾ।"[6]

ਸ਼ਾਇਦ ਇਹ ਲਾਪਰਵਾਹੀ, ਤੇ ਹੰਕਾਰ ਕਰਕੇ ਹੀ ਅੰਗ-ਰੱਖਿਅਕਾਂ ਦੇ ਹੁੰਦਿਆਂ ਹੋਇਆਂ ਉਸਨੂੰ ਆਪਣੀ ਜਾਨ ਤੋਂ ਹੱਥ ਧੋਣੇ ਪਏ।

ਵੈਦਯਾ ਨੂੰ ਮਾਰਨ ਪਿੱਛੋਂ ਉਹ ਆਪਣੇ ਘਰ ਚਲੇ ਗਏ, ਕਪੜੇ ਬਦਲੇ ਤੇ ਉਥੋਂ ਬੰਬਈ ਵੱਖ-ਵੱਖ ਬੱਸਾਂ ਰਾਹੀਂ ਚਲੇ ਗਏ। ਉਥੋਂ ਦੁਰਗ ਅਤੇ ਫਿਰ ਕਲਕੱਤਾ ਪਹੁੰਚ ਗਏ। 7 ਸਤੰਬਰ 1986 ਈ: ਨੂੰ ਜਦੋਂ ਸੁਖਦੇਵ ਸਿੰਘ ਪੂਨੇ ਹਥਿਆਰ ਲੈਣ ਗਿਆ ਤਾਂ ਉਹਦੇ ਮੋਟਰ ਸਾਇਕਲ ਦੀ ਟਰੱਕ ਨਾਲ ਟੱਕਰ ਹੋ ਗਈ, ਉਹ ਜ਼ਖ਼ਮੀ ਹੋ ਗਿਆ ਤੇ ਫੜਿਆ ਗਿਆ।

---

*4. ਉਹੀ, 9 : 15 (ਵੈਦਯਾ ਦੇ ਕਤਲ ਦੀ ਕਹਾਣੀ ਸੁਖਦੇਵ ਸਿੰਘ ਸੁੱਖਾ ਦੀ ਜ਼ਬਾਨੀ)*

*5. ਖੁਸਵੰਤ ਸਿੰਘ, ਏ ਹਿਸਟਰੀ ਆਫ ਸਿੱਖਸ, ਪੰਨਾ 379*

*6. ਇੰਡੀਆ ਟੂਡੇ, ਅਗਸਤ 31, 1986, ਪੰਨਾ 26*

ਹਰਜਿੰਦਰ ਸਿੰਘ ਜਿੰਦਾ 14 ਜਨਵਰੀ 1988 ਈ: ਨੂੰ ਦਿੱਲੀ ਵਿਚ ਫੜਿਆ ਗਿਆ। ਹਰਜਿੰਦਰ ਸਿੰਘ ਦੀਆਂ ਲੱਤਾਂ ਵਿਚ ਗੋਲੀਆਂ ਮਾਰ ਕੇ ਦੋਵੇਂ ਲੱਤਾਂ ਤੋੜ ਦਿੱਤੀਆਂ ਗਈਆਂ। 4½ ਮਹੀਨੇ ਪੁਲੀਸ ਹਿਰਾਸਤ ਵਿਚ ਰੱਖਕੇ ਭਾਰੀ ਤਸ਼ੱਦਦ ਕੀਤਾ ਗਿਆ। ਉਸਤੋਂ ਬਾਅਦ ਉਸਨੂੰ ਪੂਨੇ ਲਿਜਾਇਆ ਗਿਆ। ਦਸ ਦਿਨਾਂ ਪਿਛੋਂ ਨਾਸਿਕ ਭੇਜ ਦਿੱਤਾ ਗਿਆ ਤੇ ਛੇ ਮਹੀਨੇ ਉਥੇ ਰੱਖਕੇ ਫਿਰ ਪੂਨੇ ਲੈ ਆਏ।

2 ਸਤੰਬਰ 1988 ਈ: ਨੂੰ ਉਸਦੇ ਸਾਥੀਆਂ (ਭਾਈ ਸੁਖਦੇਵ ਸਿੰਘ ਸੁੱਖਾ, ਯਾਦਵਿੰਦਰ ਸਿੰਘ, ਅਵਤਾਰ ਸਿੰਘ ਰੰਧਾਵਾ, ਭਗੌੜੇ ਦੋਸ਼ੀ ਅਵਤਾਰ ਸਿੰਘ ਤੇ ਜਸਵਿੰਦਰ ਕੌਰ) ਤੇ ਹਰਜਿੰਦਰ ਸਿੰਘ ਜਿੰਦਾ ਵਿਰੁੱਧ ਦੋਸ਼ ਤਿਆਰ ਕੀਤੇ ਗਏ। 3 ਨਵੰਬਰ 1988 ਈ: ਨੂੰ ਵੈਦਯਾ ਕਤਲ ਕੇਸ ਦੀ ਸੁਣਵਾਈ ਆਰੰਭ ਹੋਈ।

17 ਮਈ ਨੂੰ ਵਿਸ਼ੇਸ਼ ਅਦਾਲਤ ਦੇ ਜੱਜ ਵੀ. ਐਲ. ਰੂਈਕਾਰ ਨੇ ਰੰਧਾਵਾ ਤੇ ਪੀਰਜ਼ਾਦਾ ਨੂੰ ਤੇ 21 ਅਕਤੂਬਰ ਨੂੰ ਭਾਈ ਨਿਰਮਲ ਸਿੰਘ ਨਿੰਮਾ ਨੂੰ ਬਰੀ ਕਰ ਦਿੱਤਾ। ਭਾਈ ਹਰਜਿੰਦਰ ਸਿੰਘ ਤੇ ਭਾਈ ਸੁਖਦੇਵ ਸਿੰਘ ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ।

15 ਜੁਲਾਈ 1992 ਈ: ਨੂੰ ਹਾਈ ਕੋਰਟ ਵਲੋਂ ਤੇ 8 ਅਕਤੂਬਰ 1992 ਨੂੰ ਸੁਪਰੀਮ ਕੋਰਟ ਵਲੋਂ ਮੌਤ ਦੀ ਸਜ਼ਾ ਦੀ ਪੁਸ਼ਟੀ ਕੀਤੀ ਗਈ।

9 ਅਕਤੂਬਰ 1992 ਨੂੰ ਭਾਈ ਸੁੱਖਾ ਤੇ ਭਾਈ ਹਰਜਿੰਦਰ ਸਿੰਘ ਜਿੰਦਾ ਨੂੰ ਫਾਂਸੀ ਲਾ ਦਿੱਤਾ ਗਿਆ।

ਸ੍ਰੀ ਦਰਬਾਰ ਸਾਹਿਬ ਉਪਰ ਹਮਲੇ ਲਈ ਜ਼ੁੰਮੇਵਾਰ ਭਾਰਤ ਦੀ ਸੈਨਾ ਦੇ ਮੁੱਖ ਸੈਨਾਪਤੀ ਨੂੰ 9 ਅਗਸਤ 1986 ਈ: ਨੂੰ ਮਾਰਨ ਵਾਲੇ ਭਾਈ ਹਰਜਿੰਦਰ ਸਿੰਘ ਜਿੰਦਾ ਤੇ ਭਾਈ ਸੁਖਦੇਵ ਸਿੰਘ ਨੇ ਲਗਭਗ 6 ਸਾਲ ਪਿਛੋਂ ਫਾਂਸੀ ਦਾ ਰੱਸਾ ਚੁੰਮਕੇ ਸ਼ਹਾਦਤ ਦਿੱਤੀ। ਇਸ ਲੰਮੇ ਸਮੇਂ ਵਿਚ ਉਹਨਾਂ ਵਲੋਂ ਲਿਖੇ ਪੱਤਰਾਂ ਵਿਚ ਉਹਨਾਂ ਦੇ ਵਿਚਾਰਾਂ ਦੀ ਝਲਕ ਮਿਲਦੀ ਹੈ। ਉਹ ਆਮ ਕਾਤਲ ਨਹੀਂ ਸਗੋਂ ਉਚੇ ਇਰਾਦੇ ਵਾਲੇ ਤੇ ਸਹੀ ਵਿਚਾਰਾਂ ਵਾਲੇ ਇਨਸਾਨ ਸਨ। ਉਹਨਾਂ ਹਰ ਗਲਤ ਅੰਸਰ ਤੇ ਕਾਰਜ ਉਪਰ ਨਿਝੱਕ ਵਿਚਾਰ ਪ੍ਰਗਟਾਏ ਹਨ। ਉਹਨਾਂ ਦੇ ਖਤ ਪੜ੍ਹਕੇ ਸ਼ਹੀਦ ਭਗਤ ਸਿੰਘ ਵਲੋਂ ਲਿਖੇ ਗਏ ਪੱਤਰਾਂ ਦੀ ਯਾਦ ਤਾਜ਼ਾ ਹੋ ਜਾਂਦੀ ਹੈ। ਇਹਨਾਂ ਪੱਤਰਾਂ ਵਿਚੋਂ ਤੇ ਇਕਬਾਲੀਆ ਬਿਆਨ ਵਿਚੋਂ ਭਾਈ ਹਰਜਿੰਦਰ ਸਿੰਘ ਵਲੋਂ ਉਠਾਏ ਗਏ ਕਦਮ ਦੀ ਸਹੀ ਝਲਕ ਮਿਲਦੀ ਹੈ। 14.8.89 ਈ: ਨੂੰ ਸ੍ਰੀ ਮਾਨ ਜੱਜ ਵੀ. ਐਲ. ਰੂਈਕਾਰ ਦੀ ਅਦਾਲਤ ਵਿਚ ਦਿੱਤੇ ਬਿਆਨ 'ਚ ਉਹ ਇਕਬਾਲ ਕਰਦਾ ਹੈ :

"ਮੈਂ ਹਰਜਿੰਦਰ ਸਿੰਘ 'ਜਿੰਦਾ' ਪੁੱਤਰ ਸ੍ਰ: ਗੁਲਜ਼ਾਰ ਸਿੰਘ 'ਗਦਲੀ' ਅੰਮ੍ਰਿਤਸਰ ਦੇ ਰਹਿਣ ਵਾਲਾ ਹਾਂ। 10-8-86 ਨੂੰ ਮੈਂ ਤੇ ਸੁਖਦੇਵ ਸਿੰਘ 'ਖਾਲਿਸਤਾਨੀ' ਪੁੱਤਰ ਸ੍ਰ: ਮਹਿੰਗਾ ਸਿੰਘ ਪਿੰਡ 16 ਐਫ. ਐਫ. ਕਰਨਪੁਰ (ਰਾਜਿਸਥਾਨ) ਨੇ ਜਨਰਲ ਅਰੁਨ ਕੁਮਾਰ ਵੈਦਿਆ ਨੂੰ ਮਾਰਿਆ ਸੀ। ਮੈਂ ਉਸ ਸਮੇਂ ਕਾਲੇ ਰੰਗ ਦੀ ਇੰਡੋ ਸਜ਼ੂਕੀ ਮੋਟਰ ਸਾਈਕਲ ਚਲਾ ਰਿਹਾ ਸੀ।

ਸੁਖਦੇਵ ਸਿੰਘ ਮੇਰੇ ਪਿੱਛੇ ਬੈਠਾ ਸੀ। ਸੁਖਦੇਵ ਸਿੰਘ ਨੇ ਵੈਦਿਆ ਨੂੰ ਗੋਲੀਆਂ ਮਾਰੀਆਂ। ਮੈਂ ਅਤੇ ਸੁਖਦੇਵ ਸਿੰਘ ਪਹਿਲਾਂ ਲੈਫਟੀਨੈਂਟ ਜਨਰਲ ਰਣਜੀਤ ਸਿੰਘ ਦਿਆਲ ਦੇ ਘਰ ਸਾਹਮਣੇ ਗਏ। ਉਸਨੂੰ ਵੀ ਸਾਡਾ ਮਾਰਨ ਦਾ ਇਰਾਦਾ ਸੀ। ਕਿਉਂਕਿ ਸ੍ਰੀ ਦਰਬਾਰ ਸਾਹਿਬ ਜੀ ਦੇ ਉਪਰ ਕੀਤੇ ਗਏ ਹਮਲੇ ਵਿਚ ਇਸਦਾ ਵੀ ਬਹੁਤ ਵੱਡਾ ਹੱਥ ਸੀ।"[7]

ਭਾਈ ਹਰਜਿੰਦਰ ਸਿੰਘ ਜਿੰਦਾ ਤੇ ਸੁਖਦੇਵ ਸਿੰਘ ਸੁੱਖਾ ਨੂੰ 21 ਅਕਤੂਬਰ 1989 ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ ਸੀ। 27-10-89 ਨੂੰ ਭਾਈ ਹਰਜਿੰਦਰ ਸਿੰਘ ਨੇ ਆਪਣੀ ਮਾਤਾ ਨੂੰ ਖਤ ਵਿਚ ਲਿਖਿਆ :

"ਤੁਹਾਡੇ ਪੁੱਤਰ ਜ਼ਿੰਦਗੀ ਦੇ ਅਸਲੀ ਇਮਤਿਹਾਨ ਵਿਚੋਂ ਪਾਸ ਹੋ ਗਏ ਹਨ। .......21-10-89 ਦਾ ਦਿਨ ਖਾਲਿਸਤਾਨ ਲਈ ਬਹੁਤ ਹੀ ਖੁਸ਼ੀ ਦਾ ਦਿਨ ਸੀ------ਫਿਰ ਜੱਜ ਨੇ ਮੈਨੂੰ ਬੁਲਾਇਆ ----ਫਿਰ ਜੱਜ ਨੇ ਮੈਨੂੰ ਕਿਹਾ ਕਿ ਤੈਨੂੰ 'ਜਨਰਲ ਵੈਦਿਆ' ਕੇਸ ਵਿਚ ਦੋਸ਼ੀ ਪਾਇਆ ਗਿਆ ਹੈ, ਸਜ਼ਾ ਬਾਰੇ ਕੁਝ ਕਹਿਣਾ ਹੈ। ਮੈਂ ਜੱਜ ਨੂੰ ਕਿਹਾ ਕਿ ਜਿਸ ਦਿਨ ਇਸ ਮਾਰਗ ਉਤੇ ਤੁਰਿਆ ਸੀ ਉਸ ਦਿਨ ਹੀ ਇਹ ਜ਼ਿੰਦਗੀ ਪੰਥ ਦੇ ਨਾਮ ਲਿਖ ਦਿੱਤੀ ਸੀ।----ਜੱਜ ਨੇ ਉਸ ਸਮੇਂ ਫੈਸਲਾ ਨਾ ਸੁਣਾਇਆ। ਫੈਸਲੇ ਦਾ ਸਮਾਂ ਇਕ ਘੰਟੇ ਬਾਅਦ ਇਕ ਵਜੇ ਦੇ ਦਿੱਤਾ। --- ਫਿਰ ਜੱਜ ਦੋ ਵੱਜ ਕੇ 5 ਮਿੰਟ ਉਤੇ ਕੋਰਟ ਵਿਚ ਆਇਆ ਅਤੇ ਫੈਸਲਾ ਪੜ੍ਹਨਾ ਸ਼ੁਰੂ ਕੀਤਾ। ਦੋ ਵੱਜ ਕੇ 17 ਮਿੰਟ ਉਤੇ ਵੀਰ ਸੁਖਦੇਵ ਸਿੰਘ ਨੂੰ ਕਟਹਿਰੇ ਵਿਚ ਬੁਲਾਇਆ ਅਤੇ ਫਾਂਸੀ ਦਾ ਇਨਾਮ ਦਿੱਤਾ। --- ਫਿਰ ਜੱਜ ਨੇ ਮੈਨੂੰ ਕਟਹਿਰੇ ਵਿਚ ਬੁਲਾਇਆ ਤੇ ਮੈਨੂੰ ਫਾਂਸੀ ਦਾ ਇਨਾਮ ਦੇ ਦਿੱਤਾ। ਮੈਂ ਵੀ ਵੀਰ ਦੀ ਤਰ੍ਹਾਂ ਜੈਕਾਰਾ ਛੱਡਕੇ ਖੁਸ਼ੀ ਦਾ ਇਜ਼ਹਾਰ ਕੀਤਾ ਤੇ ਖਾਲਿਸਤਾਨ ਤੇ ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਦੇ ਨਾਅਰੇ ਲਗਾਏ ਅਤੇ ਅਸੀਂ ਫਾਂਸੀ ਲਈ ਉਸਦਾ ਧੰਨਵਾਦ ਕੀਤਾ।..........ਬਾਕੀ ਮਾਤਾ ਜੀ, ਅਸੀਂ ਸੁਪਰੀਮ ਕੋਰਟ ਵਿਚ ਅਪੀਲ ਨਹੀਂ ਕਰਨੀ।[8]

4 ਮਈ 1990 ਈ: ਨੂੰ ਪੂਨਾ ਜੇਲ੍ਹ ਵਿਚ ਰਾਸ਼ਟਰਪਤੀ ਨੂੰ ਲਿਖੀ ਗਈ ਚਿੱਠੀ ਵਿਚ ਉਹਨਾਂ ਦੇ ਵਿਚਾਰਾਂ ਦੀ ਲਗਭਗ ਸਭ ਭਖਦਿਆਂ ਮਸਲਿਆਂ ਬਾਰੇ ਸਹੀ ਜਾਣਕਾਰੀ ਮਿਲਦੀ ਹੈ।

---- "ਖਾਲਸਾ ਪੰਥ ਦੀ ਸ਼ਕਤੀ ਨੂੰ ਮਿਟਾਉਣ ਦਾ ਯਤਨ ਕਰਨ ਵਾਲੀਆਂ ਤੁਹਾਡੀਆਂ ਫੌਜਾਂ ਦੇ ਜਨਰਲ ਵੈਦਿਆ ਦਾ ਖਾਤਮਾ ਵੀ ਸ਼ਹਾਦਤ ਵਲ ਜਾਂਦੇ ਸਾਡੇ ਇਨ੍ਹਾਂ ਬਿਖੜੇ ਪੈਂਡਿਆਂ ਦੌਰਾਨ ਵਾਪਰਿਆ ਇਕ ਅਜਿਹਾ 'ਸ਼ੁਭ-ਕਰਮ' ਸੀ ਜਿਸਨੇ ਇਸ ਇਤਿਹਾਸਕ ਸਚਾਈ ਨੂੰ ਇਕ ਵਾਰ ਮੁੜ ਸਾਖਿਆਤ ਕੀਤਾ ਹੈ ਕਿ ਖਾਲਸਾ ਪੰਥ ਦੀ ਆਜ਼ਾਦ ਵਾਤਾਵਰਣ ਵਿਚ ਸਾਹ ਲੈਣ ਦੀ ਰੀਝ ਗੈਰਤ ਤੇ ਅਣਖ ਨੂੰ ਮਲੀਆਮੇਟ ਨਹੀਂ ਕੀਤਾ ਜਾ ਸਕਦਾ।"[9]

---

*7. ਜੇਲ੍ਹ ਚਿੱਠੀਆਂ, ਪੰਨਾ 26 (ਭਾਈ ਹਰਜਿੰਦਰ ਸਿੰਘ ਜਿੰਦੇ ਤੇ ਅਦਾਲਤੀ ਬਿਆਨ ਵਿਚੋਂ।*

*8. ਉਹੀ, ਪੰਨਾ 35-40 (ਭਾਈ ਜਿੰਦੇ ਦਾ ਆਪਣੇ ਮਾਤਾ ਨੂੰ ਲਿਖੇ ਖਤ ਵਿਚੋਂ।*

*9. ਉਹੀ, ਪੰਨਾ 41, ਰਾਸ਼ਟਰਪਤੀ ਨੂੰ ਲਿਖੀ ਚਿੱਠੀ ਵਿਚੋਂ*

ਉਹਨਾਂ ਅੱਗੇ ਲਿਖਿਆ ----"ਸਾਨੂੰ ਤਾਂ 'ਮਰਦ ਅਗੰਮੜੇ' ਦੇ ਵਰੋਸਾਏ ਪੰਥ ਦੇ ਅਦੁੱਤੀ ਜਰਨੈਲ ਸੰਤ ਜਰਨੈਲ ਸਿੰਘ ਜੀ ਖਾਲਸਾ ਨੂੰ ਪਿਆਰ ਭਰੀ ਛੂਹ ਅਤੇ ਸਾਥ ਦਾ ਸਬੱਬ ਹਾਸਲ ਹੁੰਦਾ ਹੈ। ਅਸੀਂ ਖੰਡੇ ਦੀ ਧਾਰ ਉਤੇ ਤੁਰਨ ਵਾਲੇ ਸਿੱਖ ਕੌਮ ਦੇ ਅਨਮੋਲ ਤੇ ਅਣਗਿਣਤ ਹੀਰਿਆਂ ਦੇ ਪੈਰਾਂ ਦੀ ਧੂੜ ਦਾ ਇਕ ਕਿਣਕਾ ਮਾਤਰ ਹਾਂ। ਕੌਮ ਦੇ ਲੇਖੇ ਜਿੰਦ ਲਾਉਣ ਦਾ ਸੁਭਾਗ ਵਿਰਲਿਆਂ ਵਿਚੋਂ ਕਿਸੇ ਵਿਰਲੇ ਨੂੰ ਨਸੀਬ ਹੁੰਦਾ ਹੈ---

ਸਾਡੇ ਉਤੇ ਇਹ ਦੋਸ਼ ਲਾਉਣਾ ਕਿਸੇ ਵੀ ਤਰ੍ਹਾਂ ਵਾਜਬ ਨਹੀਂ ਹੋਏਗਾ ਕਿ ਅਸੀਂ ਇਕ ਨਿਹੱਥੇ ਵਿਅਕਤੀ ਉਤੇ ਹਮਲਾ ਕਰਕੇ ਸੂਰਮਗਤੀ ਦਾ ਕੰਮ ਨਹੀਂ ਕੀਤਾ। ਅਸੀਂ ਇਹ ਯਾਦ ਕਰਾਉਣਾ ਚਾਹੁੰਦੇ ਹਾਂ ਕਿ ਤੁਸੀਂ ਆਪਣੇ ਬੇਪਨਾਹ ਵਸੀਲਿਆਂ ਦੀ ਨਜਾਇਜ਼ ਵਰਤੋਂ ਕਰਕੇ ਸਾਨੂੰ ਹਰ ਖੇਤਰ ਵਿਚ ਜ਼ਲੀਲ ਕਰਨ ਦਾ ਯਤਨ ਕੀਤਾ ਹੈ। ਅਸੀਂ ਹਰ ਖੇਤਰ ਵਿਚ ਨਿਹੱਥੇ ਕਰ ਦਿੱਤੇ ਗਏ ਹਾਂ। ਤੁਸੀਂ ਆਪਣੀ ਅੰਨ੍ਹੀ ਫੌਜੀ ਸ਼ਕਤੀ ਅਤੇ ਆਧੁਨਿਕ ਜ਼ਮਾਨੇ ਦੇ ਵਧੀਆ ਤੋਂ ਵਧੀਆ ਹਥਿਆਰਾਂ ਨਾਲ ਲੈਸ ਹੋ। ਇਸ ਲਈ ਅਸੀਂ ਖੁਲ੍ਹੇ ਮੈਦਾਨ ਦੇ ਵਿਚ ਲੜਨ ਦੇ ਯੋਗ ਨਹੀਂ ਰਹਿਣ ਦਿੱਤੇ ਗਏ। ਮੌਜੂਦਾ ਹਾਲਾਤ ਵਿਚ ਸਾਡੇ ਕੋਲ ਇਸ ਤੋਂ ਸਿਵਾ ਕੋਈ ਚਾਰਾ ਨਹੀਂ ਸੀ ਰਹਿ ਗਿਆ ਕਿ ਅਸੀਂ ਜ਼ਾਲਮਾਂ ਨੂੰ ਉਨ੍ਹਾਂ ਦੇ ਕੀਤੇ ਦੀ ਸਜ਼ਾ ਦਿਵਾਉਣ ਲਈ ਇਹੋ ਜਿਹੇ ਢੰਗ ਤਰੀਕੇ ਅਖਤਿਆਰ ਕਰੀਏ ਜਿਨ੍ਹਾਂ ਵਿੱਚੋਂ ਇਕ ਜਨਰਲ ਵੈਦਿਆ ਉਤੇ ਲਾਗੂ ਕੀਤਾ ਗਿਆ ਹੈ----- ਫਿਰ ਵੀ ਵੈਦਿਆ ਉਤੇ ਜਦੋਂ ਅਸੀਂ ਹਮਲਾ ਕੀਤਾ ਉਸ ਸਮੇਂ ਉਸਦੇ ਅੰਗ-ਰੱਖਿਅਕ ਉਸ ਨਾਲ ਸੀ ਅਤੇ ਉਹ ਖੁਦ ਵੀ ਹਥਿਆਰਾਂ ਨਾਲ ਲੈਸ ਸੀ। ਵੈਦਿਆ ਉਤੇ ਹਮਲਾ ਸਾਡੀ ਉਸੇ ਰਣਨੀਤੀ ਦਾ ਹਿੱਸਾ ਸੀ ਜੋ ਕਦੇ ਮਦਨ ਲਾਲ ਢੀਂਗਰਾ, ਸ਼ਹੀਦ ਭਗਤ ਸਿੰਘ, ਸ਼ਹੀਦ ਊਧਮ ਸਿੰਘ ਤੇ ਸ਼ਹੀਦ ਕਰਤਾਰ ਸਿੰਘ ਸਰਾਭਾ ਨੇ ਲਾਗੂ ਕੀਤੀ ਸੀ ਅਤੇ ਅੱਜ ਵੀ ਦੁਨੀਆਂ ਭਰ ਦੇ ਇਨਕਲਾਬੀ ਇਸਦੀ ਵਰਤੋਂ ਨੂੰ ਜਾਇਜ਼ ਠਹਿਰਾਉਂਦੇ ਹਨ।

ਅਸੀਂ ਤੁਹਾਡੇ ਰਾਹੀਂ ਇਹ ਪੈਗਾਮ ਵੀ ਦੇਣਾ ਚਾਹੁੰਦੇ ਹਾਂ ਕਿ ਸਾਡਾ ਹਿੰਦੁਸਤਾਨ ਦੇ ਮਹਾਨ ਲੋਕਾਂ, ਇਸਦੀ ਧਰਤੀ ਨਾਲ ਕੋਈ ਵੈਰ-ਵਿਰੋਧ ਜਾਂ ਦੁਸ਼ਮਣੀ ਨਹੀਂ। ਉਨ੍ਹਾਂ ਪ੍ਰਤੀ ਨਫਰਤ ਦੀ ਭਾਵਨਾ ਦੇ ਅਸੀਂ ਨੇੜੇ-ਤੇੜੇ ਵੀ ਨਹੀਂ ਹਾਂ।"[10]

ਇਸ ਚਿੱਠੀ ਵਿਚ ਅਗੇ ਜਾ ਕੇ ਉਹਨਾਂ ਨੇ ਜੁਝਾਰੂ ਕਹੇ ਜਾਂਦੇ ਲੋਕਾਂ ਨੂੰ ਸਹੀ ਰਾਹ ਤੋਂ ਭਟਕਣ ਤੋਂ ਰੋਕਦਿਆਂ ਗਲਤ ਕਦਮਾਂ ਦੀ ਨਿਖੇਧੀ ਵੀ ਕੀਤੀ ਹੈ। ਉਹਨਾਂ ਲਿਖਿਆ ਹੈ: "ਖਾਲਸਾ ਪੰਥ ਦੀਆਂ ਵਾਟਾਂ ਬਹੁਤ ਬਿਖਮ ਹਨ। ਇਹ ਪੈਂਡਾ ਖੰਨਿਓ ਤਿਖੀ ਵਾਲਹੁੰ ਨਿਕੀ' ਵਾਲਾ ਹੈ ਪਰ ਖਾਲਸਾ ਪੰਥ ਨੇ ਹਰ ਹੀਲੇ ਆਪਣੀ ਮਹਾਨ ਜੱਦੋ-ਜਹਿਦ ਦੇ ਮੌਲਿਕ ਤੇ ਸ਼ੁੱਧ ਸਰੂਪ ਨੂੰ ਕਮਾਈ ਰੱਖਣਾ ਹੈ। ---- ਭਿਆਨਕ ਤੋਂ ਭਿਆਨਕ ਵਹਿਸ਼ੀਆਣਾ ਹਾਲਤਾਂ ਵਿਚ ਵੀ ਖਾਲਸਾ ਪੰਥ ਨੇ ਆਪਣੇ ਜ਼ਬਤ, ਠਰ੍ਹੰਮਾ ਤੇ ਸਹਿਜ ਟੁੱਟਣ ਨਹੀਂ ਦੇਣਾ ਅਤੇ ਬੀਤੇ ਵਿਚ ਸੂਰਬੀਰ ਸਿੰਘਾਂ ਵਲੋਂ ਸ਼ਹੀਦੀਆਂ ਦੇ ਕੇ ਸਥਾਪਿਤ ਕੀਤੀਆਂ ਕਾਰਵਾਈਆਂ ਨੂੰ ਕਾਇਮ ਰੱਖਣਾ ਹੈ।

10. *ਉਹੀ, ਪੰਨਾ 43-45*

--- ਅਸੀਂ ਆਪਣੇ ਸੰਘਰਸ਼ ਦੌਰਾਨ ਕੁਝ ਇਹੋ ਜਿਹਾ ਕਰ ਬੈਠਦੇ ਹਾਂ ਜੋ ਇਖਲਾਕ ਪੱਖੋਂ ਅਸਾਧਾਰਨ ਤੇ ਪਵਿੱਤਰ ਨਹੀਂ ਹੁੰਦਾ। *ਅਸੀਂ ਦ੍ਰਿੜ੍ਹਤਾ ਨਾਲ ਖਾਲਿਸਤਾਨ ਦੀ ਮੰਜ਼ਿਲ ਉਤੇ ਪਹਿਰਾ ਤਾਂ ਦੇ ਰਹੇ ਹਾਂ, ਪਰ ਇਸ ਮੰਜ਼ਿਲ ਵੱਲ ਜਾਂਦੇ ਸਫਰ ਉਤੇ ਤੁਰਨ ਦੀ ਪੂਰੀ ਜਾਚ ਸਾਨੂੰ ਨਹੀਂ ਆਈ। ਸਾਡਾ ਆਪਣੇ ਸੰਘਰਸ਼ ਬਾਰੇ ਅਨੁਭਵ ਪੇਤਲਾ, ਸੱਤਹੀ ਤੇ ਓਪਰਾ ਹੈ।---- ਕਈ ਵਾਰ ਸਾਡੀ ਸ਼ਮਸ਼ੀਰ ਨੇ ਉਨ੍ਹਾਂ ਲੋਕਾਂ ਦੀਆਂ ਖੁਸ਼ੀਆਂ ਖੇੜੇ ਅਤੇ ਚਾਅ ਖੋਹੇ ਹਨ ਜਿਨ੍ਹਾਂ ਨੇ ਸਾਡੀ ਲਹਿਰ ਨੂੰ ਸਿੱਧੇ ਰੂਪ ਵਿਚ ਕੋਈ ਢਾਹ ਨਹੀਂ ਲਾਈ ਹੁੰਦੀ। ਇੰਜ ਜਾਪਦਾ ਹੈ, ਜਿਵੇਂ ਲੋਕਾਂ ਵਿਚ ਭੈਅ ਉਤਪੰਨ ਕਰ ਰਹੇ ਹਾਂ, ਜਦ ਕਿ ਸਾਡਾ ਨੌਵੇਂ ਪਾਤਿਸ਼ਾਹ ਨਾਲ 'ਨਾ ਭੈਅ ਦੇਣ ਅਤੇ ਨਾ ਭੈਅ ਮੰਨਣ ਦਾ ਇਕਰਾਰਨਾਮਾ ਹੈ।''*[11]

ਭਾਈ ਹਰਜਿੰਦਰ ਸਿੰਘ ਜਿੰਦਾ ਨੇ 9/10/92 ਈ: ਨੂੰ ਸ਼ਹਾਦਤ ਦਿੱਤੀ। ਉਹ ਆਖਰੀ ਪਲ ਤਕ ਚੜ੍ਹਦੀ ਕਲਾ ਵਿਚ ਰਿਹਾ। 5/10/92 ਈ: ਨੂੰ ਪੂਨਾ ਜੇਲ੍ਹ ਵਿਚੋਂ ਲਿਖੀ ਚਿੱਠੀ ਵਿਚ ਉਸ ਲਿਖਿਆ, ''ਅਸੀਂ ਚੜ੍ਹਦੀ ਕਲਾ ਵਿਚ ਹਾਂ।'' ਉਸ ਚਿੱਠੀ ਵਿਚ ਉਸਨੇ ਆਪਣੀਆਂ ਵਸਤੂਆਂ ਵੱਖ-ਵੱਖ ਸਨੇਹੀਆਂ ਨੂੰ ਦੇ ਦੇਣ ਬਾਰੇ ਵਿਸਥਾਰ ਨਾਲ ਲਿਖਿਆ। 6/10/92 ਈ: ਦੀ ਚਿੱਠੀ ਵਿਚ ਲਿਖਿਆ 'ਸਾਡੀ ਸ਼ਹੀਦੀ ਤੇ ਕਿਸੇ ਨੇ ਗ਼ਮ ਦੇ ਅੱਥਰੂ ਨਹੀਂ ਕੇਰਨੇ।' ਉਸਨੇ ਮਾਂ ਨੂੰ ਲਿਖਿਆ, ''ਮਾਤਾ ਜੀ ਮੈਂ ਜਦੋਂ ਤੁਹਾਡੇ ਬਾਰੇ ਸੋਚਦਾ ਹਾਂ ਤਾਂ ਬੜਾ ਫਖਰ ਮਹਿਸੂਸ ਕਰਦਾ ਹਾਂ ਕਿ ਮੈਨੂੰ ਰੱਬ ਵਰਗੀ ਮਾਂ ਮਿਲੀ ਜਿਨ੍ਹਾਂ ਦੀ ਸਿਖਿਆ ਸਦਕਾ ਅੱਜ ਮੈਂ ਆਪਣੀ ਮੰਜ਼ਿਲ ਉਤੇ ਪਹੁੰਚ ਗਿਆ ਹਾਂ।''[12]

ਨਿਰਸੰਦੇਹ ਭਾਈ ਹਰਜਿੰਦਰ ਸਿੰਘ ਤੇ ਸੁਖਦੇਵ ਸਿੰਘ ਦਾ ਕਾਰਨਾਮਾ ਤੇ ਚਿੱਠੀਆਂ ਵਿਚ ਪ੍ਰਗਟ ਕੀਤੇ ਵਿਚਾਰ ਸ਼ਹੀਦ ਭਗਤ ਸਿੰਘ ਦੇ ਵਿਚਾਰਾਂ ਨਾਲ ਮੇਲ ਖਾਂਦੇ ਹਨ। ਸ੍ਰ: ਭਗਤ ਸਿੰਘ ਨੇ ਲਾਲਾ ਲਾਜਪਤ ਰਾਏ ਦੀ ਮੌਤ ਦਾ ਬਦਲਾ ਇਕ ਅੰਗਰੇਜ਼ ਨੂੰ ਮਾਰਕੇ ਲਿਆ ਸੀ ਤੇ ਇਹਨਾਂ ਨੇ ਸ੍ਰੀ ਹਰਿਮੰਦਰ ਸਾਹਿਬ ਤੇ ਹਮਲਾ ਕਰਨ ਵਾਲੀ ਸੈਨਾ ਦੇ ਉਸ ਸਮੇਂ ਦੇ ਮੁਖੀ ਨੂੰ ਆਪਣੇ ਰੋਹ ਦਾ ਨਿਸ਼ਾਨਾ ਬਣਾ ਕੇ ਬਦਲਾ ਲਿਆ ਤੇ ਭਾਈ ਮਹਿਤਾਬ ਸਿੰਘ ਤੇ ਸੁਖਾ ਸਿੰਘ ਨੇ ਮੱਸਾ ਰੰਘੜ ਨੂੰ ਮੌਤ ਦੇ ਘਾਟ ਉਤਾਰਨ ਦੀ ਮਹਾਨ ਘਟਨਾ ਨੂੰ ਮੁੜ ਸੁਰਜੀਤ ਕੀਤਾ। ਆਪਣੇ ਵਿਚਾਰਾਂ ਕਾਰਨ ਉਹ ਭਗਤ ਸਿੰਘ ਵਾਂਗ ਵਿਵੇਕ-ਪੂਰਨ ਤੇ ਸੰਤੁਲਤ ਰਹੇ ਅਤੇ ਜੁਝਾਰੂਆਂ ਦੇ ਗਲਤ ਕਦਮਾਂ ਦੇ ਵਿਰੋਧ ਵਿਚ ਵੀ ਉਹਨਾਂ ਕੋਈ ਸੰਕੋਚ ਨਹੀਂ ਕੀਤਾ। ਉਹਨਾਂ ਦੀ ਸ਼ਹਾਦਤ ਉਦੇਸ਼ ਅਨੁਸਾਰ ਤੇ ਨਿਰਸੁਆਰਥ ਸੀ। ਉਹ ਉੱਜਲੀ ਸੋਚ ਤੇ ਰੌਸ਼ਨ ਬੁੱਧ ਦੇ ਸੁਆਮੀ ਸਨ। ਉਹਨਾਂ ਦੀ ਸ਼ਹਾਦਤ ਨੂੰ ਧੁੰਦਲੀ ਐਨਕ ਨਾਲ ਵੇਖਣਾ ਅਨਿਆਂ ਤੇ ਬੇਇਨਸਾਫੀ ਹੋਵੇਗੀ।



*11. ਉਹੀ, ਪੰਨਾ 50-51*

*12. ਉਹੀ, ਪੰਨਾ 85, 86 (6-10-92 ਨੂੰ ਲਿਖੀ ਚਿੱਠੀ 'ਚੋਂ)*

# ਸ਼ਹੀਦ ਭਾਈ ਸੁਖਦੇਵ ਸਿੰਘ ਸੁੱਖਾ

ਭਾਰਤੀ ਥਲ ਸੈਨਾ ਦੇ ਰਹਿ ਚੁਕੇ ਮੁਖੀ ਤੇ ਸ੍ਰੀ ਦਰਬਾਰ ਸਾਹਿਬ ਉਪਰ ਹਮਲਾ ਕਰਨ ਵਿਚ ਭਾਰਤ ਦੀ ਉਸ ਸਮੇਂ ਦੀ ਪ੍ਰਧਾਨ ਮੰਤਰੀ ਦੇ ਹੁਕਮ ਨੂੰ ਅਮਲੀਜਾਮਾ ਪਹਿਨਾਉਣ ਵਾਲੇ ਜਨਰਲ ਏ. ਐਸ. ਵੈਦਿਆ ਨੂੰ ਕਤਲ ਕਰਨ ਵਿਚ ਭਾਈ ਸੁਖਦੇਵ ਸਿੰਘ ਸੁੱਖਾ ਦੀ ਮੁੱਖ ਭੂਮਿਕਾ ਹੈ।

ਜੋ ਕਾਰਜ ਸ੍ਰੀ ਦਰਬਾਰ ਸਾਹਿਬ ਦੀ ਬੇਹੁਰਮਤੀ ਦਾ ਬਦਲਾ ਲੈਣ ਲਈ ਭਾਈ ਬੇਅੰਤ ਸਿੰਘ ਤੇ ਸਤਵੰਤ ਸਿੰਘ ਨੇ 31 ਅਕਤੂਬਰ, 1984 ਨੂੰ ਉਸ ਸਮੇਂ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਕਤਲ ਕਰਕੇ ਪੂਰਾ ਕੀਤਾ, ਉਹੋ ਕਾਰਜ ਭਾਈ ਸੁਖਦੇਵ ਸਿੰਘ ਸੁੱਖਾ ਤੇ ਉਹਦੇ ਸਾਥੀ ਹਰਜਿੰਦਰ ਸਿੰਘ ਜਿੰਦਾ ਨੇ 10 ਅਗਸਤ 1986 ਈ: ਨੂੰ ਪੂਨੇ ਵਿਚ ਬਾਜ਼ਾਰੋਂ ਖਰੀਦਦਾਰੀ ਕਰਕੇ ਵਾਪਸ ਪਰਤ ਰਹੇ ਜਨਰਲ ਵੈਦਿਆ ਨੂੰ ਆਪਣੀਆਂ ਗੋਲੀਆਂ ਦਾ ਨਿਸ਼ਾਨਾ ਬਣਾ ਕੇ ਮਨ ਵਿਚ ਇੰਤਕਾਮ ਦੀ ਅੱਗ ਨੂੰ ਠੰਡਿਆਂ ਕਰਕੇ ਪੂਰਾ ਕੀਤਾ।

ਭਾਈ ਸੁਖਦੇਵ ਸਿੰਘ ਦਾ ਜਨਮ ਰਾਜਸਥਾਨ ਪ੍ਰਾਂਤ ਵਿਚ ਚੱਕ ਨੰ: 11 ਤਹਿਸੀਲ ਕਰਨਪੁਰ ਜ਼ਿਲਾ ਗੰਗਾ ਨਗਰ ਵਿਚ ਮਾਤਾ ਸੁਰਜੀਤ ਕੌਰ ਤੇ ਪਿਤਾ ਮਹਿੰਗਾ ਸਿੰਘ ਦੇ ਘਰ ਹੋਇਆ। ਮਾਤਾ ਪਿਤਾ ਦੋਵੇਂ ਪੂਰਨ ਗੁਰਸਿੱਖ ਰਹਿਤ ਦੇ ਧਾਰਨੀ ਤੇ ਨਿੱਤਨੇਮੀ ਸਨ। ਭਾਈ ਸੁਖਦੇਵ ਸਿੰਘ ਨੂੰ ਸਿੱਖੀ ਸਿਦਕ ਦੀ ਦਾਤ ਵਿਰਸੇ ਵਿਚ ਮਿਲੀ ਹੋਈ ਸੀ। ਸਕੂਲ ਦੀ ਪੜ੍ਹਾਈ ਦੇ ਨਾਲ ਨਾਲ ਉਹਦੀ ਰੁਚੀ ਧਾਰਮਿਕ ਵਿਦਿਆ ਤੇ ਗੁਰਬਾਣੀ ਵਿਚ ਵੀ ਕਾਫੀ ਜ਼ਿਆਦਾ ਸੀ।

ਉਸਨੇ ਮੁੱਢਲੀ ਵਿਦਿਆ ਚੱਕ ਨੰਬਰ 13 ਤੋਂ ਪ੍ਰਾਪਤ ਕੀਤੀ। ਦਸਵੀਂ ਕਰਨਪੁਰ ਤੋਂ ਅਤੇ ਬੀ. ਏ. ਗਿਆਨ ਜੋਤੀ ਕਾਲਜ ਤੋਂ ਪਾਸ ਕੀਤੀ। ਉਹ ਐਮ. ਏ. ਅੰਗਰੇਜ਼ੀ ਵਿਚ ਪੜ੍ਹ ਰਹੇ ਸਨ ਜਦੋਂ 1984 ਵਿਚ ਜੂਨ ਦੇ ਮਹੀਨੇ ਸ੍ਰੀ ਹਰਿਮੰਦਰ ਸਾਹਿਬ ਉਪਰ ਹਮਲਾ ਹੋਇਆ। ਇਸ ਹਮਲੇ ਨਾਲ ਭਾਰਤ ਸਰਕਾਰ ਵਿਰੁੱਧ ਸਿੱਖ ਹਿਰਦੇ ਵਿਚ ਰੋਸ ਤੇ ਵਿਰੋਧ ਦੇ ਭਾਂਬੜ ਬਲ ਉਠੇ। ਅਜਿਹੇ ਸਮੇਂ ਹੀ ਭਾਈ ਸੁਖਦੇਵ ਸਿੰਘ ਸੁੱਖਾ ਘਰੋਂ ਬੇਘਰ ਹੋ ਕੇ ਸਿੱਖੀ ਅਣਖ ਦੀ ਰਾਖੀ ਲਈ ਨਿਕਲ ਤੁਰਿਆ।[1]

ਉਹ ਆਪਣੇ ਮਿੱਤਰ ਬਲਜਿੰਦਰ ਸਿੰਘ ਰਾਜੂ ਤੇ ਉਸਦੀ ਭੂਆ ਦੇ ਪੁੱਤ ਹਰਜਿੰਦਰ ਸਿੰਘ ਜਿੰਦਾ ਨਾਲ ਮਿਲਕੇ ਆਪਣੇ ਨਿਸ਼ਾਨੇ ਦੀ ਪੂਰਤੀ ਲਈ ਕਾਰਜਸ਼ੀਲ ਹੋ ਗਏ। ਉਸ ਸਮੇਂ

1. *ਜੇਲ੍ਹ ਚਿੱਠੀਆਂ, ਪੰਨਾ 109*

ਪੰਜਾਬ ਵਿਚ ਭਾਈ ਲਾਭ ਸਿੰਘ ਪੰਜਵੜ, ਭਾਈ ਜਰਨੈਲ ਸਿੰਘ ਹਲਵਾਰਾ ਤੇ ਮਥਰਾ ਸਿੰਘ ਚੌੜੇ ਮਧਰੇ ਤੇ ਭਾਈ ਚਰਨਜੀਤ ਸਿੰਘ ਚੰਨੀ ਲੁਧਿਆਣਾ, ਪੰਜਾਬ ਵਿਚ ਬਹੁਤ ਸਰਗਰਮ ਸਨ। 1984 ਵਿਚ ਦਿੱਲੀ ਦੇ ਦੰਗਿਆਂ ਪਿੱਛੋਂ ਇਹਨਾਂ ਨੇ ਭਾਈ ਹਰਜਿੰਦਰ ਸਿੰਘ ਜ਼ਿੰਦਾ ਨੂੰ ਨਾਲ ਲੈ ਕੇ ਦਿੱਲੀ ਨੂੰ ਆਪਣੀ ਸਰਗਰਮੀ ਦਾ ਕੇਂਦਰ ਬਣਾਇਆ। ਦਿੱਲੀ ਵਿਚ ਭਾਈ ਸੁਖਦੇਵ ਸਿੰਘ ਸੁੱਖਾ ਤੇ ਉਸਦੇ ਸਾਥੀਆਂ ਦੇ ਨਾਮ ਦੀ ਬੜੀ ਦਹਿਸ਼ਤ ਸੀ। ਇਕ ਵਾਰੀ ਭਾਈ ਹਰਜਿੰਦਰ ਸਿੰਘ ਜਿੰਦਾ ਦਿੱਲੀ ਪੁਲੀਸ ਦੇ ਕਾਬੂ ਆ ਗਏ ਤੇ ਉਥੋਂ ਉਹ ਅਹਿਮਦਾਬਾਦ ਜੇਲ੍ਹ ਵਿਚ ਭੇਜ ਦਿੱਤੇ ਗਏ। ਉਥੋਂ ਜਦੋਂ ਉਹ ਕਿਸੇ ਤਰ੍ਹਾਂ ਬਚ ਕੇ ਫਰਾਰ ਹੋ ਗਏ ਤਾਂ ਇਹਨਾਂ ਨੇ ਫਿਰ ਸੁਖਦੇਵ ਸਿੰਘ ਸੁੱਖਾ ਹੋਰਾਂ ਨਾਲ ਮਿਲਕੇ ਫੌਜਾਂ ਦੇ 1984 ਵਿਚ ਰਹਿ ਚੁਕੇ ਕਮਾਂਡਰ-ਇਨ-ਚੀਫ ਨੂੰ ਸੋਧਣ ਦਾ ਪ੍ਰੋਗਰਾਮ ਬਣਾਇਆ ਜੋ ਸ੍ਰੀ ਦਰਬਾਰ ਸਾਹਿਬ ਉਪਰ ਹਮਲੇ ਦਾ ਉਤਨਾ ਹੀ ਦੋਸ਼ੀ ਸੀ ਜਿਤਨੀ ਉਸ ਸਮੇਂ ਦੀ ਪ੍ਰਧਾਨ ਮੰਤਰੀ ਸ੍ਰੀ ਮਤੀ ਇੰਦਰਾ ਗਾਂਧੀ। ਉਸਨੂੰ ਤਾਂ 31 ਅਕਤੂਬਰ 1984 ਈ: ਨੂੰ ਉਹਦੇ ਅੰਗ-ਰੱਖਿਅਕ ਪਹਿਲਾਂ ਹੀ ਆਪਣਾ ਨਿਸ਼ਾਨਾ ਬਣਾ ਚੁਕੇ ਸਨ, ਹੁਣ ਭਾਈ ਸੁਖਦੇਵ ਸਿੰਘ ਸੁੱਖਾ ਤੇ ਉਸਦੇ ਸਾਥੀ ਹਰਜਿੰਦਰ ਸਿੰਘ ਜਿੰਦਾ ਨੇ 10 ਅਗਸਤ 1986 ਈ: ਨੂੰ ਰਿਟਾਇਰਡ ਜਨਰਲ ਏ. ਐਸ. ਵੈਦਿਆ ਨੂੰ ਪੂਨੇ ਦੇ ਬਾਜ਼ਾਰ ਵਿਚ ਖਰੀਦਦਾਰੀ ਕਰਦਿਆਂ ਦਿਨ-ਦਿਹਾੜੇ ਅੰਗ-ਰੱਖਿਅਕਾਂ ਦੇ ਹੁੰਦਿਆਂ ਹੋਇਆਂ ਗੋਲੀਆਂ ਨਾਲ ਭੁੰਨ ਕੇ ਮਨ ਵਿਚ ਬਦਲੇ ਦੀ ਭੜਕੀ ਹੋਈ ਅੱਗ ਨੂੰ ਸ਼ਾਂਤ ਕੀਤਾ।

ਵੈਦਿਆ ਦੇ ਕਤਲ ਦੀ ਸਕੀਮ ਕਿਵੇਂ ਬਣੀ ? ਇਸ ਬਾਰੇ ਸੁਖਦੇਵ ਸਿੰਘ ਸੁੱਖਾ ਨੇ ਇਕ ਖ਼ਤ ਵਿਚ ਇੰਝ ਲਿਖਿਆ ਹੈ :

"ਜਦੋਂ ਅਸੀਂ ਦਿੱਲੀ ਰਹਿੰਦੇ ਸੀ ਉਦੋਂ ਹੀ ਅਸੀਂ ਬੰਬਈ ਵਿਚ ਇਕ ਘਰ ਕਿਰਾਏ ਤੇ ਲਿਆ ਹੋਇਆ ਸੀ। ਵੀਰ ਬਲਜਿੰਦਰ ਸਿੰਘ, ਦਲਜੀਤ ਸਿੰਘ ਅਤੇ ਸੰਧੂ ਚੰਡੀਗੜ੍ਹ ਤੋਂ ਪੂਨੇ ਆ ਗਏ। ਪੂਨੇ ਤੋਂ ਮੈਂ ਤੇ ਬਲਜਿੰਦਰ ਸਿੰਘ ਬੰਬੇ ਚਲੇ ਗਏ। ਦਲਜੀਤ ਸਿੰਘ ਅਤੇ ਸੰਧੂ ਵੀਰ ਪੂਨੇ ਰਹਿ ਗਏ। ਇਹਨਾਂ ਨੇ ਇਥੇ ਘਰ ਕਿਰਾਏ ਤੇ ਲਿਆ ਅਤੇ ਜਨਰਲ ਅਰੁਨ ਕੁਮਾਰ ਵੈਦਿਆ ਦਾ ਘਰ ਵੇਖਿਆ। ਇਸ ਤੋਂ ਬਾਅਦ ਇਹ ਵੀਰ ਸਾਡੇ ਕੋਲ ਬੰਬੇ ਆ ਗਏ। --- ਮਾਰਚ 1986 ਈ: ਵਿਚ ਅਸੀਂ ਬੰਬੇ ਤੋਂ ਲੁਧਿਆਣਾ ਆ ਗਏ। ਹੁਣ ਅਸੀਂ ਅਹਿਮਦਾਬਾਦ ਜੇਲ੍ਹ 'ਚੋਂ ਵੀਰ ਹਰਜਿੰਦਰ ਸਿੰਘ ਨੂੰ ਛੁਡਾਉਣ ਵਾਸਤੇ ਸੋਚਣਾ ਸ਼ੁਰੂ ਕਰ ਦਿੱਤਾ। ਕਾਰ ਤੇ ਹਥਿਆਰਾਂ ਦਾ ਪ੍ਰਬੰਧ ਕਰ ਲਿਆ।"[2]

ਫਿਰ ਉਹ ਲੁਧਿਆਣੇ ਤੋਂ ਬੰਬਈ ਚਲੇ ਗਏ। ਬੰਬਈ ਵਿਚ ਹੀ ਉਹਨਾਂ ਨੇ 4 ਅਪ੍ਰੈਲ 1986 ਨੂੰ ਹਰਜਿੰਦਰ ਸਿੰਘ ਜਿੰਦਾ ਦੀ ਅਹਿਮਦਾਬਾਦ ਜੇਲ੍ਹ ਵਿਚੋਂ ਫਰਾਰੀ ਦੀ ਖਬਰ ਅਖਬਾਰਾਂ 'ਚੋਂ ਪੜ੍ਹੀ। ਕੁਝ ਦਿਨ ਪਿਛੋਂ ਸੁਖਵਿੰਦਰ ਸਿੰਘ ਉਰਫ ਕੇ. ਸੀ. ਸ਼ਰਮਾ, ਦਲਜੀਤ ਸਿੰਘ ਬਿੱਟੂ ਅਤੇ ਸੰਧੂ ਪੰਜਾਬ ਤੋਂ ਦੋ ਰਿਵਾਲਵਰ ਅਤੇ ਕਾਰ ਲੈ ਕੇ ਬੰਬੇ ਆ ਰਹੇ ਸਨ ਤਾਂ ਰਸਤੇ ਵਿਚ

*2. ਉਹੀ, ਪੰਨਾ 12, ਵੈਦਿਆ ਦੇ ਕਤਲ ਦੀ ਕਹਾਣੀ ਸੁੱਖਾ ਸਿੰਘ ਦੀ ਜ਼ਬਾਨੀ।*

ਰਾਜਸਥਾਨ ਪੁਲੀਸ ਨੇ ਘੇਰ ਲਿਆ। ਤਿੰਨ ਬੰਦਿਆਂ ਦਾ 100 ਦੇ ਲਗ-ਭਗ ਪੁਲਸੀਆਂ ਨਾਲ ਮੁਕਾਬਲਾ ਹੋ ਗਿਆ। ਤਿੰਨ ਸਿਪਾਹੀ ਅਤੇ ਇਕ ਡੀ.ਐਸ.ਪੀ. ਨੂੰ ਮਾਰਨ ਪਿਛੋਂ ਜਦੋਂ ਉਹ ਜਾ ਰਹੇ ਸਨ ਤਾਂ ਕਾਰ ਦੀ ਦੁਰਘਟਨਾ ਹੋ ਗਈ, ਹਥਿਆਰ ਡਿੱਗ ਪਏ, ਸੁਖਵਿੰਦਰ ਸਿੰਘ ਬਹੁਤ ਜ਼ਖ਼ਮੀ ਹੋ ਗਿਆ। ਸੁਖਵਿੰਦਰ ਸਿੰਘ ਨਾਲ ਚੁੱਕ ਕੇ ਖੇਤਾਂ ਵਿਚ ਹੁੰਦੇ ਹੋਏ ਇਕ ਸੜਕ ਤੇ ਪਹੁੰਚੇ ਤੇ ਟਰੱਕ ਵਾਲੇ ਤੋਂ ਲਿਫਟ ਮੰਗੀ। ਪੁਲੀਸ ਨੇ ਥਾਂ ਥਾਂ ਰੋਕ ਕੇ ਪੁੱਛ-ਗਿੱਛ ਕੀਤੀ ਤੇ ਉਹ ਮਸਾਂ ਹੀ ਬਚੇ। ਟਰੱਕ ਵਾਲੇ ਨੇ ਉਹਨਾਂ ਨੂੰ ਉਤਾਰ ਦਿੱਤਾ। ਦਲਜੀਤ ਬੱਸ ਤੇ ਚੜ੍ਹ ਗਿਆ। ਸੁਖਵਿੰਦਰ ਸਿੰਘ ਤੇ ਸੰਧੂ ਰੇਲ ਗੱਡੀ ਤੇ ਚੜ੍ਹ ਗਏ। ਸੁਖਵਿੰਦਰ ਨੂੰ ਬੰਬਈ ਹਸਪਤਾਲ ਵਿਚ ਦਾਖਲ ਕਰਵਾ ਕੇ 1½ ਮਹੀਨੇ ਉਥੇ ਰਖਿਆ ਤੇ ਫਿਰ ਪੰਜਾਬ ਲੈ ਗਏ। ਉਹ ਉਥੇ ਵੀ ਇਕ ਮਹੀਨਾ ਹਸਪਤਾਲ 'ਚ ਰਿਹਾ।

ਸੁਖਦੇਵ ਸਿੰਘ ਸੁੱਖਾ ਅਗੇ ਕਹਿੰਦਾ ਹੈ, "ਦਲਜੀਤ ਸਿੰਘ, ਵੀਰ ਸੰਧੂ ਅਤੇ ਮੈਂ ਬੰਬੇ ਹੀ ਸੀ ਤਾਂ 4 ਮਈ, 1986 ਈ: ਨੂੰ ਸਵੇਰੇ 10 ਕੁ ਵਜੇ ਦੋ ਪੁਲਿਸ ਵਾਲਿਆਂ ਨੇ ਸਾਡੇ ਘਰ ਦਾ ਦਰਵਾਜ਼ਾ ਆ ਖੜਕਾਇਆ, ਅਸੀਂ ਦੂਜੇ ਕਮਰੇ ਵਿਚ ਤਿਆਰ-ਬਰ-ਤਿਆਰ ਹੋ ਗਏ ਅਤੇ ਸੰਧੂ ਨੂੰ ਕਿਹਾ ਕਿ ਦਰਵਾਜ਼ਾ ਖੋਲ੍ਹਕੇ ਗੱਲ ਕਰੇ। ਸੰਧੂ ਨੇ ਦਰਵਾਜ਼ਾ ਖੋਲ੍ਹ ਕੇ ਦੋਹਾਂ ਪੁਲੀਸ ਵਾਲਿਆਂ ਨੂੰ ਅੰਦਰ ਬੁਲਾ ਲਿਆ। -- ਉਹਨਾਂ ਨੇ ਸੰਧੂ ਨੂੰ ਕਿਹਾ ਕਿ ਆਪ ਨੂੰ ਸਾਡੇ ਨਾਲ ਪੁਲਿਸ ਸਟੇਸ਼ਨ ਜਾਣਾ ਪਏਗਾ। ਸੰਧੂ ਨੇ ਜਾਣ ਤੋਂ ਇਨਕਾਰ ਕਰ ਦਿੱਤਾ। ਉਹਨਾਂ 'ਚੋਂ ਇਕ ਜਣਾ ਘਰ ਦੇ ਬਾਹਰ ਖੜਾ ਹੋ ਗਿਆ ਅਤੇ ਦੂਜਾ ਹੋਰ ਪੁਲਿਸ ਲੈਣ ਚਲਾ ਗਿਆ।"[3]

ਫਿਰ ਉਹਨਾਂ ਨੇ ਬਾਹਰ ਖੜੇ ਪੁਲਿਸ ਵਾਲੇ ਨੂੰ ਚਾਹ ਪਿਲਾਉਣ ਦੇ ਬਹਾਨੇ ਅੰਦਰ ਵਾੜ ਕੇ ਕੁੰਡੀ ਲਾ ਲਈ ਤੇ ਗੋਲੀ ਮਾਰ ਦੇਣ ਦੀ ਧਮਕੀ ਦਿੱਤੀ।

ਫਿਰ ਉਸਦੇ ਹੱਥ ਪਿੱਛੇ ਬੰਨ੍ਹ ਕੇ ਬਾਥਰੂਮ ਵਿਚ ਬੰਦ ਕਰ ਦਿੱਤਾ। ਉਹ ਸਾਰੇ ਛੇ ਲੱਖ ਰੁਪਏ ਅਤੇ ਹਥਿਆਰ ਲੈ ਕੇ ਉਥੋਂ ਨਿਕਲ ਗਏ ਤੇ ਸਿੱਧੇ ਪੂਨੇ ਚਲੇ ਗਏ। ਸੰਧੂ ਨੂੰ ਚਾਰ ਲੱਖ ਤੇ ਪੰਜਾਹ ਹਜ਼ਾਰ ਦੇ ਕੇ ਪੰਜਾਬ ਭੇਜ ਦਿੱਤਾ ਤੇ ਸੁਖਦੇਵ ਸਿੰਘ ਸੁੱਖਾ ਤੇ ਦਲਜੀਤ ਸਿੰਘ ਪੂਨੇ ਹੀ ਰਹਿ ਗਏ।

6 ਮਈ 1986 ਈ: ਨੂੰ ਦਲਜੀਤ ਸਿੰਘ ਬਿੱਟੂ ਵੱਲੋਂ ਸੰਜੀਵ ਗੁਪਤਾ ਦੇ ਨਾਮ ਹੇਠ ਇਕ ਮੋਟਰ ਸਾਈਕਲ ਇੰਡੋ ਸਜ਼ੂਕੀ ਖਰੀਦਿਆ ਜਿਸਦਾ ਰਜਿਸਟਰੇਸ਼ਨ ਨੰ: ਐਮ.ਐਫ 7548 ਸੀ।

4 ਜੂਨ ਨੂੰ ਸੁਖਦੇਵ ਸਿੰਘ ਸੁੱਖਾ ਨੇ ਹੋਰਨਾਂ ਸਾਥੀਆਂ ਨਾਲ ਮਿਲਕੇ ਯੂਨੀਅਨ ਬੈਂਕ ਆਫ ਇੰਡੀਆ ਦੀ ਗਨੇਸ਼ ਖਿੰਡ ਬਰਾਂਚ ਲੁੱਟਣ ਦੀ ਕੋਸ਼ਿਸ਼ ਕੀਤੀ ਤੇ ਦੌੜਦੇ ਸਮੇਂ ਇਕ ਸੇਵਾਦਾਰ ਨੂੰ ਗੋਲੀ ਮਾਰ ਦਿੱਤੀ। 29 ਜੂਨ 1986 ਈ: ਨੂੰ ਸੁਖਵਿੰਦਰ ਸਿੰਘ ਸੁੱਖੀ ਅਤੇ ਬਲਵਿੰਦਰ ਸਿੰਘ ਉਰਫ ਰਾਜੂ ਪੂਨੇ ਆਏ। ਰਿਹਾਇਸ਼ ਲਈ ਉਹ ਮਕਾਨ ਦੀ ਤਲਾਸ਼ ਕਰਨ ਲਗੇ।

3. *ਉਹੀ, ਪੰਨਾ 13*

30 ਜੂਨ ਨੂੰ ਸੁਖਵਿੰਦਰ ਸਿੰਘ ਸੁੱਖੀ ਤੇ ਜਸਵਿੰਦਰ ਕੌਰ ਅਮਰੀਕਾ ਚਲੇ ਗਏ।

18 ਜੁਲਾਈ ਨੂੰ ਸੁਖਦੇਵ ਸਿੰਘ ਸੁੱਖਾ ਨੇ ਬਚ ਨਿਕਲਣ ਵਾਸਤੇ ਕਿਸੇ ਹੋਰ ਦੇ ਨਾਂ ਹੇਠ ਪਾਸਪੋਰਟ ਪ੍ਰਾਪਤ ਕੀਤਾ।

3 ਅਗਸਤ 1986 ਈ: ਨੂੰ ਸੁਖਦੇਵ ਸਿੰਘ ਸੁੱਖਾ ਪ੍ਰਦੀਪ ਕੁਮਾਰ ਦੇ ਨਾਂ ਹੇਠ, ਨਿਰਮਲ ਸਿੰਘ ਉਰਫ ਨਿੰਮਾ ਨੇ ਸੰਦੀਪ ਕੁਮਾਰ ਦੇ ਨਾਮ ਹੇਠ ਤੇ ਹਰਜਿੰਦਰ ਸਿੰਘ ਜਿੰਦਾ ਨੇ ਰਵੀ ਕੁਮਾਰ ਗੁਪਤਾ ਦੇ ਨਾਂ ਹੇਠ ਉਹ ਮੱਧ ਪ੍ਰਦੇਸ਼ ਦੇ ਸ਼ਹਿਰ ਦੁਰਗ ਵਿਚ ਅਵਤਾਰ ਸਿੰਘ ਰੰਧਾਵਾ ਦੇ ਘਰ ਪਹੁੰਚੇ।

6 ਅਗਸਤ ਨੂੰ ਸੁਖਦੇਵ ਸਿੰਘ ਸੁੱਖਾ ਤੇ ਹਰਜਿੰਦਰ ਸਿੰਘ ਜਿੰਦਾ ਨਿਰਮਲ ਸਿੰਘ ਨਿੰਮਾ ਨੂੰ ਬੰਬਈ ਛੱਡਕੇ 7/8/86 ਨੂੰ ਪੂਨਾ ਚਲੇ ਗਏ।[4]

ਪੂਨਾ ਪਹੁੰਚਕੇ ਦੋਵੇਂ ਜਨਰਲ ਵੈਦਿਆ ਦੀ ਹੱਤਿਆ ਲਈ ਸਰਗਰਮ ਹੋ ਗਏ। ਸੁਖਦੇਵ ਸਿੰਘ ਸੁੱਖਾ ਦੱਸਦਾ ਹੈ : "9 ਅਗਸਤ 1986 ਈ: ਨੂੰ ਅਸੀਂ ਸਵੇਰੇ ਤਕਰੀਬਨ 9-30 ਵਜੇ ਉਸਦੇ ਘਰ ਅੱਗੇ ਪਹੁੰਚ ਗਏ। ਘਰ ਅੱਗੇ ਕਈ ਚੱਕਰ ਲਗਾਏ ਪਰ ਉਹ ਨਜ਼ਰ ਨਾ ਆਇਆ। 10 ਅਗਸਤ ਨੂੰ ਫਿਰ ਅਸੀਂ 11 ਵਜੇ ਉਸਦੇ ਘਰ ਅੱਗੇ ਪਹੁੰਚੇ। ਜਦੋਂ ਪਹੁੰਚੇ ਤਾਂ ਉਸਦੀ ਪਤਨੀ ਦੇ ਹੱਥ ਵਿਚ ਛਤਰੀ ਫੜੀ ਹੋਈ ਸੀ ਅਤੇ ਗਾਰਡ ਨਾਲ ਸਨ। ਅਸੀਂ ਛਤਰੀ ਵੇਖਕੇ ਸੋਚਿਆ ਕਿ ਹੁਣ ਇਹ ਘਰੋਂ ਬਾਹਰ ਨਿਕਲਣਗੇ। ਥੋੜ੍ਹੇ ਚਿਰ ਬਾਅਦ ਵੈਦਿਆ ਵੀ ਅੰਦਰੋਂ ਬਾਹਰ ਨਿਕਲਿਆ। ਸਾਰੇ ਕਾਰ ਵਿਚ ਬੈਠ ਗਏ। ਕਾਰ ਵੈਦਿਆ ਖੁਦ ਚਲਾ ਰਿਹਾ ਸੀ। ਅਸੀਂ ਵੀ ਮੋਟਰ ਸਾਈਕਲ ਤੋਰ ਲਿਆ। ਬਾਜ਼ਾਰ ਜਾ ਕੇ ਉਸਨੇ ਕਾਰ ਰੋਕ ਦਿੱਤੀ ਅਤੇ ਇਕ ਦੁਕਾਨ ਵਿਚ ਜਾ ਕੇ ਖਰੀਦਦਾਰੀ ਕੀਤੀ। ਅਸੀਂ ਵੀ ਮੋਟਰ ਸਾਈਕਲ ਖੜ੍ਹਾ ਕਰ ਦਿੱਤਾ। --ਥੋੜ੍ਹੇ ਚਿਰ ਬਾਅਦ ਵੈਦਿਆ ਅਤੇ ਉਹ ਸਾਰੇ ਦੁਕਾਨ ਤੋਂ ਬਾਹਰ ਆ ਗਏ। ਉਨ੍ਹਾਂ ਨੇ ਕਾਰ ਤੋਰ ਲਈ ਅਤੇ ਅੱਗੇ ਜਾ ਕੇ ਫਿਰ ਸਬਜ਼ੀ ਖਰੀਦੀ ਅਤੇ ਘਰ ਨੂੰ ਚਲ ਪਏ। ਫਿਰ ਹਰਜਿੰਦਰ ਸਿੰਘ ਨੇ ਕਿਹਾ ਕਿ ਅੱਜ ਆਪਾਂ ਇਸਨੂੰ ਘਰ ਵਾਪਸ ਨਹੀਂ ਜਾਣ ਦੇਣਾ। ਹਰਜਿੰਦਰ ਸਿੰਘ ਮੋਟਰ ਸਾਈਕਲ ਚਲਾ ਰਿਹਾ ਸੀ। ਹਰਜਿੰਦਰ ਸਿੰਘ ਕਹਿੰਦਾ, ਕਰ ਦਿਆਂ ਬਰਾਬਰ। ਮੈਂ ਕਿਹਾ ਕਰ ਦੇ। ਜਦੋਂ ਮੋਟਰ ਸਾਈਕਲ ਬਰਾਬਰ ਗਿਆ ਤਾਂ ਗੋਲੀਆਂ ਵੱਜੀਆਂ ਤੇ ਉਸਦਾ ਮੂੰਹ ਸਟੇਰਿੰਗ ਤੇ ਵੱਜਾ। ਮੂੰਹ ਤੇ ਨੱਕ ਵਿਚ ਦੀ ਵੀ ਖੂਨ ਵਹਿ ਤੁਰਿਆ। ਸਾਨੂੰ ਪੂਰੀ ਤਸੱਲੀ ਹੋ ਗਈ ਤਾਂ ਅਸੀਂ ਜੈਕਾਰਾ ਗਜਾ ਦਿੱਤਾ।"[5]

ਵੈਦਿਆ ਨੂੰ ਕਤਲ ਕਰਨ ਪਿਛੋਂ ਉਹ ਪੂਨੇ ਲਏ ਹੋਏ ਘਰ ਵਿਚ ਚਲੇ ਗਏ, ਕਪੜੇ ਬਦਲੇ ਤੇ ਵੱਖ-ਵੱਖ ਬੱਸਾਂ ਤੇ ਚੜ੍ਹਕੇ ਬੰਬਈ ਚਲੇ ਗਏ। ਬੰਬਈ ਤੋਂ ਗੱਡੀ ਰਾਹੀਂ ਉਹ ਪਹਿਲਾਂ ਅਵਤਾਰ ਸਿੰਘ ਰੰਧਾਵਾ ਕੋਲ ਦੁਰਗ ਚਲੇ ਗਏ। ਇਕ ਰਾਤ ਦੁਰਗ ਰਹਿਕੇ ਉਹ ਕਲਕੱਤਾ

---

*4. ਉਹੀ, ਪੰਨਾ 92-93*

*5. ਉਹੀ, ਪੰਨਾ 15 (ਵੈਦਿਆ ਦੇ ਕਤਲ ਦੀ ਕਹਾਣੀ ਸੁਖਦੇਵ ਸਿੰਘ ਸੁੱਖਾ ਦੀ ਜ਼ਬਾਨੀ)*

ਚਲੇ ਗਏ।

7 ਸਤੰਬਰ 1986 ਈ: ਨੂੰ ਸੁਖਦੇਵ ਸਿੰਘ ਸੁੱਖਾ ਤੇ ਨਿਰਮਲ ਸਿੰਘ ਨਿੰਮਾ ਆਪਣੇ ਹਥਿਆਰ ਲੈਣ ਲਈ ਮੋਟਰ ਸਾਈਕਲ ਤੇ ਪੂਨਾ ਚਲੇ ਗਏ। ਉਥੇ ਟਰੱਕ ਨਾਲ ਵੱਜੇ, ਦੁਰਘਟਨਾ ਹੋ ਗਈ ਤੇ ਉਸੇ ਦਿਨ ਹੀ ਪੂਨਾ ਫੜੇ ਗਏ। ਉਹਨਾਂ ਨੂੰ ਪੰਜ ਮਹੀਨੇ ਪੁਲੀਸ ਹਿਰਾਸਤ ਵਿਚ ਰੱਖਕੇ ਭਾਰੀ ਤਸ਼ੱਦਦ ਕੀਤਾ ਗਿਆ। ਜੇਲ੍ਹ ਵਿਚ ਵੀ ਢਾਈ ਸਾਲ ਲਗਾਤਾਰ ਡੰਡਾ ਬੇੜੀਆਂ ਲਗਾਕੇ ਸੈਲ ਵਿਚ ਬੰਦ ਰਖਿਆ ਗਿਆ।

24 ਸਤੰਬਰ 1986 ਨੂੰ ਅਵਤਾਰ ਸਿੰਘ ਰੰਧਾਵਾ ਨੂੰ ਦੁਰਗ ਤੋਂ, 25 ਸਤੰਬਰ 1986 ਈ: ਨੂੰ ਯਾਦਵਿੰਦਰ ਸਿੰਘ ਮੀਰਜ਼ਾਦਾ ਨੂੰ ਕੋਦਾਈ ਕਨਾਲ ਤੋਂ ਗ੍ਰਿਫਤਾਰ ਕਰਕੇ ਪੂਨਾ ਲਿਆਂਦਾ ਗਿਆ।

16 ਮਹੀਨੇ ਮਗਰੋਂ 14 ਜਨਵਰੀ 1988 ਈ: ਨੂੰ ਭਾਈ ਹਰਜਿੰਦਰ ਸਿੰਘ ਜਿੰਦਾ ਨੂੰ ਦਿੱਲੀ ਇਕ ਮੁਕਾਬਲੇ ਵਿਚ ਗ੍ਰਿਫਤਾਰ ਕਰਕੇ ਜ਼ਖ਼ਮੀ ਹਾਲਤ ਵਿਚ ਲਿਆਂਦਾ ਗਿਆ। ਸਾਢੇ ਚਾਰ ਮਹੀਨੇ ਪੁਲਿਸ ਹਿਰਾਸਤ ਵਿਚ ਰੱਖਕੇ ਭਾਰੀ ਤਸ਼ੱਦਦ ਕੀਤਾ ਗਿਆ। ਉਸਨੂੰ ਉਹ ਪੂਨੇ ਲੈ ਆਏ ਤੇ ਉਸਦੇ ਨਾਲ ਗ੍ਰਿਫਤਾਰ ਸਤਿਨਾਮ ਸਿੰਘ ਨੂੰ ਪੰਜਾਬ ਪੁਲਿਸ ਲੈ ਗਈ।

2 ਸਤੰਬਰ 1988 ਨੂੰ ਭਾਈ ਸੁਖਦੇਵ ਸਿੰਘ ਸੁੱਖਾ, ਭਾਈ ਨਿਰਮਲ ਸਿੰਘ ਨਿੰਮਾ, ਯਾਦਵਿੰਦਰ ਸਿੰਘ ਮੀਰਜ਼ਾਦਾ, ਅਵਤਾਰ ਸਿੰਘ ਰੰਧਾਵਾ, ਭਾਈ ਹਰਜਿੰਦਰ ਸਿੰਘ ਜਿੰਦਾ, ਭਗੌੜੇ ਦੋਸ਼ੀ ਸੁਖਵਿੰਦਰ ਸਿੰਘ ਸੁੱਖੀ ਅਤੇ ਜਸਵਿੰਦਰ ਕੌਰ ਵਿਰੁੱਧ ਦੋਸ਼ ਤਿਆਰ ਕੀਤੇ ਗਏ।

26 ਸਤੰਬਰ 1988 ਈ: ਨੂੰ ਭਾਈ ਸੁਖਦੇਵ ਸਿੰਘ ਨੇ ਵਿਸ਼ੇਸ਼ ਅਦਾਲਤ ਨੂੰ ਲਿਖੇ ਪੱਤਰ ਵਿਚ ਜਨਰਲ ਵੈਦਿਆ ਨੂੰ ਕਤਲ ਕਰਨ ਦਾ ਇਕਬਾਲ ਕੀਤਾ। ਉਹ ਲਿਖਦਾ ਹੈ : ਮੈਂ ਸੁਖਦੇਵ ਸਿੰਘ ਪੁੱਤਰ ਸ੍ਰ: ਮਹਿੰਗਾ ਸਿੰਘ ਬਨਵੈਤ 16 ਐਫ.ਐਫ. ਕਰਨਪੁਰ (ਰਾਜਸਥਾਨ) ਦਾ ਰਹਿਣ ਵਾਲਾ ਹਾਂ। ਮੈਨੂੰ 7 ਸਤੰਬਰ, 1986 ਨੂੰ ਪਿੰਪਰੀ ਚਿਚਵੇੜ ਰੇਲਵੇ ਸਟੇਸ਼ਨ ਤੋਂ ਗ੍ਰਿਫਤਾਰ ਕੀਤਾ ਗਿਆ ਸੀ। ਉਦੋਂ ਤੋਂ ਮੈਂ ਯੇਰਵਾੜਾ ਜੇਲ੍ਹ ਵਿਚ ਬੰਦ ਹਾਂ। --- ਦੁਸ਼ਟ ਜਨਰਲ ਵੈਦਿਆ ਨੂੰ ਮੈਂ (ਸੁਖਦੇਵ ਸਿੰਘ) ਅਤੇ ਹਰਵਿੰਦਰ ਸਿੰਘ ਉਰਫ ਮਥਰਾ ਸਿੰਘ ਪੁੱਤਰ ਸ੍ਰ: ਗੁਰਦੀਪ ਸਿੰਘ ਨਿਵਾਸੀ ਚੌੜਾ ਮਧਰਾ, ਗੁਰਦਾਸਪੁਰ ਨੇ ਸੋਧਿਆ ਸੀ। ਉਸ ਸਮੇਂ ਹਰਵਿੰਦਰ ਸਿੰਘ ਉਸਫ ਮਥਰਾ ਸਿੰਘ ਕਾਲੇ ਰੰਗ ਦਾ ਇੰਡੋ ਸਜ਼ੂਕੀ ਚਲਾ ਰਿਹਾ ਸੀ। ਮੈਂ ਉਸਦੇ ਪਿੱਛੇ ਬੈਠਾ ਸੀ।[6] (ਇਥੇ ਵੈਦਿਆ ਕਤਲ ਸਬੰਧੀ ਉਸਨੇ ਤੱਥ ਛੁਪਾ ਲਏ ਹਨ। ਉਹ ਦੂਸਰੇ ਸਾਥੀਆਂ ਦੇ ਬਚਾ ਲਈ ਗਲਤ-ਬਿਆਨੀ ਕਰ ਰਿਹਾ ਸੀ। ਭਾਈ ਹਰਜਿੰਦਰ ਸਿੰਘ ਜਿੰਦਾ ਪੁਲੀਸ ਦੇ ਹੱਥ ਅਜੇ ਨਹੀਂ ਆਏ ਸਨ, ਉਸਦੇ ਬਚਾ ਲਈ ਉਸਨੇ ਹਰਵਿੰਦਰ ਸਿੰਘ ਉਰਫ ਮਥਰਾ ਸਿੰਘ ਦਾ ਨਾਮ ਲਿਆ ਜੋ ਕਿ ਹੁਣ ਸ਼ਹੀਦ ਹੋ ਚੁੱਕਾ ਸੀ)।

*6. ਉਹੀ, ਪੰਨਾ 20*

3 ਨਵੰਬਰ 1989 ਈ: ਨੂੰ ਵੈਦਿਆ ਕਤਲ ਕੇਸ ਦੀ ਸੁਣਵਾਈ ਆਰੰਭ ਹੋਈ। 17 ਮਈ 1989 ਈ: ਨੂੰ ਵਿਸ਼ੇਸ਼ ਅਦਾਲਤ ਦੇ ਜੱਜ ਵੀ.ਐਲ-ਰੂਈਨਾਰ ਨੇ ਅਵਤਾਰ ਸਿੰਘ ਰੰਧਾਵਾ, ਤੇ ਯਾਦਵਿੰਦਰ ਸਿੰਘ ਮੀਰਜ਼ਾਦਾ ਨੂੰ ਬਰੀ ਕਰ ਦਿੱਤਾ। 21 ਅਕਤੂਬਰ 1989 ਈ: ਨੂੰ ਭਾਈ ਨਿਰਮਲ ਸਿੰਘ ਨਿੰਮਾ ਨੂੰ ਵੀ ਬਰੀ ਕਰ ਦਿੱਤਾ ਗਿਆ ਪਰ ਭਾਈ ਸੁਖਦੇਵ ਸਿੰਘ ਸੁੱਖਾ ਤੇ ਭਾਈ ਹਰਜਿੰਦਰ ਸਿੰਘ ਜਿੰਦਾ ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ।

15 ਜੁਲਾਈ, 1992 ਈ: ਨੂੰ ਹਾਈ ਕੋਰਟ ਵਲੋਂ ਮੌਤ ਦੀ ਸਜ਼ਾ ਦੀ ਪੁਸ਼ਟੀ ਕੀਤੀ ਗਈ। 8 ਅਕਤੂਬਰ ਨੂੰ ਸੁਪਰੀਮ ਕੋਰਟ ਵਲੋਂ ਸਜ਼ਾ ਉਤੇ ਮੁੜ ਵਿਚਾਰ ਕਰਨ ਵਾਲੀਆਂ ਸਾਰੀਆਂ ਪਟੀਸ਼ਨਾਂ ਰੱਦ ਕਰ ਦਿੱਤੀਆਂ ਗਈਆਂ।

9 ਅਕਤੂਬਰ 1992 ਈ: ਨੂੰ ਭਾਈ ਸੁਖਦੇਵ ਸਿੰਘ ਸੁੱਖਾ ਤੇ ਭਾਈ ਹਰਜਿੰਦਰ ਸਿੰਘ ਜਿੰਦਾ ਨੂੰ ਸਵੇਰੇ ਚਾਰ ਵਜੇ ਫਾਂਸੀ ਚੜ੍ਹਾ ਦਿੱਤਾ ਗਿਆ।

ਭਾਈ ਸੁਖਦੇਵ ਸਿੰਘ ਸੁੱਖਾ ਆਪਣੇ ਸਾਥੀ ਹਰਜਿੰਦਰ ਸਿੰਘ ਵਾਂਗ ਸਦਾ ਚੜ੍ਹਦੀ ਕਲਾ ਵਿਚ ਰਹੇ। ਉਸ ਵਲੋਂ ਫਾਂਸੀ 7 ਅਕਤੂਬਰ 1992 ਈ: ਨੂੰ ਲਿਖੀ ਚਿੱਠੀ ਵਿਚੋਂ ਇਹੋ ਪ੍ਰਗਟ ਹੁੰਦਾ ਹੈ। ਉਹ ਲਿਖਦਾ ਹੈ : "ਬੀਬੀ ਸੁਰਜੀਤ ਕੌਰ ਜੀ ਤੁਹਾਡੀ ਅਰਦਾਸ ਪਰਮਾਤਮਾ ਦੇ ਦਰ ਉਤੇ ਮਨਜ਼ੂਰ ਹੋ ਗਈ ਹੈ। ਤੁਹਾਡੇ ਪੁੱਤਰ ਜ਼ਿੰਦਗੀ ਦੇ ਇਮਤਿਹਾਨ ਵਿਚ ਸਫਲ ਹੋ ਗਏ ਹਨ। ਆਖਰ ਉਤੇ ਵੀ ਅਸੀਂ ਆਪਣੇ ਮਹਾਨ ਬੀਜੀ ਦੇ ਦਰਸ਼ਨ ਕਰਨਾ ਚਾਹੁੰਦੇ ਹਾਂ। ਪਰਮਾਤਮਾ ਜ਼ਰੂਰ ਕ੍ਰਿਪਾ ਕਰੇਗਾ।"[7]

ਭਾਈ ਸੁਖਦੇਵ ਸਿੰਘ ਹੁਰਾਂ ਸਾਫ ਕਿਹਾ ਸੀ ਕਿ ਉਹਨਾਂ ਦੀ ਲੜਾਈ ਦਿੱਲੀ ਦਰਬਾਰ ਨਾਲ ਹੈ। "ਸਾਡੀ ਲੜਾਈ ਕਿਸੇ ਧਰਮ ਜਾਂ ਜ਼ਾਤੀ ਦੇ ਖਿਲਾਫ ਨਹੀਂ। ਅਸੀਂ ਹੱਕ, ਇਨਸਾਫ, ਸੱਚ ਲਈ ਤੇ ਜ਼ੁਲਮ ਦੇ ਖਿਲਾਫ ਲੜਾਈ ਲੜ ਰਹੇ ਹਾਂ। ਸਰਕਾਰ ਇਸਨੂੰ ਗੁਨਾਹ ਸਮਝਦੀ ਹੈ। ਅੱਤਵਾਦੀ ਤੇ ਵੱਖਵਾਦੀ ਕਹਿਕੇ ਸਿੱਖਾਂ ਨੂੰ ਬਦਨਾਮ ਕਰ ਰਹੀ ਹੈ, ਹਾਲਾਂਕਿ ਸਰਕਾਰ ਖੁਦ ਦਹਿਸ਼ਤ-ਪਸੰਦ ਹੈ। ਸਰਕਾਰ ਨੇ ਇੰਦਰਾ ਗਾਂਧੀ ਦੇ ਕਤਲ ਬਾਅਦ ਹਜ਼ਾਰਾਂ ਸਿੱਖਾਂ ਨੂੰ ਮਾਰਿਆ ਤੇ ਮਰਵਾਇਆ। ਸਿੱਖਾਂ ਨੂੰ ਮਾਰਨ ਤੇ ਮਰਵਾਉਣ ਵਾਲੇ ਅਜਿਹੇ ਅਨਸਰਾਂ ਖਿਲਾਫ ਕਿਸੇ ਅਦਾਲਤ ਵਿਚ ਕੇਸ ਨਹੀਂ ਚਲਿਆ ਪਰ ਭਾਈ ਸਤੰਵਤ ਸਿੰਘ ਤੇ ਭਾਈ ਕੇਹਰ ਸਿੰਘ ਨੂੰ ਫਾਂਸੀ ਚਾੜ੍ਹਿਆ ਗਿਆ ਹੈ। ਇਸ ਕਰਕੇ ਕਿਸੇ ਵਿਸ਼ੇਸ਼ ਵਰਗ ਦੀ ਥਾਂ ਸਾਡੀ ਲੜਾਈ ਦਿੱਲੀ ਦਰਬਾਰ ਨਾਲ ਹੈ।"[8]

ਇਹ ਸ਼ਹਾਦਤ ਮਹਿਜ਼ ਜਜ਼ਬਾਤੀ ਨਹੀਂ ਸੀ ਸਗੋਂ ਸਿੱਖ ਕੌਮ ਦੇ ਸ਼ਾਨਾਂ ਮੱਤੇ ਇਤਿਹਾਸ 'ਚ ਇਕ ਹੋਰ ਸੁਨਹਿਰੀ ਪੰਨੇ ਦਾ ਵਾਧਾ ਕਰਕੇ ਮਾਣ ਨਾਲ ਸਿਰ ਬੁਲੰਦ ਕਰਨ ਦਾ ਸਾਹਸ ਤੇ ਕਰਤੱਵ ਸੀ। ਭਾਈ ਸੁੱਖਾ ਤੇ ਉਹਦਾ ਸਾਥੀ ਇਕ ਧਾਰਮਿਕ ਤੇ ਸਿਆਸੀ ਵਰਤਾਰੇ ਦੀ ਉਪਜ

7. *ਉਹੀ, ਪੰਨਾ 90)*

8. *ਅਜੀਤ (ਸੰਪਾਦਕੀ) ਜਾਲੰਧਰ, 10 ਅਕਤੂਬਰ 1992*

ਸਨ। ਉਹ ਪੱਕੇ ਧਾਰਮਿਕ ਵਿਸ਼ਵਾਸ ਕਾਰਨ ਆਪਣੇ ਟੀਚੇ ਪ੍ਰਤੀ ਦ੍ਰਿੜ੍ਹ-ਸੰਕਲਪ ਸਨ। ਇਹੋ ਕਾਰਨ ਹੈ ਕਿ ਅਦਾਲਤ ਵਿਚ ਉਹਨਾਂ ਨੇ ਬਿਨਾਂ ਝਿਜਕ ਜਨਰਲ ਵੈਦਿਆ ਨੂੰ ਆਪਣੇ ਗੁਰਧਾਮਾਂ ਦੀ ਬੇਅਦਬੀ ਦੀ ਸਜ਼ਾ ਦੇਣ ਲਈ ਸੋਧਣ ਦਾ ਇਕਬਾਲ ਕੀਤਾ। ਉਹਨਾਂ ਨੇ ਫਾਂਸੀ ਦੇ ਰੱਸੇ ਤੋਂ ਬਚਣ ਲਈ ਕਦੇ ਹੱਥ ਆਏ ਮੌਕਿਆਂ ਦਾ ਇਸਤੇਮਾਲ ਨਾ ਕੀਤਾ। --- ਆਖਰੀ ਸਮੇਂ ਵੀ ਉਹਨਾਂ ਨੂੰ ਮੌਤ ਦਾ ਖੌਫ ਨਹੀਂ ਸੀ।

ਭਾਈ ਸੁਖਦੇਵ ਸਿੰਘ ਸੁੱਖਾ ਤੇ ਭਾਈ ਹਰਜਿੰਦਰ ਸਿੰਘ ਜਿੰਦੇ ਨੂੰ 10 ਅਕਤੂਬਰ 1992 ਈ: ਨੂੰ ਸਵੇਰ ਦੇ ਪੂਰੇ ਚਾਰ ਵਜੇ ਜਲਾਦ ਨੇ ਰੱਸੇ ਖਿੱਚ ਕੇ ਫਾਂਸੀ ਦਿੱਤੀ। ਉਨ੍ਹਾਂ ਦੀਆਂ ਦੇਹਾਂ ਨੂੰ 6 ਵੱਜ ਕੇ 20 ਮਿੰਟ ਉਤੇ ਜੇਲ੍ਹ ਦੇ ਨਾਲ ਲਗਦੇ ਦਰਿਆ "ਮੂਲਾ ਮੂਥਾ" ਦੇ ਕਿਨਾਰੇ ਅਗਨੀ ਭੇਂਟ ਕਰ ਦਿੱਤਾ ਗਿਆ। ਪਰਿਵਾਰ ਦੇ ਮੈਂਬਰਾਂ ਵਲੋਂ ਇਸ਼ਨਾਨ ਕਰਾਉਣ ਤੋਂ ਬਾਅਦ ਭਾਈ ਜਿੰਦੇ ਤੇ ਭਾਈ ਸੁੱਖੇ ਦੇ ਪਿਤਾ ਨੇ ਚਿੱਤਾ ਨੂੰ ਅੱਗ ਦਿਖਾਈ।[9]



*9. ਟਾਈਮਜ਼ ਆਫ ਇੰਡੀਆ 10 ਅਕਤੂਬਰ, 1992*

# ਸਪਤਾਹਿਕ, ਮਾਸਿਕ ਪੱਤਰ ਤੇ ਰੋਜ਼ਾਨਾ ਅਖ਼ਬਾਰ


1. ਅਜੀਤ, ਅਪ੍ਰੈਲ, 1999.
2. ਸਚਿੱਤਰ ਕੌਮੀ ਏਕਤਾ, ਜੂਨ, 1976.
3. ਸੰਤ ਸਿਪਾਹੀ, ਨਵੰਬਰ, 1994.
4. ਸੱਚ ਖੰਡ ਪੱਤਰ, ਅਪ੍ਰੈਲ, 1994.
5. ਗੁਰਮਤਿ ਪ੍ਰਕਾਸ਼, ਅਕਤੂਬਰ, 1988.
6. ਗੁਰਮਤਿ ਮਿਸ਼ਨਰੀ, 1982.
7. ਗੜਗੱਜ ਅਕਾਲੀ, 1922.
8. ਪੰਜਾਬੀ ਟ੍ਰਿਬਿਊਨ, 1999, 1981.
9. ਪ੍ਰੀਤ ਲੜੀ, ਦਸੰਬਰ, 1975.
10. ਬੱਬਰ ਗੂੰਜ, ਸਾਨਫਰਾਂਸਿਸਕੋ, 1925.
11. Young India, 1931.


## *ਫ਼ਾਰਸੀ ਸੋਮੇ*


1. ਸੋਹਣ ਲਾਲ ਮੁਨਸ਼ੀ- ਉਮਦਾਤ-ਉਤ-ਤਵਾਰੀਖ
2. ਖਾਫੀ ਖਾਂ- ਮੁਨਤਖਿਬ-ਉਲ-ਲਬਾਬ
3. ਗੁਰੂ ਗੋਬਿੰਦ ਸਿੰਘ- ਜ਼ਫ਼ਰਨਾਮਾ
4. ਗੁਲਾਮ ਹੁਸੈਨ, ਸ਼ਿਆਰ- ਉਲ-ਮੁਤਾਖਰੀਨ
5. ਮਕਤੂਬਾਤ- ਇ-ਰਬਾਨੀ- ਭਾਗ 3
6. ਨੂਰ-ਉਦ-ਦੀਨ ਜਹਾਂਗੀਰ- ਤੁਜ਼ਕ-ਇ-ਜਹਾਂਗੀਰੀ
7. ਨੂਰ- ਮੁਹੰਮਦ (ਕਾਜ਼ੀ) ਜੰਗਨਾਮਾ


## *ਹਿੰਦੀ*


8. ਮੈਥਲੀ ਸ਼ਰਨ ਗੁਪਤਾ- ਗੁਰੂਕੁਲ, ਭਾਸ਼ਾ ਵਿਭਾਗ, ਪੰਜਾਬ, 1973

# Bibliography

(English)

1. Alfred Drapper: Amritsar, The Massaera that ended the Raj, London, 1981.
2. Bipin Chandra: Indian's Struggle for Independence, Calcutta, 1989.
3. Chopra, P.N., Who's who of Indian Martyrs New Delhi, 1969
4. Fauja Singh, Dr. Guru Tegh Bahadur, Patiala, 1975
5. Gopal Singh, Dr. A History of the Sikh people, Delhi, 1969
6. G. Kotovsky, History of India, Part II, Moscow, 1979
7. Gurcharan Singh (Dr.) Babbar Akali Movement, ZIRA. 1993
8. Gurdev Singh, Deol, Dr. The role of the Ghadar party in the National movement, Delhi. 1969

   Sardar Bhagat Singh, Nabha, 1978.
9. Grewal, J.S.Dr. Guru Gobind Singh, Chandigarh. 1967
10. Harbans Singh (Prof) (ed) Encyclopaedia of sikhism, part I, Patiala, 1992 -----------

    Heritage of the Sikhs, Delhi. 1983.

    Guru Gobind Singh, New Delhi, 1983.
11. Kirpal Singh, Dr, The Historical Study of Maharaja Ranjit Singh.
12. Kartar Singh (Prof) Life of Guru Gobind Singh, Amritsar 1932
13. Latif, S.M. History of the Punjab, New Delhi, 1964
14. Narang, Gokal Chand (Dr.) Glorious History of sikhism, New Delhi. 1972
15. Pritam Singh, (Ed.) Globalisation & the Region, 1996, U.K. .
16. Puran Singh, Prof. The Book of the Ten Masters, London, 1926

36. ਗੁਰਮੁਖ ਸਿੰਘ, ਡਾ:, ਭਾਈ ਜੈਤਾ , ਜੀਵਨ ਤੇ ਰਚਨਾ, ਪੁਤਲੀ ਘਰ, ਅੰਮ੍ਰਿਤਸਰ

37. ਗਿਆਨ ਸਿੰਘ ਗਿਆਨੀ, ਤਵਾਰੀਖ ਗੁਰੂ ਖਾਲਸਾ, ਪਟਿਆਲਾ, 1970.

38. ਜਸਵੰਤ ਸਿੰਘ ਜੱਸ, ਬਾਬਾ ਸੋਹਣ ਸਿੰਘ ਭਕਨਾ, ਜਲੰਧਰ 1969.

39. ਜਸਵੰਤ ਸਿੰਘ, ਜੀਵਨ ਦਰਪਣ ਭਾਈ ਸੰਗਤ ਸਿੰਘ ਜੀ
ਭਾਰਤੀਆ ਦਲਿਤ ਸਾਹਿਤ ਅਕਾਦਮੀ, 2000

40. ਜੋਗਿੰਦਰ ਸਿੰਘ, ਡਾ:, ਗਰੀਬੀ ਗਦਾ ਹਮਾਰੀ, ਲੁਧਿਆਣਾ, 1979.

41. ਜਗਨ ਨਾਥ ਸਾਂਦੇ, ਭਾਰਤ ਦੇ ਗੌਰਵ ਸ: ਊਧਮ ਸਿੰਘ, ਸੁਨਾਮ, 1975.

42. ਜਗਮੋਹਣ ਸਿੰਘ (ਸੰਪ.) ਸ਼ਹੀਦ ਭਗਤ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਦੀਆ ਲਿਖਤਾਂ, ਮੋਗਾ, 1985.

43. ਨਾਹਰ ਸਿੰਘ ਗਿਆਨੀ, ਕਰਤਾਰ ਸਿੰਘ ਸਰਾਭਾ, ਲੁਧਿਆਣਾ, 1978.

44. ਨਾਰਾਇਣ ਸਿੰਘ, ਅਕਾਲੀ ਮੋਰਚੇ ਤੇ ਬੱਬਰ, ਦਿੱਲੀ, 1967.

45. ਪੂਰਨ ਸਿੰਘ, ਦਸ ਗੁਰਦਰਸ਼ਨ (ਅਨੁਵਾਦਕ, ਕ.ਸ.ਕੇਸਲ) ਪਟਿਆਲਾ, 1972.

46. ਪਰਤਾਪ ਸਿੰਘ, ਗਿਆਨੀ, ਅਕਾਲੀ ਲਹਿਰ, ਅੰਮ੍ਰਿਤਸਰ, 1975.

47. ਪਿਆਰਾ ਸਿੰਘ ਪਦਮ, ਸੰਖੇਪ ਸਿੱਖ ਇਤਿਹਾਸ, ਪਟਿਆਲਾ, 1963.
-ਗੁਰੂ ਕੀਆਂ ਸਾਖੀਆਂ (ਸੰਪਾਦਿਤ) ਅੰਮ੍ਰਿਤਸਰ

48. ਪਿਆਰਾ ਸਿੰਘ ਪਦਮ, ਪੰਜਾਬੀ ਸਾਹਿਤ ਕੋਸ਼

49. ਫੌਜਾ ਸਿੰਘ (ਡਾ:), ਗੁਰੂ ਤੇਗ ਬਹਾਦਰ ਯਾਤਰਾ ਅਸਥਾਨ, ਪ੍ਰੰਪਰਾਵਾਂ ਅਤੇ ਯਾਦ ਚਿੰਨ੍ਹ, 1976

50. ਭਗਤ ਸਿੰਘ ਬਿਲਗਾ, ਗਦਰ ਲਹਿਰ ਦੇ ਅਣਫੋਲੇ ਵਰਕੇ, ਜਲੰਧਰ, 1989.

51. ਮਿਲਖਾ ਸਿੰਘ ਨਿੱਝਰ, ਬੱਬਰ ਅਕਾਲੀ ਲਹਿਰ ਦਾ ਇਤਿਹਾਸ, ਦਿੱਲੀ, 1986.

52. ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਅੰਮ੍ਰਿਤਸਰ, 1914.

53. ਰੂਪ ਸਿੰਘ (ਸੰਪ.) ਪ੍ਰਮੁੱਖ ਸਿੱਖ ਸ਼ਖਸੀਅਤਾਂ, ਅੰਮ੍ਰਿਤਸਰ, 1996.

54. ਰਾਜ, ਠਾਕਰ ਦਾਸ, ਸਿੱਖ ਇਤਿਹਾਸ।

55. ਰਣਧੀਰ ਸਿੰਘ, ਸਿੱਖ ਇਤਿਹਾਸ ਦੇ ਪਰਤੱਖ ਦਰਸ਼ਨ।

56. ਵਿਸਾਖਾ ਸਿੰਘ, ਸੰਤ, ਮਾਲਵਾ ਇਤਿਹਾਸ, ਤਿਹਾੜਾ, 1954.

57. ਭੱਟ ਵਹੀ ਮੁਲਤਾਨੀ ਸਿੰਧੀ, ਪਟਿਆਲਾ।

58. ਪੰਡਾ ਵਹੀ, ਪੰਡਿਤ ਗੋਬਿੰਦ ਰਾਮ।

# ਲੇਖਕ ਦੀਆਂ ਹੋਰ ਰਚਨਾਵਾਂ

## (ੳ) ਕਵਿਤਾ

1-3 ਕਰਵਟਾਂ (1975), ਉਦਾਸ ਮੌਸਾਂ 'ਚ (1990)
ਤੇਰੇ ਖਤ ਤੇਰੇ ਬੋਲ (1999) ਅਮਨ ਪਬਲੀਕੇਸ਼ਨ ਜ਼ੀਰਾ

4-5 ਸਿਖਰ ਦੀ ਪਰਵਾਜ਼ (ਨਜ਼ਮਾਂ) ਕੁਝ ਹੰਝੂ, ਕੁਝ ਹਾਦਸੇ (ਛਪਾਈ ਅਧੀਨ) ਸੰਪਾਦਿਤ

6 ਕਿਰਨਾਂ ਦਾ ਕਾਫਲ (1987) ਸਾਹਿੱਤ ਸਭਾ ਜ਼ੀਰਾ

7. ਬੱਬਰ-ਕਾਵਿ ਸੰਗ੍ਰਹਿ, 1988, ਪੰ: ਯੂਨੀਵਰਸਿਟੀ ਪਟਿਆਲਾ

8. ਗੋਰੇਸ਼ਾਹੀ ਝੱਖੜ (ਨ.ਸ.ਸਰਲ) 1922 ਰੀਸਚਰਸੈੱਲ ਪੰ: ਯੂ: ਪਟਿਆਲਾ

## (ਅ) ਵਾਰਤਕ

(ਵਿਅੰਗ, ਨਿਬੰਧ, ਕਹਾਣੀ, ਜੀਵਨੀ, ਆਲੋਚਨਾ, ਸਿੱਖਿਆ)

9. ਅੱਧੀ ਸਦੀ ਤੋਂ ਅੱਗੇ ? 1998, ਰਵੀ ਸਾਹਿਤ ਪ੍ਰਕਾਸ਼ਨ, ਅੰਮ੍ਰਿਤਸਰ।

10. ਸਿੱਧੇ ਅਫਸਰ ਪੁੱਠੇ ਲੋਕ 2005 " " "

11. ਜ਼ਿੰਦਗੀ ਤੇਰੇ ਰੰਗ ਅਨੇਕ (ਨਿਬੰਧ) 2005 " " "

12. ਦੋਸਤੀ ਦੀ ਸਲੀਬ 2000, ਲਾਹੌਰ ਬੁੱਕ ਸ਼ਾਪ ਲੁਧਿਆਣਾ

13. ਫੁੱਲ ਦੀ ਉਮਰ ਨ ਕੋਈ (ਜੀਵਨੀ) 1999, ਅਮਨ ਪਬਲੀਕੇਸ਼ਨ ਜ਼ੀਰਾ

14. ਡਾ: ਸੁਰਜੀਤ ਪਾਤਰ ਦਾ ਕਾਵਿ-ਸੰਸਾਰ, 2002 ਲਾਹੌਰ ਬੁਕ ਸ਼ਾਪ, ਲੁਧਿਆਣਾ

15. ਡਾ: ਹਰਨਾਮ ਸਿੰਘ ਸ਼ਾਨ, ਜੀਵਨ ਤੇ ਰਚਨਾ, ਭਾਸ਼ਾ ਵਿਭਾਗ ਪੰਜਾਬ, (ਛਪਾਈ ਅਧੀਨ)

16. ਇਤਿਹਾਸ ਦਾ ਅਧਿਆਪਨ, 1978, ਪੰ: ਯੂ: ਪਟਿਆਲਾ

## (ੲ) ਵਾਰਤਕ (ਇਤਿਹਾਸ) ਧਰਮ

17. ਜ਼ੀਰਾ ਨਗਰ - ਇਤਿਹਾਸ ਤੇ ਸਭਿਆਚਾਰ, 1986, ਇਤਿਹਾਸ ਖੋਜ ਕੇਂਦਰ ਜ਼ੀਰਾ

18. **Bubber Akali Movement**, 1993, ਅਮਨ ਪਬਲੀਕੇਸ਼ਨ ਜ਼ੀਰਾ

19. ਸ਼ਹੀਦ ਕਰਤਾਰ ਸਿੰਘ ਸਰਾਭਾ, 1994, ਪੰ: ਯੂ: ਪਟਿਆਲਾ
20. ਸ਼੍ਰੋਮਣੀ ਸ਼ਹੀਦ - 2000, ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ
21. **Ten sikh Gurus 2001,** " " "
22. ਇਨਕਲਾਬੀ ਸ਼ਹੀਦ ਊਧਮ ਸਿੰਘ 2001 " " "
23. ਖਾਲਸੇ ਦੀ ਸਿਰਜਣਾ 1999, " " "
24. ਗੁਰਸਿੱਖਿਆ ਅਤੇ ਸਿੱਖੀ 2001, " " "
25. ਬੈਠਿ ਖਡੂਰੇ ਜੋਤਿ ਜਗਾਈ 2002 " " "
26. ਸਿਮਰੌ ਸ੍ਰੀ ਹਰਿ ਰਾਇ, 2004, ਲਾਹੌਰ ਬੁੱਕ ਸ਼ਾਪ, ਲੁਧਿਆਣਾ
27. ਸਿੱਖ ਸੂਰਮੇ, 2005, " " "
28. ਖੋਜੀ ਉਪਜੈ ਬਾਦੀ ਬਿਨਸੈ 2005, " " "
29. **Sikh generals and gallant warrious 2005,**
ਨੈਸ਼ਨਲ ਬੁੱਕ ਸ਼ਾਪ ਚਾਂਦਨੀ ਚੌਂਕ ਦਿੱਲੀ
30. ਸਿੱਖ ਜਰਨੈਲ ਤੇ ਬਹਾਦਰ ਜੋਧੇ " " " ਅਨੁਵਾਦ
31. ਸ਼ਹੀਦ ਭਗਤ ਸਿੰਘ ਦੇ ਇਨਕਲਾਬੀ ਤਜਰਬੇ (ਕੁਲਦੀਪ ਨੱਯਰ), 2000 ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ
32. ਸ਼ੇਰਿ-ਪੰਜਾਬ ਮਹਾਰਾਜਾ ਰਣਜੀਤ ਸਿੰਘ 2005, " " "
33. ਸਿੱਖ ਇਤਿਹਾਸ (ਮੈਕਾਲਿਫ ਦੇ ਸਿੱਖ ਰਿਲੀਜ਼ਨ ਦਾ ਅਨੁਵਾਦ) 2002 ਲਾਹੌਰ ਬੁੱਕ ਸ਼ਾਪ ਲੁਧਿਆਣਾ।

